# JAPU SAR : SIKH DARSHAN

[A commentary on Guru Nanak's Japu]

*by*

Prof. MALKIAT SINGH BAINS
5742 LOUIS PRIMA DR EAST,
NEW ORLEANS, LOUISIANA 70128-2809

## ਜਪੁ ਸਾਰ : ਸਿੱਖ ਦਰਸ਼ਨ

ਕੁੰਜੀ ਸ਼ਬਦ : ਜਪੁ ਬਾਣੀ ਸਾਰ, ਜਪੁ ਵਿਆਖਿਆ, ਗੁਰਮਤਿ, ਜਪੁ ਦਰਸ਼ਨ,
ਸਿੱਖ ਧਰਮ, ਜਪੁ ਵਿਚਾਰ, ਗੁਰੂ ਨਾਨਕ,
ਬੈਂਸ, ਮਲਕੀਅਤ ਸਿੰਘ



ਪਹਿਲੀ ਛਾਪ 2005

**Price :** Indian Rs. 175-00
CAN. $ 12-00
US $ 10-00
UK £ 6-00

*ਪੁਸਤਕ ਮਿਲਣ ਦੇ ਪਤੇ :*

**ਸਿੰਘ ਬ੍ਰਦਰਜ਼**
S.C.O. 223-24, ਸਿਟੀ ਸੈਂਟਰ, ਅੰਮ੍ਰਿਤਸਰ - 143 001
*E-mail :* singhbro@vsnl.com

◆

**ਜਸਵਿੰਦਰ ਸਿੰਘ**
528, ਅਰਬਨ ਅਸਟੇਟ, ਫੇਜ਼-II, ਜਲੰਧਰ
*E-mail :* jassisukhani@yahoo.com

◆

**ਪ੍ਰੋਫ਼ੈਸਰ ਮਲਕੀਅਤ ਸਿੰਘ ਬੈਂਸ**
5742 Louis Prima Dr East, New Orleans, Louisiana 70128-2809
*E-mail :* jaurimst@bellsouth.net

*ਪ੍ਰਕਾਸ਼ਕ :*
**ਲੇਖਕ**

*ਛਾਪਕ :*
ਪ੍ਰਿੰਟਵੈੱਲ, 146, ਇੰਡਸਟ੍ਰੀਅਲ ਫ਼ੋਕਲ ਪੁਆਇੰਟ, ਅੰਮ੍ਰਿਤਸਰ

# ਸਮਰਪਣ

ਸਰਬੱਤ

ਉਨ੍ਹਾਂ ਜਗਿਆਸੂ ਪ੍ਰਣਵਤੀ ਪ੍ਰਾਣੀਆਂ ਨੂੰ

ਜਿਨ੍ਹਾਂ ਮਨ ਵਿਚ ਠਾਣੀ ਹੋਈ ਹੈ ਕਿ

ਬਾਣੀ ਦਾ ਤਾਤਪਰਜ ਜ਼ਰੂਰ ਖੋਜਣਾ ਤੇ ਸਮਝਣਾ ਹੈ

ਅਤੇ

ਮੇਰੇ ਬੱਚਿਆਂ ਤੇ ਉਨ੍ਹਾਂ ਦੇ ਬੱਚਿਆਂ,

ਵਿਸ਼ੇਸ਼ ਕਰਕੇ ਐਲੈਕਸ ਅਤੇ ਅੰਮ੍ਰਿਤਾ

ਨੂੰ

# ਤਤਕਰਾ

## ਸੰਖੇਪ ਸੰਕੇਤ ਚਿੰਨ੍ਹ

| | | | |
|---|---|---|---|
| ੳ. | ਉਰਦੂ ਭਾਸ਼ਾ | ਹਿੰ. | ਹਿੰਦੀ |
| ਅ. | ਅਰਬੀ ਭਾਸ਼ਾ | ਕ੍ਰਿ, | ਕ੍ਰਿਆ |
| ਇੰ. | ਅੰਗਰੇਜ਼ੀ | ਕ੍ਰਿ. ਵਿ. | ਕ੍ਰਿਆ ਵਿਸ਼ੇਸ਼ਣ |
| ਅਧਿ. | ਅਧਿਕਰਣ ਕਾਰਕ | ਕਰਣ. | ਕਰਣ ਕਾਰਕ |
| ਅਪ. | ਅਪਾਦਾਨ ਕਾਰਕ | ਕਰਤਾ. | ਕਰਤਾ ਕਾਰਕ |
| ਇ.ਵ. | ਇਕ ਵਚਨ | ਕਰਮ. | ਕਰਮ ਕਾਰਕ |
| ਸੰ. | ਸੰਸਕ੍ਰਿਤ | ਗੁ.ਬਾ. | ਗੁਰਬਾਣੀ |
| ਸੰਗ. | ਸੰਗਿਆ | ਧ. | ਧਾਤੂ |
| ਸੰਪਰ. | ਸੰਪਰਦਾਨ ਕਾਰਕ | ਪਉ. | ਪਉੜੀ |
| ਸੰਬੰ. | ਸੰਬੰਧ ਕਾਰਕ | ਪੰਜ. | ਪੰਜਾਬੀ ਭਾਸ਼ਾ |
| ਸੰਬੰਧ | ਸੰਬੰਧਕੀ | ਪੰਕ. | ਪੰਕਤੀ |
| ਸੰਬੋ. | ਸੰਬੋਧਨ ਕਾਰਕ | ਪੰ. | ਪੰਨਾ |
| ਫ਼. | ਫ਼ਾਰਸੀ ਭਾਸ਼ਾ | ਮ: | ਮਹਲਾ |
| ਬ.ਵ. | ਬਹੁ ਵਚਨ | ਵਿ. | ਵਿਸ਼ੇਸ਼ਣ |

## ਵਿਸ਼ਰਾਮ ਚਿੰਨ੍ਹ

ਸਿਵਾਏ ਕਹਿਰਾ ਡੰਡਾ, '।' ਤੇ ਦੋਹਰਾ ਡੰਡਾ '॥' ਬਾਕੀ ਵਿਸ਼ਰਾਮ ਚਿੰਨ੍ਹ ਰੋਮਨ ਜਾਂ ਅੰਗਰੇਜ਼ੀ ਵਾਲੇ ਹਨ ਤੇ ਉਨ੍ਹਾਂ ਦੇ ਭਾਵ ਵੀ ਉਹੀ ਹਨ। ਇਨ੍ਹਾਂ ਵਿਸ਼ਰਾਮ ਚਿੰਨ੍ਹਾਂ ਉੱਤੇ ਪੰਜਾਬੀ ਵਿਆਕਰਣ ਦੀਆਂ ਪੁਸਤਕਾਂ ਵਿਚ ਲੇਖ ਹਨ। ਦੇਖੋ ਉਪਯੋਗੀ ਪੁਸਤਕਾਵਲੀ ਇਸ ਕਿਰਤ ਦੇ ਅੰਤ 'ਤੇ।

## ਉਦਾਹਰਣਾਂ ਦੇ ਸ੍ਰੀ ਗੁਰੂ ਗ੍ਰੰਥ ਵਿਚ ਪਤੇ

ਉਦਾਹਰਣਾਂ ਦੇ ਪਤੇ ਕਈ ਢੰਗਾਂ ਨਾਲ ਦਿੱਤੇ ਜਾਂਦੇ ਹਨ ਪਰ ਇਸ ਪੁਸਤਕ ਵਿਚ ਨਿਮਨਾਂਕਤ ਵਿਧੀ ਨਾਲ ਕਾਰਜ ਪੂਰਾ ਕੀਤਾ ਹੈ :

- ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚਲਾ ਉਦਾਹਰਣ ਪੰਨਾ ਤੇ ਪੰਨੇ ਦੀ ਸਤਰ ਦੇ ਕੇ ਕੀਤਾ ਹੈ। ਪਹਿਲਾਂ ਪੰਨਾ ਹੈ ਤੇ ਫਿਰ ਸਤਰ ਹੈ; ਦੋਹਾਂ ਨੂੰ ਜੋੜਨੀ ਵਰਤ ਕੇ ਜੁਦਾ ਦਿਖਾਇਆ ਹੈ। ਦੋਨੀਂ ਪਾਸੀ ਦੋਹਰਾ ਡੰਡਾ ਹੈ ਜਿਵੇਂ ॥ ੧੬-੫ ॥, ॥ ੨੩੫-੧੮ ॥ ਜੇ ਸ਼ਬਦ (ਰਚਨਾ), ਸਲੋਕ ਜਾਂ ਕਿਸੇ ਬਾਣੀ ਵੱਲ ਸੰਕੇਤ ਹੈ ਤਾਂ ਉਸ ਸ਼ਬਦ, ਸਲੋਕ ਜਾਂ ਬਾਣੀ ਦੇ ਸ਼ੁਰੂ ਹੋਣ ਦੀ ਪਹਿਲੀ ਸਤਰ/ਪੰਕਤੀ ਦਾ ਅੰਕ ਹੁੰਦਾ ਹੈ, ਪਰ ਜੇ ਕਿਸੇ ਸ਼ਬਦ (ਪਦ) ਵੱਲ ਸੰਕੇਤ ਹੈ ਤਾਂ ਉਸ ਸਤਰ (ਪੰਕਤੀ) ਦਾ ਅੰਕ ਦਿੱਤਾ ਜਾਂਦਾ ਹੈ ਜਿਸ ਵਿਚ ਵਿਸ਼ੇਸ਼ ਸ਼ਬਦ ਹੋਵੇ। ਇਹ ਢੰਗ ਸਿੱਖਣ ਲਈ ਸਮਾਂ ਨਹੀਂ ਲਗਦਾ।
- ਜਪੁ ਬਾਣੀ ਬਾਰੇ ਵਿਸ਼ੇਸ਼ ਸੰਕੇਤ ਪਉੜੀ ਤੇ ਉਸ ਦੀ ਕਾਵਿ-ਪੰਕਤੀ ਦੱਸ ਕੇ ਕੀਤਾ ਗਿਆ ਹੈ। ਇਸ ਲਈ ਪਉੜੀ ਦੀਆਂ ਕਾਵਿ-ਪੰਕਤੀਆਂ ਦੇ ਸ਼ੁਰੂ ਵਿਚ ਉੱਪਰੀ ਲਘੂ ਅਗੇਤਰ ਅੰਕ ਲਿਖ ਦਿੱਤਾ ਹੈ। ਦ੍ਰਿਸ਼ਟਾਂਤ ਲਈ ਜੇ ੧੬ ਪਉੜੀ ਵਿਚ ਧਵਲੈ ਜਾਂ ਦਸਵੀਂ ਪੰਕਤੀ ਦਾ ਵਿਚਾਰ ਜਾਂ ਜ਼ਿਕਰ ਹੈ ਤਾਂ ਉਦਾਹਰਣ ਹੋਵੇਗਾ : ਪਉ.੧੬, ਪੰਕ. ੧੦ ਆਦਿ ਆਦਿ।
- ਕਿਸੇ ਹੋਰ ਪੁਸਤਕ ਜਾਂ ਕੋਸ਼ ਦਾ ਉਦਾਹਰਣ ਵਾਰਤਾ ਵਿਚ ਹੀ ਪੂਰਾ ਦੇ ਦਿੱਤਾ ਜਾਂਦਾ ਹੈ।

# ਪ੍ਰਾਕਥਨ

ਖ੍ਵਾਜਹ ਦਿਲ ਮੁਹੰਮਦ ਲਾਹੌਰ ਨੇ ਆਪਣੀ ਕਿਤਾਬ (ਜ਼ਿਕਰ ਥੱਲੇ ਦੇਖੋ) ਦੇ ਦੀਬਾਚਹ ਦੀ ਸੁਰਖ਼ੀ 'ਜਪੁ ਜੀ ਸਾਹਿਬ ਕੀ ਤਅਲੀਮ' ਲਿਖਿਆ ਹੈ। ਪੜ੍ਹਕੇ ਬੰਦਾ ਬਹੁਤ ਖ਼ੁਸ਼ ਹੋਇਆ। ਕਾਰਣ ਇਹ ਕਿ ਜਪੁ ਬਾਣੀ ਦੀ ਵਿਚਾਰ ਵਿਚ ਚਾਰੇ ਖੰਡ, ਚਾਰ ਤਾਲੀਮ ਦੀਆਂ ਜਮਾਤਾਂ ਅਨੁਭਵ ਕਰਕੇ ਗੱਲ ਬਣਦੀ ਹੈ। ਫਿਰ ਦਿਲ ਮੁਹੱਮਦ ਨੇ '੧ਓ ਸਤਿਨਾਮ' ਦਾ ਕਵਿਤਾ ਵਿਚ ਤਰਜਮਾ ਇੰਜ ਕੀਤਾ ਹੈ:

ਏਕ ਓਅੰਕਾਰ ਖ਼ੁਦਾ ਹੈ ਵਾਹਿਦ ਸੱਚਾ ਜਿਸ ਕਾ ਨਾਮ

ਪਾਦ ਟਿੱਪਣੀ ਵੀ ਹੈ: "ਏਕ ਓਅੰਕਾਰ ਖ਼ੁਦਾ ਤੁਆਲਾ ਕਾ ਜ਼ਾਤੀ (ਨਿੱਜੀ) ਨਾਮ ਲਿਆ ਗਿਆ ਹੈ"।

ਜਪੁ ਬਾਣੀ ਨਾਲ ਮੇਰੀ ਜਾਣ ਪਹਿਚਾਣ ਬਚਪਨ ਵਿਚ ਹੋਈ ਜਦ ਮੇਰੇ ਚਾਚਾ ਜੀ ਸੰਸਾਰਾ ਸਿੰਘ ਨੇ ਉਰਦੂ ਵਿਚ ਦੋ ਪੁਸਤਕਾਂ—ਇਕ ਗੁਟਕਾ ਤੇ ਦੂਸਰੀ ਜਨਮਸਾਖੀ ਭਾਈ ਬਾਲਾ—ਪੁਰਸਕਾਰ ਵਜੋਂ ਲਿਆ ਦਿੱਤੀਆਂ। ਉਸ ਵੇਲੇ ਤੋਂ ਮਨ ਵਿਚ ਅਰਥ ਸਮਝਣ ਦੀ ਤਾਂਘ ਬੱਝ ਗਈ ਪਰ ਸੰਭਵ ਨਹੀਂ ਸੀ। ਸਕੂਲ ਤੇ ਕਾਲਜ ਵਿਚ ਉਰਦੂ ਹੀ ਪੜ੍ਹੀ, ਜਿਸ ਕਰਕੇ ਮਨ ਦੀ ਸੋਚਣੀ ਤੇ ਕਲਪਣਾ ਉਸ ਬੋਲੀ ਵਿਚ ਜੁੜਦੀ ਸੀ ਤੇ ਹਾਲੇ ਵੀ ਉਵੇਂ ਹੀ ਹੈ। ਬਾਣੀ ਦੀ ਸ਼ਬਦਾਵਲੀ ਵਚਿੱਤਰ ਲਗਦੀ ਸੀ। ਪੰਜਾਬੀ ਇਤਿਹਾਸ, ਸਮਾਜ, ਸਭਿਅਤਾ, ਵਿਗਿਆਨ (Science) ਆਦਿ ਆਦਿ ਵਿਚ ਰੁਚੀ ਹੋਣ ਕਰਕੇ ਬਾਣੀ ਵਿਚ ਧਿਆਨ ਰਿਹਾ ਤੇ ਸਭ ਧਰਮਾਂ ਦੇ ਭਾਈਆਂ - ਪਾਦਰੀ, ਮੌਲਵੀ, ਗਿਆਨੀ-ਆਦਿ- ਦੀ ਗੱਲ ਕਿ ਧਰਮ ਦਾ ਖੇਤਰ ਅਤੇ ਪਰਿਮੰਡਲ ਹੋਰ ਹੈ ਅਤੇ ਵਿਗਿਆਨ ਦਾ ਹੋਰ ਹੈ, ਕਦੇ ਨਹੀਂ ਮੰਨਿਆ ਜਾ ਸਕਿਆ ਅਤੇ ਨਾ ਹੀ ਸਮਝ ਆਇਆ ਸੀ/ਹੈ। ਕਿਉਂ: ਵਿਸ਼ਵ ਇਕ, ਇਲਮ ਇਕ, ਕੁਦਰਤ ਦੇ ਨੇਮ ਇਕਸਾਰ। ਸਿੱਖ ਮਤ ਦੇ ਅਨੁਸਾਰ ਨਿਰਗੁਣ ਸਰਗੁਣ ਦੋਨੋਂ ਇਕ ਹਨ। ਸੰਖੇਪ ਵਿਚ, ਅੰਤ੍ਰ:ਕਰਣ ਦੀ ਰੁਚੀ ਸੰਸਕ੍ਰਿਤ, ਫ਼ਾਰਸੀ, ਅਰਬੀ, ਬੰਗਾਲੀ ਦੀ ਵਿਆਕਰਣ ਤੇ ਸ਼ਬਦਾਵਲੀ ਵੱਲ ਹੋ ਗਈ ਜਿਸ ਨਾਲ ਥੋੜ੍ਹਾ-ਥੋੜ੍ਹਾ ਸਭ ਕੁਝ ਸਿਖਿਆ ਤੇ ਕੋਸ਼ਾਂ ਦੇ ਉਪਯੋਗ ਵਿਚ ਕੁਸ਼ਲਤਾ ਆ ਗਈ। ਇਸ ਤੋ ਬਾਅਦ ੬-੭ ਬਾਣੀ ਦੇ ਖੁੱਲ੍ਹੇ ਪਾਠ ਕੀਤੇ ਜਿਸ ਨਾਲ ਕੁਝ ਧੀਰਜ ਬੱਝਾ ਤੋਂ ਜਪੁ ਬਾਣੀ ਉੱਤੇ ਵਿਚਾਰ ਦੀ ਘਾਲ ੧੯੯੮ ਵਿਚ ਤੀਬਰਤਾ ਨਾਲ ਅਰੰਭੀ। ਸੋ ਸਭ ਤੋਂ ਪਹਿਲਾਂ ਬਾਬਾ ਜੀ, ਗੁਰੂ ਸਾਹਿਬਾਨ, ਉਨ੍ਹਾਂ ਦੀ ਭਗਤ ਮੰਡਲੀ ਤੇ ਚਾਚਾ ਜੀ ਦਾ ਧੰਨਵਾਦ ਹੈ।

ਇਹ ਪੈਰਾ ਆਪਣੀ ਵਡਿਆਈ ਲਈ ਨਹੀਂ ਲਿਖਿਆ। ਪ੍ਰੋਫ਼ੈਸਰ ਦੇ ਨਾਤੇ ਮੇਰਾ

ਫ਼ਰਜ਼ ਹੈ ਕਿ ਮੈਂ ਜੋ ਘਾਲ ਘਾਲੀ ਹੈ, ਦੱਸਾਂ ਤਾਂ ਜੋ ਹੋਰ ਵੀ ਲੇਖਕ ਮੈਦਾਨ ਵਿਚ ਆਉਣ। ਪੰਜ ਸੌ ਸਾਲ ਦੀ ਲਿਖੀ ਬਾਣੀ, ਜਿਸ ਨੂੰ ਅਸੀਂ (ਪੁਰਾਣੀ) ਪੰਜਾਬੀ ਕਹਿੰਦੇ ਹਾਂ, ਅਸੀਂ ਸਮਝ ਨਾ ਸਕੀਏ, ਇਕ ਅਸਚਰਜ ਹੈ! ਕਈ ਬਹੁਤ ਪੁਰਾਣੀਆਂ ਬੋਲੀਆਂ ਜਿਹੜੀਆਂ ਸ਼ਿਲਾਵਾਂ ਤੇ ਲਿਖੀਆਂ ਮਿਲੀਆਂ ਹਨ, ਉਹ ਉੱਘੜ ਗਈਆਂ ਹਨ ਤੇ ਗੁਰਬਾਣੀ ਬਾਰੇ ਪੰਜਾਬੀ ਵਿਚ ਕੋਈ ਬੜੀ ਕਠਿਨਾਈ ਨਹੀਂ ਹੋਣੀ ਚਾਹੀਦੀ। ਇਹ ਕੰਮ ਕਰਨ ਵਾਲਾ ਹੈ। ਸੋ ਲਿਖਤ-ਕਿਰਤਾਂ ਤੇ ਬਾਕੀ ਦੇ ਭਾਰ ਤਿਆਗ ਕੇ ਬਾਣੀ ਨਾਲ ਸਿਰ ਜੋੜੋ ਤੇ ਮਿਹਨਤ ਨੂੰ ਦਸਾਂ ਸਾਲਾਂ ਦੇ ਵਿਚ-ਵਿਚ ਪੂਰਨ ਕਰਨ ਤੇ ਮੇਰੇ/ਵੱਲੋਂ ਤੁਹਾਨੂੰ ਜੋ ਘਾਲ ਕਰਨਗੇ, ਪੂਰਨ ਧੰਨਵਾਦ ਹੈ, ਬਾਣੀ ਦੇ ਕਥੇ ਅਰਥ ਸਮਝ ਪੈਣ ਲਗ ਪੈਣਗੇ।

ਬਾਣੀ ਲਿਖਣੀ ਅੱਜ ਤੋਂ ਲਗ ਪਗ ਪੰਜ ਸੌ ਸਾਲ ਤੋਂ ਵੀ ਬਹੁਤ ਪਹਿਲਾਂ (ਬਾਬਾ ਫ਼ਰੀਦ ਜੀ ਦੇ ਸਮੇਂ ਤੋਂ) ਸ਼ੁਰੂ ਹੋਈ ਤੇ ਅੱਜ ਤੋਂ ਕੋਈ ਤਿੰਨ ਸੌ ਸਾਲ ਦੇ ਕਰੀਬ ਪੂਰੀ ਹੋਈ। ਜਪੁ ਬਾਣੀ ੧੫੩੯ ਤੋਂ ਪਹਿਲਾਂ ਰਚੀ ਗਈ, ਪਰ ਅੱਜ ਤਕ ਕਿਸੇ ਇਕ ਵੀ ਉਲੱਥੇ ਨੂੰ ਅਸੀਂ ਪ੍ਰਮਾਣਿਕ ਤੇ ਪਰਵਾਨ ਨਹੀਂ ਕਹਿ ਸਕਦੇ। ਜਿਵੇਂ ਇਸ਼ਾਰਾ ਕੀਤਾ ਹੈ ਮੈਂ ਵੀ ਬਹੁਤ ਸਾਰੇ ਹੋਰ ਲਿਖਣ ਵਾਲਿਆਂ ਵਾਂਗ, ੧੯੯੮ ਵਿਚ, ਹੌਸਲਾ ਕੀਤਾ ਕਿ ਜਪੁ ਬਾਣੀ ਦਾ ਸਾਨੂੰ ਇੱਕੋ ਅਨੁਵਾਦ ਚਾਹੀਦਾ ਹੈ ਜਿਸ ਨੂੰ ਸਾਰੇ ਖ਼ੁਸ਼ੀ ਨਾਲ ਪੜ੍ਹ ਸਕਣ ਤੇ ਜਪੁ ਦਾ ਗਿਆਨ ਪਾ ਸਕਣ। ਮੇਰਾ ਵਿਚਾਰ ਸੀ ਕਿ ਮੈਂ ਇਸ ਕਮ ਨੂੰ ਕੋਈ ਇਕ ਤੋਂ ਦੋ ਸਾਲ ਦੇ ਸਮੇਂ ਵਿਚ ਪੂਰਾ ਕਰ ਲਵਾਂਗਾ; ਕੰਮ ਕੜਾ ਨਿਕਲਿਆ। ਹੁਣ, ਮੇਰੀ ਵਿਚਾਰ ਵਿਚ ਇਹ ਪ੍ਰਸਤੁਤ ਕੰਮ ਇਕ ਐਸੇ ਬਿੰਦੂ 'ਤੇ ਪਹੁੰਚ ਗਿਆ ਹੈ ਕਿ ਸੰਗਤਾਂ ਦੀ ਭੇਂਟ ਕੀਤਾ ਜਾ ਸਕਦਾ ਹੈ। ਮੈਨੂੰ ਭਰੋਸਾ ਤੇ ਆਸ਼ਾ ਹੈ ਕਿ ਸਭ ਜਗਿਆਸੂ ਤੇ ਪਾਠਕ ਪੜ੍ਹ ਕੇ, ਸਮਝ ਕੇ ਉਤਸ਼ਾਹ ਜ਼ਰੂਰ ਦਿਖਾਉਣਗੇ ਤੇ ਜੇ ਹੋ ਸਕੇ ਤਾਂ ਸਹਾਇਤਾ ਵੀ ਦੇਣਗੇ।

ਇਸ ਕਿਰਤ ਨੂੰ ਧੁਰ ਪਹੁੰਚਾਣ ਵਿਚ ਮੇਰੇ ਹਰ ਸੰਗੀ ਸਾਥੀ ਜਿਨ੍ਹਾਂ ਨੇ ਦਰਕਾਰੀ ਉਤਸ਼ਾਹ ਤੇ ਸਹਾਇਤਾ ਦਿੱਤੀ ਹੈ, ਮੈਂ ਉਨ੍ਹਾਂ ਦਾ ਦਿਲੋਂ ਨਿੱਜੀ ਭਾਉ ਨਾਲ ਕ੍ਰਿਤੱਗ ਹਾਂ। ਸ੍ਰੀਮਾਨ ਅਰਦਮਨ ਸਿੰਘ ਮਦਾਨ ਤੇ ਡਾਕਟਰ ਮੋਹਨ ਸਿੰਘ ਸਰਨ ਨੇ ਮੇਰਾ ਖਰੜਾ ਪੜ੍ਹ ਕੇ ਬਹੁਤ ਭੁੱਲਾਂ ਫੜੀਆਂ ਤੇ ਸਿੱਧਾਂਤ ਲਈ ਸੁਝਾਅ ਦਿੱਤੇ। ਇਸ ਨਾਲ ਇਹ ਕਿਰਤ ਅਲੰਕ੍ਰਿਤ ਹੋਈ ਹੈ। ਸੁਹਿਰਦ ਡਾਕਟਰ ਵਰਿੰਦਰ ਸਿੰਘ ਗੈਂਦ ਨੇ ਖ਼੍ਵਾਜਹ ਦਿਲ ਮੁਹੰਮਦ ਲਾਹੌਰ ਦੀ ਕਵਿਤਾ ਵਿਚ ਰਚਿਤ 'ਜਪੁ ਜੀ ਔਰ ਸੁਖਮਨੀ ਸਾਹਿਬ' ਨਾਂ ਦੀ ਕਿਤਾਬ ਦੇਕੇ ਬਹੁਤ ਨਿਹਾਲਿਆ, ਉਸ ਦਾ ਮੈਂ ਸ਼ੁਕਰ ਗੁਜ਼ਾਰ ਹਾਂ। ਬੀਬੀ ਅਨੁਰੀਤਾ ਬੈਂਸ ਨੇ ਪ੍ਰੋਫ਼ੈਸਰ ਸ਼ੈਕਲ ਦੀ ਕਿਤਾਬ (ਦੇਖੋ ਪੁਸਤਕਾਵਲੀ ਵਿਚ) ਪੜ੍ਹਨ ਲਈ ਦੇ ਕੇ ਮੇਰੀ ਸਹਾਇਤਾ ਕੀਤੀ ਜਿਸ ਲਈ ਮੈਂ ਉਸਦਾ ਬੜਾ ਧੰਨਵਾਦੀ ਹਾਂ। ਮੇਰੇ ਸੱਜਣ ਸਰਦਾਰ ਰਘਬੀਰ ਸਿੰਘ ਸਮਾਘ ਤੇ ਉਸ ਦੇ ਸਾਥੀਆਂ ਨੇ ਇਸ ਕਿਰਤ ਨੂੰ ਬਾਣੀ ਦੇ ਆਸ਼ੇ ਤੋਂ ਆਂਕਣ ਕੀਤਾ ਹੈ ਜਿਸ ਨਾਲ ਮੈਂ ਬਹੁਤ ਪ੍ਰਸੰਨ ਹੋਇਆ ਹਾਂ ਤੇ ਛਪਾਉਣ ਵੱਲ ਤੇਜ਼ ਪੈਰ ਪੁੱਟਿਆ ਹੈ। ਇਨ੍ਹਾਂ ਦਾ ਮੈਂ ਕਿਸੇ ਵੀ ਢੰਗ ਨਾਲ ਯੋਗ ਧੰਨਵਾਦ ਨਹੀਂ ਕਰ ਸਕਦਾ। ਚਲੋ, ਮੈਂ ਉਨ੍ਹਾਂ ਦਾ ਰਿਣੀ ਰਹਾਂਗਾ। ਡਾ. ਗੁਰਦਰਸ਼ਨ ਸਿੰਘ ਢਿੱਲੋਂ, ਸੇਵਾ-ਮੁਕਤ ਪ੍ਰੋਫ਼ੈਸਰ, ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ ਵੱਲੋਂ ਮਿਲੀ ਅਗਵਾਈ ਲਈ ਮੈਂ ਤਹਿ-ਦਿਲੋਂ ਧੰਨਵਾਦੀ

ਹਾਂ। ਸਭ ਤੋਂ ਪਿਛੋਂ ਤੇ ਵਿਸ਼ੇਸ਼ ਕਰਕੇ ਸ਼੍ਰੀਮਤੀ ਪਰਕਾਸ਼ ਕੌਰ ਬੈਂਸ, ਜਿਸ ਨੇ ਖਰੜਾ ਸੋਧਿਆ ਤੇ ਅੰਦਰ ਬਾਹਰ ਦਾ ਸਾਰਾ ਕੰਮ ਸੰਭਾਲਕੇ ਮੈਨੂੰ ਇਸ ਕਿੱਤੇ ਲਾ ਰੱਖਿਆ, ਨੂੰ ਪਿਆਰ ਭਰਿਆ ਆਦੇਸ ਹੈ। ਮੈਂ ਆਪਣੇ ਮਾਤਾ ਪਿਤਾ ਦਾ ਵੀ ਅਤੀ ਧੰਨਵਾਦੀ ਹਾਂ ਜਿਨ੍ਹਾਂ ਦੀ ਦਸਾਂ ਨਹੁੰਆਂ ਦੀ ਕਮਾਈ ਨਾਲ ਵਿੱਦਿਆ ਪ੍ਰਾਪਤ ਕੀਤੀ।

ਏਨੀ ਸਹਾਇਤਾ ਦੇ ਹੁੰਦੇ ਹੋਏ ਜੋ ਭੁੱਲਾਂ ਚੁੱਕਾਂ ਹੋਈਆਂ ਤੇ ਰਹਿ ਗਈਆਂ ਹਨ ਅਤੇ ਬੋਲੀ ਤੇ ਵਿਚਾਰਾਂ ਵਿਚ ਤਰੁੱਟੀਆਂ ਰਹਿ ਗਈਆਂ ਹਨ, ਉਹ ਸਭ ਮੇਰੀ ਅਗਿਆਨਤਾ ਤੇ ਅਣਗਹਿਲੀ ਹੈ ਜਿਸ ਲਈ ਬੰਦਾ ਪਾਠਕਾਂ ਅੱਗੇ ਸਿਰ ਨਿਵਾਉਂਦਾ ਹੈ। ਨਾਲ ਮੇਰੀ ਪਾਠਕਾਂ ਨੂੰ ਸਨਿਮਰ ਬੇਨਤੀ ਹੈ ਕਿ ਇਸ ਕਿਰਤ ਨੂੰ ਵਧੀਆ ਬਨਾਉਣ ਲਈ ਸੰਕੇਤ ਕਰਨ/ਭੇਜਣ ਤੋਂ ਸੰਕੋਚ ਨਹੀਂ ਕਰਨਾ।

ਫਿਰ ਇਕ ਵਾਰੀ ਬਾਬਾ ਨਾਨਕ ਤੇ ਉਨ੍ਹਾਂ ਦੇ ਭਗਤ ਮੰਡਲ ਅੱਗੇ ਪਰਨਾਮ ਦੇ ਨਾਲ-ਨਾਲ ਸਭ ਪਾਠਕਾਂ ਤੇ ਜਗਿਆਸੂਆਂ ਨੂੰ ਫ਼ਤੇਹ।

ਸ: ਗੁਰਸਾਗਰ ਸਿੰਘ, ਸਿੰਘ ਬ੍ਰਦਰਜ਼, ਅੰਮ੍ਰਿਤਸਰ ਤੇ ਉਨ੍ਹਾਂ ਦੇ ਅਮਲੇ ਫ਼ੈਲੇ ਦਾ ਬੜਾ ਸ਼ੁਕਰਗੁਜ਼ਾਰ ਹਾਂ, ਜਿਨ੍ਹਾਂ ਨੇ ਮੇਰੀ ਪੰਜਾਬੀ ਭਾਸ਼ਾ ਦੇ ਸੋਧਣ ਤੇ ਸ਼ੁੱਧ ਕਰਨ ਦਾ ਜ਼ਿੰਮਾ ਲੈ ਕੇ ਮੇਰਾ ਭਾਰ ਹੀ ਨਹੀਂ ਹਲਕਾ ਕੀਤਾ, ਬਲਕਿ ਕਿਰਤ ਨੂੰ ਸੋਹਣਾ ਸਜਾਇਆ ਹੈ।

**ਮਲਕੀਅਤ ਸਿੰਘ ਬੈਂਸ**, Ph.D. (CHEM)
Retired Professor of Chemistry

# ਉਥਾਨਕਾ

**ਆਪੇ ਆਪਿ ਆਪਿ ਸਾਲਾਹੇ ॥ ਤੇਰੇ ਗੁਣ ਪ੍ਰਭ ਤੁਝ ਹੀ ਮਾਹੇ ॥**
**ਤੂ ਆਪਿ ਸਚਾ ਤੇਰੀ ਬਾਣੀ ਸਚੀ ਆਪੇ ਅਲਖੁ ਅਥਾਹਾ ਹੇ ॥**

ਮ: ੩ ॥ ੧੦੫੭-੮ ॥

ਇਸ ਉਤਲੇ ਸਲੋਕ ਦੇ ਅਨੁਸਾਰ ਗੁਰਬਾਣੀ ਸੱਚੀ ਹੈ ਤੇ ਇਹ ਸੱਚ ਬੋਲਦੀ ਹੈ। ਆਦਿ ਸਚੁ ਜੁਗਾਦਿ ਸਚੁ ਵਾਂਗ ਬਾਣੀ ਵੀ ਸੱਚੀ ਸੀ, ਸੱਚੀ ਹੈ ਤੇ ਸਦਾ ਸੱਚੀ ਰਹੇਗੀ। ਸਿੱਖਾਂ ਦੇ ਤੀਸਰੇ ਰੂਹਾਨੀ ਉਸਤਾਦ, ਸ੍ਰੀ ਗੁਰੂ ਅਮਰਦਾਸ ਜੀ ਨੇ ਸ਼ਬਦ ਰੂਪ ਵਿਚ ਹੋਰ ਵੀ ਸਾਫ਼ ਸਾਫ਼ ਕਹਿ ਦਿੱਤਾ ਹੈ ਕਿ ਬਾਣੀ ਵਾਹਿਗੁਰੂ ਹੈ ਤੇ ਵਾਹਿਗੁਰੂ ਬਾਣੀ ਹੈ। ਦੂਸਰੇ ਅੱਖਰਾਂ ਵਿਚ ਦੋਨੋਂ ਸੱਚੇ ਹਨ, ਦੋਨੋਂ ਵਿੱਦਿਆ (ਗਿਆਨ) ਹਨ ਤੇ ਦੋਨੋਂ ਇਕ ਸਰੂਪ ਹਨ। ਸਾਰੇ ਅਵਿਨਾਸ਼ੀ ਪਦਾਰਥ ਬਾਣੀ ਵਿਚ ਮਿਲਦੇ ਹਨ। ਹੇਠਲੇ ਉਦਾਹਰਣ ਨੂੰ ਵਿਚਾਰ ਕੇ ਦੇਖੋ ਤਾਂ ਇਹ ਤੱਥ ਕੱਢਿਆ ਜਾਵੇਗਾ। ਇਸੇ ਭਾਵ ਵਿਚ ਬਾਣੀ ਵਿਚ ਗੁਰਬਾਣੀ ਨੂੰ ਗੁਣਬਾਣੀ ਕਿਹਾ ਗਿਆ ਹੈ।

**ਬਾਣੀ ਗੁਰੂ ਗੁਰੂ ਹੈ ਬਾਣੀ ਵਿਚਿ ਬਾਣੀ ਅੰਮ੍ਰਿਤੁ ਸਾਰੇ ॥**
**ਗੁਰੁਬਾਣੀ ਕਹੈ ਸੇਵਕੁ ਜਨੁ ਮਾਨੈ ਪਰਤਖਿ ਗੁਰੂ ਨਿਸਤਾਰੇ ॥**

ਮ: ੪ ॥ ੯੮੨-੧੧ ॥

ਸੋ ਬਾਣੀ ਵਿਆਪਕ ਹੈ ਤੇ ਜਿਸ ਚਿਤ ਵਿਚ ਜਾਂ ਜਿਸ ਦੇ ਚਿਤ ਵਿਚ ਗੁਰਬਾਣੀ ਵਸ/ਬਸ ਜਾਵੇ/ਗਈ ਤਾਂ ਉਹ ਹਿਰਦਾ ਤੇ ਉਹ ਪ੍ਰਾਣੀ ਪੂਰਨ-ਕਾਮ ਹੋ ਜਾਂਦੇ ਹਨ। ਇਸ 'ਤੇ ਗੁਰੂ ਜੀ ਦੇ ਆਪਣੇ ਬਚਨ ਇਹ ਹਨ:

**ਜਿਨ ਬਾਣੀ ਸਿਉ ਚਿਤੁ ਲਾਇਆ ਸੇ ਜਨ ਨਿਰਮਲ ਪਰਵਾਣੁ ॥**
**ਨਾਨਕ ਨਾਮੁ ਤਿਨ੍ਾ ਕਦੇ ਨ ਵੀਸਰੈ ਸੇ ਦਰਿ ਸਚੇ ਜਾਣੁ ॥ ੯ ॥**

ਮ: ੩ ॥ ੪੨੯-੯ ॥

ਜਿਹੜੀ ਬਾਣੀ ਵਿਆਪਕ ਹੈ ਉਸ ਬਾਣੀ ਨੂੰ ਸਮਝਣ ਲਈ ਪ੍ਰਾਣੀ ਨੂੰ ਵੀ ਵਿਆਪਕ ਹੋਕੇ ਮਨ ਇੱਛੇ ਫਲ ਮਿਲਦੇ ਹਨ; ਇਹ ਪਰਸਪਰਿਕ ਸੰਬੰਧ ਹੈ।

ਸਿੱਖ ਧਰਮ ਦੇ ਬਾਨੀ ਸ੍ਰੀ ਗੁਰੂ ਨਾਨਕ ਦੇਵ ਜੀ ਦੇ ੯੭੪ ਸ਼ਬਦ ਬਾਣੀ ਵਿਚ ਹਨ। ਇਨ੍ਹਾਂ ਵਿਚ ਸਤਿਕਾਰ ਯੋਗ ਬਾਣੀ ਜਿਸ ਨੂੰ ਜਪੁ ਜੀ ਸਾਹਿਬ ਆਖਿਆ ਜਾਂਦਾ ਹੈ ਸ੍ਰੀ ਗੁਰੂ ਗ੍ਰੰਥ ਵਿਚ ਸਿੱਖ ਇਸ਼ਟ ਦੇ ਨਾਂ ਤੋਂ ਬਿਨਾਂ ਸਭ ਹੋਰ ਬਾਣੀਆਂ ਤੋਂ ਮੋਹਰੇ ਰੱਖੀ ਹੋਈ ਹੈ। ਇਹ ਤੱਥ ਇਸ ਦੇ ਮਹਾਤਮ ਦਾ ਪਰਤੀਕ ਹੈ। ਗੁਰੂ ਨਾਨਕ ਜੀ

ਨੇ ਇਹ ਬਾਣੀ ਲਗ ਪਗ ਸਾਢੇ ਛੱਤੀ ਸਾਲ ਦੀ ਆਯੂ ਸਮੇਂ ਤਿਆਰ ਕੀਤੀ ਸੀ। ਇਸ ਉਮਰ ਵਿਚ ਉਨ੍ਹਾਂ ਨੇ ੧ਓ ਨੂੰ ਅਨੁਭਵ ਕਰਕੇ ਜਗਤ ਲਈ ਪਰਮਾਤਮਾ ਤੇ ਉਸ ਦੇ ਸੱਚਖੰਡ ਨੂੰ ਪਾਉਣ ਦਾ ਢੰਗ ਜਪੁ ਬਾਣੀ ਦੇ ਰੂਪ ਵਿਚ ਲਿਖਿਆ ਤੇ ਜ਼ਾਤ ਪਾਤ ਤੇ ਕਿਸੇ ਹੋਰ ਭਿੰਨ ਭੇਤ ਤੋਂ ਬਿਨਾਂ ਸਭ ਪ੍ਰਾਣੀਆਂ ਨੂੰ ਵਾਹਿਗੁਰੂ ਪਰਾਪਤਿ ਲਈ ਸੱਦਾ ਦਿੱਤਾ। ੫੦੦ ਤੋਂ ਅਧਿਕ ਸਾਲਾਂ ਲਈ ਜਪੁ ਬਾਣੀ ਸ਼ਰਧਾਲੂਆਂ ਲਈ ਦਿਨਾਕ ਧਿਆਨ ਪੂਰਵਿਕ ਜਪੁ ਹੈ। ਇਹ ਹਰ ਰੋਜ਼ ਪਰਵਿਰਤੀ ਦੀ ਘਾਲ ਸ਼ੁਰੂ ਕਰਨ ਲਈ ਟੇਕ ਹੈ ਅਤੇ ਪੰਜਾਂ ਬਾਣੀਆਂ ਵਿਚੋਂ ਸਰਵ ਪ੍ਰਥਮ ਆਤਮਿਕ ਭੁਗਤਿ ਹੈ।

ਡਾ: ਨੋਇਲ ਕਿੰਗ ਸਾਂਤਾ ਬਾਰਬਰਾ ਦੇ ਕੈਲੇਫੋਰਨੀਆ ਦੇ ਵਿਸ਼ਵ ਵਿਦਿਆਲੇ ਦੇ ਇਮੈਰੀਟਸ ਪ੍ਰੋਫ਼ੈਸਰ (Professor Emeritus, University of California at Santa Barbara) ਨੇ ਜਪੁ ਬਾਣੀ ਨੂੰ ਜਗਤ ਵਿਚ ਸਭ ਤੋਂ ਵਧੀਆ ਪ੍ਰਾਰਥਨਾ ਕਿਹਾ ਹੈ। ਇਹ ਬਾਣੀ ਗੁਰੂ ਨਾਨਕ ਜੀ ਦਾ ਸ਼ਾਹਕਾਰ ਮੰਨਿਆ ਜਾਂਦਾ ਹੈ। ਸ੍ਰੀ ਗੁਰੂ ਗ੍ਰੰਥ ਦੀ ਮੁਢਲੀ ਬਾਣੀ ਦੇ ਨਾਤੇ ਇਹ ਸਗਲੀ ਬਾਣੀ ਦੀ ਸਾਰ ਜਾਣੀ ਜਾਂਦੀ ਹੈ। ਇਸ ਦਾ ਪਾਠ ਜਾਂ ਉਚਾਰਨ ਦਿਨ ਦੇ ਕਿਸੇ ਸਮੇਂ ਹੋ ਸਕਦਾ ਹੈ; ਕੋਈ ਰੀਤੀ ਰਿਵਾਜ ਦਾ ਬੰਧਨ ਨਹੀਂ ਹੈ। ਪ੍ਰਸਤੁਤ ਕਿਰਤ ਦੇ ਲਿਖਾਰੀ ਡਾ. ਮਲਕੀਅਤ ਸਿੰਘ ਬੈਂਸ ਨੇ ਇਸ ਬਾਣੀ ਨੂੰ ਧਿਆਨਯੋਗ ਦਰਸ਼ਨ ਕਿਹਾ ਹੈ; ਕਿਉਂ ਜੋ ਇਸ ਵਿਚ ਸਾਧਾਰਨ ਪ੍ਰਾਰਥਨਾ ਜਾਂ ਯਾਚਨਾ ਨਹੀਂ ਹੈ।

ਇਸ ਕਿਰਤ ਦਾ ਮਹਾਤਮ ਅਤੇ ਅਰਥ ਬਹੁਤ ਲੋਕਾਂ ਦੇ ਧਿਆਨ ਦਾ ਕੇਂਦਰ ਬਣਿਆ ਹੈ। ਸਿੱਖ ਤੇ ਸਿੱਖੀ ਦੇ ਵਿਦਵਾਨਾਂ ਅਤੇ ਦੂਸਰੇ ਧਰਮਾਂ ਤੇ ਸਭਿਅਤਾ ਦੇ ਪੰਡਿਤਾਂ ਨੇ ਇਸ ਬਾਰੇ ਲਿਖਿਆ ਤੇ ਆਪਣੇ ਵਿਚਾਰ ਪ੍ਰਗਟ ਕੀਤੇ ਹਨ। ਇਸ ਦੇ ਫਲਸਰੂਪ ਜਪੁ ਬਾਣੀ ਬਹੁਤ ਦੇਸੀ ਤੇ ਵਦੇਸ਼ੀ ਭਾਸ਼ਾਵਾਂ ਵਿਚ ਉਲੱਥਾ ਹੋਕੇ ਪਰਸਾਰਤ ਹੋਈ ਹੈ। ਮੇਰੇ ਆਪਣੇ ਖ਼ਿਆਲ ਦੇ ਅਨੁਸਾਰ ਇਸ ਦੇ ਸਹੀ ਤੇ ਸੱਚੇ ਅਰਥ ਤੇ ਭਾਵ ਤਸੱਲੀਬਖ਼ਸ਼ ਨਹੀਂ ਹੋ ਸਕੇ। ਬਹੁਤ ਜਗਿਆਸੂਆਂ ਨੇ ਕੋਸ਼ਿਸ਼ ਤੇ ਘਾਲ ਕੀਤੀ ਹੈ ਤੇ ਕਰੀ ਜਾਂਦੇ ਹਨ। ਹੁਣ ਡਾ. ਮਲਕੀਅਤ ਸਿੰਘ ਬੈਂਸ ਦੀ ਵਿਚਾਰ ਹੈ ਕਿ ਇਹ ਕਮੀ ਤੇ ਕਮਜ਼ੋਰੀ ਭਾਸ਼ਾ ਤੇ ਵਿਆਕਰਣ ਦੇ ਹੱਥ ਨ ਹੋਣ ਕਰਕੇ ਹੈ।

ਡਾ. ਮਲਕੀਅਤ ਸਿੰਘ ਬੈਂਸ ਸੇਵਾ-ਮੁਕਤ ਕੈਮਿਸਟਰੀ ਪ੍ਰੋਫ਼ੈਸਰ ਦੀ ਖੋਜ ਤੇ ਅਧਿਐਨ ਨਿਰਭਰ ਵਿਚਾਰ ਹੈ ਕਿ ਜਪੁ ਬਾਣੀ ਦੇ ਦਿਨਾਕ ਉਚਾਰਣ ਤੇ ਪ੍ਰਾਰਥਨਾ ਨਾਲ ਨਿਰਵਾਣ, ਮੁਕਤੀ ਜਾਂ ਪ੍ਰਭੂ ਮਿਲਣ ਨਹੀਂ, ਕਿਉਂ ਜੋ ਇਹ ਤਾਂ ਅਧਿਆਤਮਿਕ ਤੇ ਸੰਸਾਰੀ ਮੁਕਤੀ ਪ੍ਰਾਪਤ ਕਰਨ ਦੀ ਵਿਸਤਾਰ ਪੂਰਵਿਕ ਹਦਾਇਤ ਹੈ; ਉਪਦੇਸ਼ ਹੈ। ਅੱਗੇ, ਜੇ ਇਸ ਉਪਦੇਸ਼ ਨੂੰ ਸਮਝਿਆ ਨਹੀਂ ਜਾਂਦਾ ਤਾਂ ਸਿੱਧਾ ਰਾਹ ਕਿਵੇਂ ਧਰ ਵਿਚ ਆਵੇਗਾ। ਡਾ. ਬੈਂਸ ਦਾ ਇਹ ਕਹਿਣਾ ਹੈ ਕਿ ਸਭ ਤੋਂ ਪਹਿਲਾਂ ਬਾਣੀ ਨੂੰ ਸਮਝੋ, ਇਸ ਦੇ ਸ਼ਬਦਾਂ, ਵਾਕਅੰਸ਼ਾਂ, ਵਾਕਾਂ, ਪਉੜੀਆਂ ਨੂੰ ਸਮਝੋ ਤੇ ਪਉੜੀਆਂ ਨੂੰ ਪਰਸਪਰਕ ਸੰਗਤ ਕਰਕੇ ਜਪੁ ਦਾ ਭਾਸ਼ਨ ਅਨੁਭੂਤੀ ਦੁਆਰਾ ਸੁਣੋ। ਇਸ ਵਿਧੀ ਨਾਲ ਬਾਬਾ ਜੀ ਨਾਲ ਵਿਰਤੀ ਜੋੜੋ, ਕਿਉਂ ਜੋ ਜਪੁ ਵਿਚ ਉਹ ਬੋਲ ਰਹੇ ਹਨ; ਉਹ ਬੋਲਦੇ ਸੁਣਨਗੇ। ਸਮਝੀ ਹੋਈ

ਬਾਣੀ ਯਾਦ ਕਰਕੇ ਅਨੁਦਿਨ ਉਚਾਰਣ ਨਾਲ ਅਨੁਭੂਤੀ ਸਹਿਲ ਹੋਵੇਗੀ। ਗੁਰੂ ਨਾਨਕ ਸੱਤ ਸੰਤੋਖ ਤੇ ਗਿਆਨ ਦਾ ਜੀਵਨ ਗੁਜ਼ਾਰਨ ਦੀ ਕਲਪਨਾ ਕਰਦੇ ਹਨ। ਇਹ ਢੰਗ ਗੁਰੂ ਜੀ ਦਾ ਹੈ ਤੇ ਡਾ. ਬੈਂਸ ਇਸ ਦੀ ਵਿਆਖਿਆ ਹੀ ਕਰ ਰਿਹਾ ਹੈ, ਪਰ ਮੇਰੀ ਨਜ਼ਰ ਵਿਚ ਇਹ ਇਕ ਨਵਾਂ ਤੇ ਅਦੁੱਤਾ, ਸਹਿਜ ਦੀ ਪਹੁੰਚ ਦਾ ਪ੍ਰਸਤਾਵ ਤੇ ਮਾਰਗ ਹੈ।

ਡਾ. ਬੈਂਸ ਦੀ ਚੇਸ਼ਠਾ ਹੈ ਕਿ ਪਾਠਕ ਆਪਣੇ ਆਪ ਨੂੰ ਬਾਣੀ ਦੇ ਤੁਲ ਬਣਾਵੇ ਤੇ ਸੁਸੱਜਤ ਹੋਕੇ ਬਾਣੀ ਨੂੰ ਸੇਵਣ ਕਰੇ; ਭਾਵ ਹੈ ਕਿ ਪ੍ਰਾਣੀ ਪਹਿਲੇ ਬਾਣੀ ਸਮਝਣ ਦੇ ਯੋਗ ਹੋ ਜਾਵੇ। ਡਾ. ਬੈਂਸ ਦੇ ਕਹਿਣ ਅਨੁਸਾਰ ਸਿੱਖ ਮੱਤ ਦੂਸਰੇ ਧਰਮਾਂ ਨਾਲੋਂ ੴ ਦੀ ਪਰਿਭਾਸ਼ਾ ਦੁਆਰਾ ਭਿੰਨ ਹੈ। ਇਸ ਚਿੰਨ੍ਹ ਤੇ ਨਾਂ ਦਾ ਮਹਾਤਮ ਦੂਜੇ ਇਸ਼ਟਾਂ ਨਾਲੋਂ ਭਿੰਨ ਹੈ। ਗੁਰੂ ਨਾਨਕ ਤੇ ਉਨ੍ਹਾਂ ਦੇ ਅਨੁਯਾਈ ਗੁਰੂਆਂ ਨੇ ੴ ਤੇ ਉਸ ਦੇ ਅਨੁਰੂਪ ਜੋ ਧਰਮ ਬਣਾਇਆ ਹੈ ਉਹ ਰੀਤਾਂ, ਭਰਮਾਂ, ਸੰਸਕਾਰਾਂ ਤੋਂ ਮੁਕਤ ਹੈ। ਇਹ ਧਰਮ ਅਵਤਾਰਾਂ ਆਦਿ ਦੀ ਕਲਪਣਾ ਨੂੰ ਨਹੀਂ ਮੰਨਦਾ, ਪਰਮਾਤਮਾ ਖ਼ੁਦ ਸਰਵਵਿਆਪਕ ਹੈ; ਉਹ ਹਰ ਜਗ੍ਹਾ ਤੇ ਹਰ ਦਿਲ ਵਿਚ ਵਸਦਾ ਹੈ। ਉਸ ਨੂੰ ਕਿੱਥੇ ਤੇ ਕਿਵੇਂ ਲੱਭੋਗੇ। ਭਰਮ ਤੇ ਰੀਤੀਆਂ 'ਮਿਟੀ ਧੁੰਧ ਜਗਿ ਚਾਨਣ' ਦੇ ਸੰਕਲਪ ਨੂੰ ਉਲਟ ਕਰ ਦਿੰਦੀਆਂ ਹਨ। ਕੂੜ ਦੀ ਪਾਲ ਹੋਰ ਪੱਕੀ ਹੋ ਜਾਂਦੀ ਹੈ।

ਲੇਖਕ ਨੇ ੩੮ ਪਉੜੀਆਂ ਤੋਂ ਰਲਦੀਆਂ ਮਿਲਦੀਆਂ ਪਉੜੀਆਂ ਦੇ ਭਾਗ ਕਰਕੇ ਪਾਠਕ ਦੀ ਆਸਾਨੀ ਲਈ ੧੦ ਬੜੇ ਪੌਡੇ ਸਾਧੇ ਹਨ ਤਾਂ ਜੋ ਇਸ ਕ੍ਰਮ ਨਾਲ ਪਾਠਕ ਜਪੁ ਬਾਣੀ ਨੂੰ ਸਮਝਣ ਦੇ ਮੰਤਵ ਵਿਚ ਕਾਮਯਾਬ ਹੋ ਸਕੇ। ਇਹ ਵੰਡ ਵਿਸ਼ਿਆਂ, ਕਵਿਤਾ ਰੂਪ ਆਦਿ 'ਤੇ ਨਿਰਭਰ ਹੈ ਤੇ ਮੰਜ਼ਲ ਦਰ ਮੰਜ਼ਲ ਜਪੁ ਯਾਤਰਾ ਪੂਰੀ ਕਰਨ ਵਿਚ ਸਹਾਇਕ ਹੈ ਅਤੇ ਹੋਵੇਗੀ। ਇਹ ਜਾਂ ਤਾਂ ਅਧਿਐਨ ਲਈ ਘਣਾ ਉਤਸ਼ਾਹ ਪੈਦਾ ਕਰੇਗੀ ਜਾਂ ਥੋੜ੍ਹਾ ਠਾਰ ਦੇਵੇਗੀ। ਪਰ ਡਾ. ਬੈਂਸ ਨੂੰ ਬਹੁਤ ਯਕੀਨ੍ਹ ਹੈ ਕਿ ਇਹ ਖਿਆਲਾਂ ਦੀ ਸਾਰਨੀ ਜਗਿਆਸੂ ਨੂੰ ਜ਼ਰੂਰ ਸਿੱਧੇ ਰਾਹ ਪਾਵੇਗੀ, ਨਹੀਂ ਤਾਂ ਘਟ ਤੋਂ ਘਟ ਸਹੀ ਰਸਤੇ ਵੱਲ ਮੂੰਹ ਮੋੜ ਦੇਵੇਗੀ। ਇਹ ਸਾਰਨੀ ਪੜ੍ਹਨ ਤੋਂ ਪਹਿਲਾਂ ਕੱਲੀ ਕੱਲੀ ਪਉੜੀ ਤੇ ਨਾਲ ਲਗਦੀਆਂ ਪਉੜੀਆਂ ਦੇ ਸੰਬੰਧ ਸਮਝੋ ਤਾਂ ਸਹਿਲ ਰਹੇਗਾ।

ਬਾਣੀ ਹਰ ਪ੍ਰਾਣੀ ਦੇ ਪੜ੍ਹਨ ਤੇ ਸੁਣਨ ਲਈ ਲਿਖੀ ਗਈ ਹੈ। ਏਸੇ ਤਰ੍ਹਾਂ ਡਾ. ਬੈਂਸ ਨੇ ਵੀ ਕੋਸ਼ਿਸ਼ ਕੀਤੀ ਹੈ ਕਿ ਹਰ ਪਾਠਕ ਉਸ ਦੀ ਲਿਖਤ ਨੂੰ ਪੜ੍ਹ ਸਕੇ। ਪਦ-ਵਿਚਾਰ ਤੇ ਪਉੜੀਆਂ ਦੇ ਅਰਥ ਸਭ ਤੋਂ ਜ਼ਰੂਰੀ ਸਮਝੇ ਹਨ। ਕ੍ਰਿਆ ਵਿਚਾਰ, ਵਿਚਾਰ, ਵਿਸ਼ੇਸ਼ ਵਿਚਾਰ ਤੇ ਗੁਰਬਾਣੀ ਉਦਾਹਰਣ ਸਭ ਅਰਥ ਸਿੱਧ ਕਰਨ ਲਈ ਤੇ ਬਾਬਾ ਜੀ ਦੀ ਲਿਖਤ ਨੂੰ ਸਮਝਣ ਲਈ ਲਿਖੇ ਹਨ। ਪਾਠਕ ਨੂੰ ਚਾਹੀਦਾ ਹੈ ਕਿ ਇਸ ਕਿਰਤ ਨੂੰ ਇਸ ਢੰਗ ਨਾਲ ਦੇਖੇ। ਇਸ ਨਵੇਂ ਢੰਗ ਦੀ ਵਡਿਆਈ ਇਹ ਹੈ ਕਿ ਹਰ ਜਗਿਆਸੂ ਤੇ ਪਾਠਕ ਚਾਹੇ ਥੋੜ੍ਹਾ ਪੜ੍ਹੇ ਜਾਂ ਬਹੁਤਾ ਪੜ੍ਹੇ, ਗੁਰੂ ਜੀ ਦੀ ਸੱਚਖੰਡ ਪਹੁੰਚਣ ਦੀ ਯੋਜਨਾ ਤੇ ਵਿੱਦਿਆ ਦੇ ਕਾਰਜ ਕ੍ਰਮ ਦੀ ਵਿਲੱਖਣਤਾ ਤੇ ਡੂੰਘਾਈ ਨੂੰ ਜ਼ਰੂਰ ਅਨੁਭਵ ਕਰਨ ਲਗ ਪਵੇਗਾ।

ਗੁਰਬਾਣੀ ਭਾਵ ਸ੍ਰੀ ਗੁਰੂ ਗ੍ਰੰਥ ਵਿਚਲੀ ਸਾਰੀ ਰਚਨਾ ਛੇਆਂ ਗੁਰੂਆਂ, ਭਿੰਨ-ਭਿੰਨ ਪ੍ਰਦੇਸਾਂ ਦੇ ਪੰਦਰ੍ਹਾਂ ਭਗਤਾਂ, ਚਾਰ ਉੱਘੇ ਗੁਰੂਆਂ ਦੇ ਅਨੁਆਈ ਸਿੱਖਾਂ ਅਤੇ ਗਿਆਰ੍ਹਾਂ

ਭੱਟਾਂ ਦੀ ਆਪ ਰਚੀ ਹੋਈ ਬਾਣੀ ਹੈ। ਏਦਾਂ ਦੀ ਹੋਰ ਕੋਈ ਧਰਮ-ਪੁਸਤਕ ਜਗਤ ਵਿਚ ਨਹੀਂ ਜੋ ਧਰਮ ਚਲਾਉਣ ਵਾਲੇ ਨੇ ਆਪ ਲਿਖੀ ਹੋਵੇ। ਬਾਣੀ ਦੇ ਕਰਤੇ ਸਾਰੇ ਗ੍ਰਿਹਸਤੀ ਸਨ। ਸ੍ਰੀ ਗੁਰੂ ਗ੍ਰੰਥ ਦੇ ਸਮਪਾਦਿਕ ਗੁਰੂ ਅਰਜਨ ਦੇਵ ਜੀ ਨੇ ਸੰਪਾਦਨਾ ਵਿਚ ੧ੴ, ਉਸ ਦੀ ਪਰਿਭਾਸ਼ਾ ਤੇ ਉਸ ਤੋਂ ਅੱਗੇ ਜਪੁ ਬਾਣੀ ਰੱਖੀ ਹੈ। ਇਸ ਨਾਲ ਕੋਈ ਸ਼ੱਕ ਨਹੀਂ ਰਹਿ ਜਾਂਦਾ ਕਿ ਸਿੱਖ-ਇਸ਼ਟ ਕੌਣ ਹੈ ਤੇ ਸਿੱਖ-ਫ਼ਲਸਫ਼ਾ ਭਾਵ ਗੁਰਮਤਿ ਕੀ ਹੈ। ਜਪੁ ਬਾਣੀ, ਜਿਵੇਂ ਡਾ. ਬੈਂਸ ਨੇ ਕਿਹਾ ਹੈ ਸਿੱਖਾਂ ਦਾ ਘੋਸ਼ਨਾ ਪੱਤਰ ਭਾਵ ਮੈਨੀਫ਼ੈਸਟੋ ਹੈ ਜੋ ਅਧਿਆਤਮਕ ਤੇ ਸੰਸਾਰੀ ਜੀਵਨ ਦਾ ਸਿੱਧਾਂਤ ਹੈ। ਇਹ ਬਾਣੀ ਜਿਉਂਦਿਆਂ ਤੇ ਘਰੇਲੂ ਬੰਧਨ ਨਿਭਾਉਂਦਿਆਂ ਮੁਕਤੀ ਤੇ ਮੁਕਤੀ ਪਰਾਪਤਿ ਦਾ ਢੰਗ ਸਿੱਖਾਉਂਦੀ ਹੈ।

ਇਸ ਕਿਰਤ ਦੇ ਕਰਤਾ ਡਾ. ਬੈਂਸ ਨੇ ਬਾਕੀ ਬਾਣੀ ਦੇ ਉਦਾਹਰਣ ਲੈ ਕੇ ਜਪੁ ਬਾਣੀ ਦੇ ਅਰਥ ਤੇ ਭਾਵ ਬੜੀ ਕਾਮਯਾਬੀ ਨਾਲ ਖੋਲ੍ਹ ਕੇ ਦਰਸਾਏ ਤੇ ਲਖਾਏ ਹਨ। ਉਸ ਨੇ ਯੋਗਤਾ ਪੂਰਵਕ ਬੜੇ ਤੇ ਛੋਟੇ ਗੁਰਬਾਣੀ ਉਦਾਹਰਣਾਂ ਦੁਅਤਰਤ ਸ਼ਬਦਾਵਲੀ ਤੇ ਵਿਆਕਰਣ ਵਿਚਾਰ ਕੇ ਪਦਾਂ, ਵਾਕਅੰਸ਼ਾਂ ਤੇ ਪਰਿਭਾਸ਼ਤ ਸ਼ਬਦਾਂ ਦੇ ਪ੍ਰਯੋਗ 'ਤੇ ਅਰਥ ਸਿੱਧ ਕੀਤੇ ਹਨ। ਇਸ ਢੰਗ ਨਾਲ ਬਾਣੀ ਦੇ ਮੂਲ ਰਚੈਤਾ ਦੇ ਅਰਥ ਤੇ ਭਾਵ ਪਰਕਾਸ਼ਿਤ ਹੋਏ ਹਨ। ਮਿਸਾਲ ਲਈ ਇਹ ਟੂਕਾਂ ਜਾਂ ਉਦਾਹਰਣ ਗੁਰੂ ਗ੍ਰੰਥ ਦੇ ਭਿੰਨ-ਭਿੰਨ ਭਾਗਾਂ ਵਿਚੋਂ ਤੇ ਭਿੰਨ-ਭਿੰਨ ਰਚੈਤਿਆਂ ਤੋਂ ਲਏ ਹੋਏ ਉਸ ਵੇਲੇ ਦੇ ਪ੍ਰਯੋਗ ਦੇ ਅਰਥ ਸਪਸ਼ਟ ਕਰਦੇ ਹਨ ਜਿਵੇਂ ਦੇਖੋਗੇ ਇਕਓਅੰ ਤੇ ਇਕਓਅੰਕਾਰ ਦੇ ਅਰਥ ਤੇ ਉਤਪਤੀ ਦੇ ਸਬੰਧ ਵਿਚ। ਜਪੁ ਬਾਣੀ ਦੇ ਅਰਥਾਂ ਦੀ ਸੰਗਤੀ ਤੇ ਦਰੁਸਤੀ ਦਰਸਾਉਣ ਲਈ ਉਦਾਹਰਣ ਦਾ ਪ੍ਰਯੋਗ ਬਹੁਤ ਵਿਰਲਾ ਕੀਤਾ ਹੈ ਕਿਉਂਕਿ ਕਰਤਾ ਦਾ ਖ਼ਿਆਲ ਹੈ ਕਿ ਜਪੁ ਬਾਣੀ ਦੇ ਅਰਥ ਆਪਣੇ ਆਪ ਵਿਚ ਸਮਝੇ ਜਾਣੇ ਚਾਹੀਦੇ ਹਨ। ਮੈਂ, ਡਾ. ਬੈਂਸ ਦੇ ਕੰਮ ਦੀ ਸ਼ਲਾਘਾ ਕਰਦਾ ਹਾਂ ਤੇ ਇਸ ਕਿਰਤ ਨਾਲ ਬਾਣੀ ਵਿਆਖਿਆ ਦੀ ਇਕ ਨਵੀਂ ਪਰਣਾਲੀ ਚੱਲਣ ਦੀ ਆਸ਼ਾ ਕਰਦਾ ਹਾਂ। ਇਸ ਕਿਰਤ ਨੂੰ ਜਾਂਚ ਕੇ ਜਪੁ ਬਾਣੀ ਦੇ ਉਦੇਸ਼ ਨੂੰ ਤੁਸੀਂ ਵੀ ਹੋਰ ਸਪਸ਼ਟ ਕਰਨ ਦੀ ਚੇਸ਼ਟਾ ਕਰੋ।

ਅੰਤ ਵਿਚ ਮੈਂ ਡਾ. ਮਲਕੀਅਤ ਸਿੰਘ ਬੈਂਸ ਨੂੰ ਅਸ਼ੀਰਵਾਦ ਤੇ ਸਾਬਾਸ਼ ਦਿੰਦਾ ਹਾਂ ਕਿ ਭਵਿਖ ਵਿਚ ਇਸ ਤਰ੍ਹਾਂ ਦੀ ਹੋਰ ਵੀ ਚੇਸ਼ਠਾ ਚਲਦੀ ਰਹੇ ਅਤੇ ਵਰਣ, ਜ਼ਾਤ, ਨਸਲ, ਧਰਮ ਆਦਿ ਤੋਂ ਸਖਣਾ-ਸਰਬਤ ਦਾ ਭਲਾ-ਗੁਰਬਾਣੀ ਅਨੁਸਾਰ ਸਦਾ ਪਰਸਾਰਤ ਰਹੇ।

*ਹਸਤਾਖਰ/*

**ਸ. ਰਘਬੀਰ ਸਿੰਘ ਸਮਾਘ**
Producer Gurbani T.V. Program, Vision TV
Toronto, Ontario, Canada

# ਭੂਮਿਕਾ

ਭੂਮਿਕਾ ਦਾ ਉਦੇਸ਼ ਪ੍ਰਸਤੁੱਤ ਵਿਸ਼ੈ ਦੀ ਇਕ ਵੱਡੀ ਸੂਚਨਾ ਬਣ ਜਾਂਦਾ ਹੈ। ਬਾਬਾ ਨਾਨਕ, ਭਗਤ ਮੰਡਲ ਤੇ ਸ਼ੇਸ਼ ਗੁਰੂਆਂ – ਜਿਨ੍ਹਾਂ ਨੇ ਭਗਤੀ ਰਸ ਨੂੰ ਜਾਗ੍ਰਿਤੀ ਦਾ ਉਪਕਰਣ ਬਣਾ ਕੇ ਇਸ ਨਾਲ ਲੋਕਾਂ ਦੀ ਮੁਕਤੀ ਲਈ ਬੁੱਧੀਵਾਦ ਦੀ ਸੇਵਣ ਆਪਣੀ ਜਾਨ ਵਾਰ ਕੇ ਕੀਤੀ – ਨੂੰ ਸਾਡੀ ਸਮੂਹ ਦੀ ਇਕ ਸੰਖੇਪ ਸ਼ਰਧਾਂਜਲੀ ਹੈ। ਇਹ ਸ਼ਰਧਾਂਜਲੀ ਉਨ੍ਹਾਂ ਦੇ ਆਪਣੇ ਵਾਕਾਂ ਵਿਚ ਹੀ ਸੱਜ ਸਕਦੀ ਹੈ :

- ਗਗਨ ਦਮਾਮਾ ਬਾਜਿਓ ਪਰਿਓ ਨੀਸਾਨੈ ਘਾਓ ॥ ਖੇਤੁ ਜੁ ਮਾਂਡਿਓ ਸੂਰਮਾ ਅਬ ਜੂਝਨ ਕੋ ਦਾਉ ॥ ੧ ॥ ਸੂਰਾ ਸੋ ਪਹਿਚਾਨੀਐ ਜੁ ਲਰੈ ਦੀਨ ਕੇ ਹੇਤ ॥ ਪੁਰਜਾ ਪੁਰਜਾ ਕਟਿ ਮਰੈ ਕਬਹੂ ਨ ਛਾਡੈ ਖੇਤੁ ॥ ੨ ॥ ਕਬੀਰ ॥ ੧੧੦੫-੪ ॥
- ਜਉ ਤਉ ਪ੍ਰੇਮ ਖੇਲਣ ਕਾ ਚਾਉ ॥ ਸਿਰੁ ਧਰਿ ਤਲੀ ਗਲੀ ਮੇਰੀ ਆਉ ॥ ਇਤੁ ਮਾਰਗਿ ਪੈਰੁ ਧਰੀਜੈ ॥ ਸਿਰੁ ਦੀਜੈ ਕਾਣਿ ਨ ਕੀਜੈ ॥੨੦ ॥ ਮ: ੧ ॥ ੧੪੧੨-੨ ॥
- ਮਾਣਸ ਕੀ ਜਾਤ ਸਭੈ ਏਕੈ ਹੀ ਪਹਿਚਾਨਬੋ। (ਗੁਰੂ ਗੋਬਿੰਦ ਸਿੰਘ)
- ਮਿਟੀ ਧੁੰਧ ਜਗਿ ਚਾਨਣ...॥

ਹਰ ਕੋਈ ਜਾਣਦਾ ਹੈ ਕਿ ਇਹ ਬਚਨ ਕਿਹੋ ਜਹੀ ਕਲਪਨਾ ਤੇ ਦਿਲ-ਉ-ਦਿਮਾਗ਼ ਦੀ ਉਪਜ ਹਨ। ਜੇ ਭਗਤੀ ਲਹਿਰ, ਬਾਣੀ ਦੇ ਗਿਆਨ ਤੇ ਹਦਾਇਤ ਅਤੇ ਹਿੰਦੋਸਤਾਨ ਦੇ ਇਤਿਹਾਸ ਉੱਤੇ ਝਾਤੀ ਮਾਰੀਏ ਤਾਂ ਬੁੱਧੀਮਾਨ ਜਨ ਝੱਟ ਸਮਝ ਜਾਣਗੇ ਕਿ ਜੇ ਗ਼ੁਲਾਮੀ ਦੇ ਪਿਛਲੇ ਚਾਰ ਪੰਜ ਸੌ ਸਾਲਾਂ ਵਿਚ ਸਾਡੇ ਬਜ਼ੁਰਗਾਂ ਨੇ ਸੁਖ ਦੇ ਸਾਹ ਲਏ ਤੇ ਸਵੈਮਾਣ ਵਿਚ ਜੀਵਨ ਹੰਢਾਇਆ ਹੈ ਤਾਂ ਉਹ ਇਨ੍ਹਾਂ ਭਗਤੀ ਦੇ ਰਸੀਆਂ ਦੀ ਖੱਟੀ ਹੈ। ਇਸ ਨਾਲੋਂ ਉੱਤਮ ਕਹਿਣ ਨੂ ਕੁਝ ਨਹੀਂ।

ਅਕਬਰ ਬਾਦਸ਼ਾਹ ਨੇ ਦੀਨ-ਇ-ਇਲਾਹੀ ਚਲਾਉਣ ਲਈ ਹਿੰਮਤ ਕੀਤੀ। ਇਹ ਜ਼ਰੂਰ ਭਗਤੀ ਅੰਦੋਲਨ ਤੇ ਗੁਰਮਤਿ ਦਾ ਚਮਤਕਾਰ ਸੀ ਪਰ ਅਕਬਰ ਤੇ ਉਸਦੇ ਸਲਾਹਕਾਰ ਸਮਝ ਨਹੀਂ ਸਕੇ ਹੋਣਗੇ ਇਸ ਲਈ ਦੀਨ-ਇ-ਇਲਾਹੀ ਜਨਮ ਮਗਰੋਂ ਛੇਤੀ ਹੀ ਸਵਰਗਵਾਸੀ ਹੋ ਗਿਆ। ਦੂਜੇ ਪਾਸੇ ਅਸ਼ੋਕ ਮੌਰੀਆ ਨੂੰ ਦੇਖੋ ਜਿਸ ਨੇ ਬੁੱਧ ਸਿੱਧਾਂਤ ਸਮਝਿਆ ਤਾਂ ੯00-੧000 ਸਾਲ ਲਈ ਹਿੰਦੋਸਤਾਨ ਵਿਚ ਅਮਨ ਅਮਾਨ ਸੀ ਤੇ ਇਸ ਦਾ ਮਾਣ ਆਦਰ ਪ੍ਰਦੇਸਾਂ ਵਿਚ ਸੀ। ਫਿਰ ੧੨ ਸੌ ਸਾਲ ਲਈ ਗਿਰਾਵਟ ਹੀ ਗਿਰਾਵਟ ਸੀ, ਕਿਉਂਜੋ ਜ਼ਾਤ-ਪਾਤ ਮੁੜ ਸਾਨੂੰ ਡੱਸਣ ਲਗ ਪਈ। ਗੁਰੂਆਂ ਦੇ ਬਾਅਦ ਸਿੱਖੀ ਦਾ ਮੂਲ ਵੀ ਸਿੱਖਾਂ ਲਈ ਅਸਗਾਹ ਹੋ ਗਿਆ ਹੈ।

ਭਾਈ ਗੁਰਦਾਸ ਜੀ ਦਾ ਕਹਿਣਾ ਕਿ ਚਾਨਣ ਹੋ ਗਿਆ ਹੈ, ਸਿਰਫ਼ ਉਸ ਹੱਦ ਤਕ ਠੀਕ ਹੈ ਜਦ ਨ ਸਮਝਦੇ ਹੋਏ ਵੀ ਇਹ ਸਮਝੀਏ ਕਿ ਚਾਨਣ ਬਾਣੀ ਵਿਚ ਹੈ ਤੇ ਅਸੀਂ ਇਸ ਦੇ ਰਾਖੇ ਹਾਂ ਪਰ ਬਹੁਤ ਡੂੰਘਾਈ ਵਿਚ ਹੋਣ ਕਰਕੇ ਸਮਝਣਾ ਕੱਠਨ ਹੈ। ਜੇ ਸਿੱਖ ਧਰਮ ਦੇ ਮੋਹਰੀਆਂ ਨੂੰ ਬਾਣੀ ਦੀ ਸਮਝ ਹੋਵੇ ਤਾਂ ਉਹ ਗ਼ਲਤ ਵਿਆਖਿਆ ਕਰਦਿਆਂ ਨੂੰ ਜ਼ਰੂਰ ਵਰਜਣ, ਪਰ ਉਹ ਤਾਂ ਆਪਣੀ ਚੌਧਰ ਦੇ ਘੁਮੰਡ ਵਿਚ ਸੁਣੀ ਜਾਂਦੇ ਹਨ ਕਿ ਸੰਗਤਾਂ ਗ਼ਲਤ ਗਿਆਨ ਦੇ ਛਾਂਦੇ ਲਈ ਜਾਂਦੀਆਂ ਹਨ। ਸਾਰੇ ਧਰਮਾਂ ਵਿਚ ਲੋਕਾਂ ਨੂੰ ਪਰਚਾਰਕ ਉਹੀ ਦੱਸਦਾ ਹੈ ਜੋ ਉਹ ਪਹਿਲਾਂ ਹੀ ਮੰਨਦੇ ਹਨ; ਪਰਚਾਰਕ ਦੀ ਵਾਹ ਵਾਹ ਹੋ ਜਾਂਦੀ ਹੈ।

ਗੁਰਦਵਾਰੇ ਤਾਂ ਛੋਟੀਆਂ ਧਰਮਸਾਲਾਵਾਂ (ਧਰਤੀ ਵੱਡੀ ਧਰਮਸਾਲ ਹੈ) ਹਨ। ਏਥੇ ਤਾਂ ਸੰਗਤਾਂ ਦਾ ਅਜ਼ਮਾਇਸ਼ ਹੁੰਦੀ ਹੈ ਤੇ ਜਮਾਤ ਲਗਦੀ ਹੈ ਤੇ ਪਰਚਾਰਕ ਉਸਤਾਦ ਹੈ; ਕਿਉਂ ਨਹੀਂ ਸੰਗਤਾਂ ਤੇ ਪਰਚਾਰਕ ਭਾਈ, ਸਹਿਜ ਵਿਚ, ਥੋੜ੍ਹਾ-ਥੋੜ੍ਹਾ ਬਾਣੀ ਸਿੱਖਣ ਸਿਖਾਉਣ ਦਾ ਕਸਟ ਕਰਦੇ ? ਚਾਨਣ ਹੋਇਆ ਜ਼ਰੂਰ, ਪਰ ਅਗਿਆਨ ਦੀ ਧੁੰਧ ਫਿਰ ਪੈ ਗਈ।

ਅਸਲ ਹੋਇਆ ਕੀ ? ਧੁੰਧ ਮਿਟੀ ਤੇ ਚਾਨਣ ਹੋ ਗਿਆ ਤੇ ਬਾਬਾ ਜੀ ਨੇ ਇਹ ਪੱਕਾ ਬੰਦੋਬਸਤ ਕੀਤਾ ਕਿ ਚਾਨਣ ਮਿਟੇ ਨਾ - ਇਸ ਲਈ ਉਨਾਂ ਦੇ ਮਗਰੋਂ ਨੌਂ ਜਾਨਸ਼ੀਨਾਂ ਨੇ ਚਾਨਣ ਦੀ ਮਸ਼ਾਲ ਜਗਦੀ ਰੱਖੀ। ਇਸ ਨਾਲ ਬਹੁਤਿਆਂ ਨੂੰ ਚਾਨਣ ਹੋਇਆ। ਫਿਰ ਪਰਕਾਸ਼ ਘਟਣਾ ਸ਼ੁਰੂ ਹੋ ਗਿਆ ਤੇ ਘਟਦਾ ਗਿਆ। ੧੯੨੦ ਦੇ ਦਹਾਕੇ ਵਿਚ ਜਦ ਲੋਅ ਬਿਲਕੁਲ ਮੱਧਮ ਸੀ ਤੇ ਲਿਖੀ ਬਾਣੀ ਵਿਚ ਸਮੇਟੀ ਗਈ ਸੀ ਤਦ ਸਾਧਾਰਨ ਲੋਕਾਂ ਨੂੰ ਸੁਰਤ ਆਈ ਤੇ ਗੁਰਦਵਾਰੇ ਆਜ਼ਾਦ ਕਰਾਉਣ ਲਈ 'ਸੀਸ ਤਲੀ ਤੇ ਧਰੇ' ਤਾਂ ਜੋ ਚਾਨਣ ਹੋਵੇ। ਤਦ, ਜੇ ਚਾਨਣ ਹੋਇਆ ਤਾਂ ਇਹ ਸੋਚ ਨਾਲ ਵਿਚਾਰ ਲਵੋ ! ਮੇਰੀ ਵਿਚਾਰ ਵਿਚ ਸਾਰਾ ਜਗ ਅੰਧਕਾਰ ਵਿਚ ਹੈ, ਸਿੱਖ ਸਗੋਂ ਅੱਗੇ ਹਨ। ਬਾਣੀ ਵਿਚ ਲੋਅ ਉਂਜ ਹੀ ਹੈ ਜਿਵੇਂ ਲਿਖੀ ਗਈ ਸੀ ਪਰ ਉਸ ਨੂੰ ਪਟਾਰੀ ਵਿਚ ਪਾਇਆ ਹੋਇਆ ਹੈ ਤਾਕਿ ਉਸ ਦੀ ਕੋਈ ਕਿਰਣ ਬਾਹਰ ਨ ਨਿਕਲ ਜਾਵੇ। ਇਸ ਗਿਆਨ ਦੇ ਹੁੰਦੇ ਹੋਏ ਜੇ ਅਸੀਂ ਅੰਧ-ਘੋਰ ਵਿਚ ਹਾਂ ਤਾਂ ਕੀ ਅਸੀਂ ਸਰਦਾਰ ਹਾਂ ਜਾਂ ਗ਼ਾਜ਼ੀ ਹਾਂ ? - ਮਰਜੀਵੜੇ ਤਾਂ ਨਹੀਂ ਹਾਂ, ਸੰਤ ਸਿਪਾਹੀ ਵੀ ਨਹੀਂ ਹਾਂ। ਇਕ ਵਾਰ ਫਿਰ ਉਤਲੀਆਂ ਚਾਰ ਟੂਕਾਂ ਪੜ੍ਹੋ ਤੇ ਘੋਖੋ।'ਸੀਸ ਤਲੀ ਤੇ ਧਰਨਾ' ਰੂਪਕ ਅਲੰਕਾਰ ਹੈ। ਬਾਣੀ ਸਮਝ ਕੇ ਤਾਂ ਸਿਰ ਉੱਚਾ ਹੁੰਦਾ ਹੈ, ਤਲੀ 'ਤੇ ਨਹੀਂ ਆ ਡਿਗਦਾ। ਸਮਝ ਨਾਲ ਮੁਕਤੀ ਹੈ, ਸਮਝ ਨਾਲ 'ਜਗ ਜਿਤਣਾ' ਹੈ !

ਬਾਬਾ ਜੀ ਦੀ ਯੋਜਨਾ ਬਹੁਤ ਸਹਿਜ ਤੇ ਸੁਖਾਲ ਨਾਲ (ਪੂਰਨ) ਕਰਨ ਵਾਲੀ ਹੈ। ਇਸ ਵਿਚ ਨਾ ਜ਼ੋਰ ਲਗਦਾ ਹੈ ਨਾ ਦਿਖਾਵੇ ਦੀ ਲੋੜ ਹੈ। ਉਨ੍ਹਾਂ ਦੀ ਦ੍ਰਿੜ੍ਹ ਮਤਿ ਸੀ ਕਿ ਸਭ ਨੂੰ ਆਪੋ ਆਪਣਾ ਹੱਕ ਮਿਲਣਾ ਚਾਹੀਦਾ ਹੈ। ਇਹ ਦੁਨੀਆ ਸਭ ਲਈ ਹੈ। ਸਾਰੇ ਸੰਸਕਾਰ ਤੇ ਸਾਰੀਆਂ ਸਮਾਜੀ ਸੰਸਥਾਵਾਂ ਜੋ ਲੋਕਾਂ ਦੇ ਹੱਕ ਵਿਚ ਨਹੀਂ ਸਨ, ਉਹ ਬੁੱਧੀਜੀਵੀ ਪੱਧਰ 'ਤੇ ਪਹਿਲਾਂ ਰੱਦ ਕੀਤੀਆਂ ਤੇ ਫਿਰ ਨਵੀਂਆਂ ਖੜੀਆਂ ਕੀਤੀਆਂ ਅਤੇ ਅੱਗੇ ਲਈ ਤਿਆਰੀ ਕੀਤੀ। ਹਰ ਗੁਰੂ ਸਾਹਿਬ ਦੇ ਸਮੇਂ ਵਿਚ ਨਵੀਆਂ ਸੰਸਥਾਵਾਂ

ਸਥਾਪਿਤ ਕੀਤੀਆਂ ਗਈਆਂ। ਗੁਰਮਤਿ ਇਕ ਪ੍ਰਗਤਿਸ਼ੀਲ ਫ਼ਲਸਫ਼ਾ ਸੀ ਤੇ ਹੋਣਾ ਚਾਹੀਦਾ ਹੈ। ਤਦ ਸਾਰੀਆਂ ਸੰਗਤਾਂ ਗੁਰਮਤਿ ਜਾਣਦੀਆਂ ਸਨ, ਇਸ ਤੋਂ ਬਿਨਾਂ ਕੁਝ ਵੀ ਸਿੱਖ ਇਤਿਹਾਸ ਸਮਝਿਆ ਨਹੀਂ ਜਾ ਸਕਦਾ। ਜੋ ਜਪੁ ਬਾਣੀ ਵਿਚ ਹੈ ਉਹ ਭਗਤਾਂ ਤੇ ਗੁਰੂ ਸਾਹਿਬਾਨ ਜੀ ਦੀ ਬਾਣੀ ਵਿਚ ਵੀ ਜਪੁ ਬਾਣੀ ਨਾਲੋਂ ਸਗੋਂ ਆਸਾਨ ਤੇ ਸਹਿਲ ਹੈ। ਦਿਨ ਤੇ ਕਾਲ ਦੇ ਹਿਸਾਬ ਨਾਲ ਬਾਬਾ ਜੀ ਦੀ ਫ਼ਿਲਾਸਫ਼ੀ ਸਾਰੇ ਜਗਤ ਤੇ ਸਾਰੇ ਭਵਿਖ ਲਈ ਹੈ। ਜਪੁ ਬਾਣੀ ਦਸਦੀ ਹੈ ਕਿ ਨਾ ਅਰਚਨਾ ਤੇ ਨਾ ਮੰਗਣ ਦੀ ਲੋੜ ਹੈ; ਇਹ ਤਾਂ ਹੁਕਮ ਸਮਝਣ ਦੀ ਹਿਦਾਇਤ ਹੈ, ਪ੍ਰਾਰਥਨਾ ਨਹੀਂ ਹੈ।

ਘਾਟਾ ਵਿੱਦਿਆ ਦਾ ਹੈ। ਸਾਰੀ ਜ਼ਿੰਦਗੀ ਚਲਦੀ (Continuing) ਵਿੱਦਿਆ ਹੈ। ਸੰਗਤ ਚਲਦੀ ਵਿੱਦਿਆ ਦਾ ਜੁਗਾੜ ਹੈ। ਗੁਰਦੁਆਰਿਆਂ ਵਿਚ ਕਬਜ਼ਿਆਂ ਲਈ ਵਿਵਾਦ ਹੈ ਜਦ ਕਿ ਇਹ ਸਾਂਝੀ ਮਲਕੀਅਤ ਹੈ। ਵਿੱਦਿਆ ਤੇ ਗਿਆਨ ਕਿਵੇਂ ਪ੍ਰਾਪਤ ਹੋ ਸਕਦਾ ਹੈ? ਮਤ ਨੂੰ ਕੀ ਹੋ ਗਿਆ ਹੈ?

ਗੁਰੂ ਜੀ ਸੱਚੇ ਗੁਰੂ ਸਨ, ਉਸ ਗੁਰੂ ਜੀ ਨੂੰ ਮਸਾਲ ਸਮਝ ਕੇ ਸਿੱਖੋ ਤੇ ਸਿਖਾਉ। ਉਹ ਸਮਾਜੀ ਆਗੂ ਸਨ ਤੇ ਸਹੀ ਅਧਿਕਾਰ ਨਾਲ ਗੁਰੂ ਸਨ। ਬਾਣੀ ਦੇ ਆਸਰੇ ਉਹ ਹਾਲੇ ਵੀ ਗੁਰੂ ਹਨ। ਜਪੁ ਬਾਣੀ ਉਨ੍ਹਾਂ ਦੀ ਇਕ ਐਸੀ ਦੇਣ ਹੈ ਜੋ ਦਰਸ਼ਨਾਂ ਦਾ ਦਰਸ਼ਨ ਹੈ ਤੇ ਗੁਰੂ ਜੀ ਰਿਸ਼ੀਆਂ ਦੇ ਰਿਸ਼ੀ ਹਨ। ਇਸ ਬਾਣੀ ਤੇ ਗੁਰਬਾਣੀ ਦੀ ਲੋਅ ਹਾਲੇ ਵੀ ਹੈ। ਪਹਿਲਾਂ ਬਾਣੀ ਦਾ ਪੜਦਾ (ਘੁੰਡ) ਖੋਲ੍ਹੋ ਤਾਂ ਫਿਰ ਕੂੜ ਦੀ ਪਾਲ ਨਸ਼ਟ ਹੋਵੇਗੀ। ਲੋਕ-ਪਚਾਰੇ ਵਿਅਰਥ ਹਨ!

ਇਸ ਸਾਰੇ ਮਸਲੇ ਨੂੰ ਮੁਖ ਰਖ ਕੇ ਇਸ ਕਿਰਤ ਵਿਚ ਕਾਫ਼ੀ ਚੇਸ਼ਠਾ ਕੀਤੀ ਗਈ ਹੈ। ਗੁਰਬਾਣੀ ਦੀ ਬੋਲੀ ਸਿੱਖਣ ਦੇ ਰਾਹੇ ਬਾਣੀ ਦੀ ਸਮਝ ਆਉਣ ਲੱਗ ਪਈ ਹੈ; ਮੇਰੀ ਸਥਿਤੀ ਹਾਲੇ ਵੀ ਖੋਜੀ ਦੀ ਹੈ, ਪਰਵੀਣ ਪੰਡਿਤ ਦੀ ਨਹੀਂ। ਇਸ ਵਿਸ਼ੇ ਉੱਤੇ ਬਾਕੀ ਭੂਮਿਕਾ ਵਿਚ ਕੁਝ ਨ ਕੁਝ ਕਿਹਾ ਜਾਵੇਗਾ।

ਮੂਲ-ਤੱਤ ਤੇ ਮੂਲ-ਸੂਤਰ ਕੀ ਹਨ? ੧ੴ ਤੋਂ ਲੈ ਕੇ ਗੁਰਪ੍ਰਸਾਦਿ ਤਕ ਮੂਲਮੰਤਰ ਕਿਹਾ ਜਾਂਦਾ ਹੈ। ਮੰਤਰ ਦਾ ਅਰਥ ਜਾਦੂ ਟੂਣਾ ਮੰਨ ਕੇ ਬਾਰ ਬਾਰ ਉਚਾਰਿਆ ਜਾਂਦਾ ਹੈ ਤਾਂ ਜੋ ਇੱਛੇ ਕਾਰਜ ਸਿੱਧ ਹੋਣ। ਸਾਰੀ ਬਾਣੀ ਇਸ ਪ੍ਰਕਾਰ ਦੀ ਸੂਝ ਨੂੰ ਸਵੀਕਾਰ ਨਹੀਂ ਕਰਦੀ; ਦੇਖੋਗੇ ਕਿ ਜਪੁ ਬਾਣੀ ਵੀ ਇਸ ਵਿਸ਼ੈ ਤੇ ਪਰਕਾਸ਼ ਪਾਉਂਦੀ ਹੈ। ਜੇ ਨਾਂ (ਨਾਮ) ਦੇਣ ਦੀ ਲੋੜ ਹੈ ਤਾਂ ਨਾਂ ਨਿਸ਼ਚਿਤ, ਸਪਸ਼ਟ ਤੇ ਸਫੁਟ ਅਰਥ ਵਾਲਾ ਹੋਣਾ ਚਾਹੀਦਾ ਹੈ। ੧ੴ ਦਾ ਨਾਂ ਮੂਲ-ਤੱਤ ਰੱਖਣਾ ਸੁਵਿਧ ਹੈ ਅਤੇ ਸਾਰੇ ਸੂਤਰ ਲਈ ਮੂਲ-ਸੂਤਰ ਉਚਿਤ ਨਾਂ ਦਾ ਸੁਝਾਅ ਹੈ ਅਤੇ ਇਸ ਕਲਪਨਾ ਅਨੁਸਾਰ ਮੂਲ-ਤੱਤ ਦੀ ਵਿਆਖਿਆ ਅੱਗੇ ਦੂਜੇ ਭਾਗ ਦੇ ਪਹਿਲੇ ਅਧਿਆਇ ਵਿਚ ਕੀਤੀ ਗਈ ਹੈ। ਹੁਣ ਕੁਝ ਵੇਰਵੇ ਪੂਰਵਕ ਨਿਰਨਾ ਹੈ। ਮੂਲ-ਤੱਤ ਵਿਚ '੧ੴ ਸਤਿਨਾਮੁ' ਦਾ ਅਰਥ '੧ੴ ਸਤਿਨਾਮੁ ਹੈ' ਹੈ। ਇਹ ਦੱਸਦਾ ਹੈ ਕਿ ੧ੴ ਸੱਚੇ ਦਾ ਨਾਂ ਹੈ ਜੋ ਹੈ (ਅਸ੍ ਧਾਤੂ ਤੋਂ) ਪਰ ਭੂਤ (ਭੂ ਧਾਤੂ ਤੋਂ) ਨਹੀਂ ਹੈ। ਦੇਖੋ ਮਹਾਨ ਕੋਸ਼ ਤੇ ਸੰਸਕ੍ਰਿਤ ਕੋਸ਼। ਸਤਿਨਾਮੁ ਦਾ ਅਰਥ 'ਸੱਚੇ ਦਾ ਨਾਂ' ਜਾਂ 'ਸੱਚਾ ਨਾਂ' ੧ੴ ਵੱਲ ਸੰਕੇਤ ਹੈ। ਜੋ ਕੁਝ ੧ੴ ਹੈ ਉਸ ਦਾ ਪਰਤੀਕ ਸਤਿਨਾਮੁ ਹੈ ਸੋ ਮੁਹਾਵਰੇ ਦੇ ਕਾਰਣ ਸਤਿਨਾਮੁ ਸਰਵ ਉਪਾਧੀ ਬਣ

ਗਿਆ ਹੈ ਭਾਵ ਸਤਿਨਾਮੁ ੧ੳ ਨਾਲੋਂ ਅਧਿਕ ਵਰਤੋਂ ਵਿਚ ਹੈ। ਇਹ ਤੱਥ ਜ਼ਰੂਰ ਮੰਨਣ ਯੋਗ ਹੈ। ੧ੳ ਭਾਵ ਸਰਬਕਾਰ, ਵਿਸ਼ਵ ਨੂੰ ਸਥਿਰ ਅਤੇ ਗਤੀਸ਼ੀਲ ਰੱਖਣ ਵਾਲੀ ਅਜਨਾਤ/ਅਗਿਆਤ ਸ਼ਕਤੀ/ਕਲਾ ਹੈ; ਬਾਣੀ ਇਹ ਮੰਨਦੀ ਹੈ। ਬਾਕੀ ਦੇ ਪੰਜ ਸਮਸਤ ਸ਼ਬਦ, ਕਰਤਾਪੁਰਖੁ ਤੋਂ ਲੈਕੇ ਗੁਰਪ੍ਰਸਾਦਿ ਤਕ ਕਿਰਤਮ ਨਾਂਵਾਂ - ਇਵੇਂ ਮੰਨੇ ਜਾਂਦੇ - ਦੁਆਰਾ ਪਰਿਭਾਸ਼ਾ ਹੈ। ੧ੳ, ਇਸ ਪਰਿਭਾਸ਼ਾ ਦੇ ਕਾਰਣ ਸੁਸਪਸ਼ਟ ਤੇ ਨਿਆਰਾ ਹੈ; ਇਹ ਅੱਲਾਹ, ਗੌਡ, ਲੌਰਡ, ਨਾਰਾਇਣ, ਰੱਬ ਆਦਿ, ਭਾਵ ਪਰਮਾਤਮਾ ਦੇ ਸਾਰਿਆਂ ਦੂਜਿਆਂ ਕਲਪਿਤ ਨਾਵਾਂ ਨਾਲੋਂ ਅਦਭੁੱਤ ਨਾਂ ਹੈ। ਵਾਹਿਗੁਰੂ ਅਲਿਪਤ ਹੈ ਤੇ ਉਸ ਦਾ ਭੇਜਿਆ ਪੁੱਤਰ (ਜਿਵੇਂ ਮਸੀਹ), ਪੈਗੰਬਰ, ਵਹੀ ਜਾਂ ਅਵਤਾਰ ਕੋਈ ਨਹੀਂ ਹੈ। ਸਭ ਕੁਝ ਉਸ ਦੇ ਇੱਕੋ ਵਾਰ ਚਲਾਏ ਹੁਕਮ ਅਨੁਸਾਰ ਚਲਦਾ ਹੈ। ਇਹ ਬਾਣੀ ਘੋਸ਼ਤ ਕਰਦੀ ਹੈ। ਇਹ ਮਹਾ ਉਪਦੇਸ਼ ਹੈ।

ਮੂਲ-ਤੱਤ/ਮੂਲ-ਸੂਤਰ ਆਜ਼ਾਦੀ - ਅਮਨ, ਇਨਸਾਫ਼, ਮੁਕਤੀ, ਆਦਿ - ਦਾ ਸਰਬ ਮਹਤ ਨਾਅਰਾ ਜਾਂ ਲਲਕਾਰ ਹੈ ; ਚੇਤੇ ਕਰੋ : ਸਤਿ ਸਿਰੀ ਕਾਲ। ਸਿਧਾਂਤਕ ਦ੍ਰਿਸ਼ਟੀਕੋਣ ਤੋਂ ਗੁਰਮਤਿ ਜਾਂ ਸਿਖ ਮਤਿ ਅਰਾਜਕਤਾ ਤੇ ਤਾਨਾਸ਼ਾਹੀ ਦੇ ਵਿਰੁੱਧ ਹੈ (ਪੜ੍ਹੋ ਬਾਬਰ ਬਾਣੀ)। ਇਸ ਵਿਚ ਅਸਲ ਮੂਲ-ਤੱਤ ੧ੳ ਹੈ ਤੇ ਬਾਕੀ ਦੇ ਛੇ ਜੁੱਟ, ਜਿਵੇਂ ਉਤਲੇ ਪੈਰੇ ਵਿਚ ਦੱਸਿਆ ਹੈ, ਪਰਿਭਾਸ਼ਾ ਕਰਨ ਲਈ ਪ੍ਰਯੋਗ ਕੀਤੀਆਂ ਗਈਆਂ ਉਪਾਧੀਆਂ ਹਨ। ਪਰਿਭਾਸ਼ਾ ਦੇ ਵਾਕ ਤੇ ਵਾਕਅੰਸ਼ ਕੋਈ ਨਵੇਂ ਸ਼ਬਦ ਨਹੀਂ ਹਨ; ਇਹ ਤਾਂ ਕਿਸੇ ਨਵੇਂ ਜਾਂ ਕਠਨ ਪਰਿਭਾਸ਼ਿਤ ਕਲਪਨਾ, ਸ਼ਬਦ, ਸਮਸਤ ਸ਼ਬਦ, ਜਾਂ ਵਾਕਅੰਸ਼ ਦੇ ਅਰਥ, ਭਾਵ ਜਾਂ ਵਿਆਖਿਆ ਦਰਸਾਉਂਣ ਲਈ ਹੁੰਦੇ ਹਨ। ਇਹ ਬਹੁਤ ਸਾਰੇ ਸ਼ਬਦ ਵਰਣਨਾਤਮਿਕ ਹਨ ਜੋ ਗੁਣਾਂ ਦਾ ਸਹਾਰਾ ਲੈ ਕੇ ਅਲਿਪਤ ਇਕਓਅੰਕਾਰ ਨੂੰ ਵਰਨਣ ਕਰਦੇ ਹਨ। ਉਪਾਧੀਆਂ ਗੁਣਵਾਚਕ ਹੁੰਦੀਆਂ ਹਨ। ਇਸ ਤਰ੍ਹਾਂ ਦੇ ਹੋਰ ਵੀ ਬਹੁਤ ਵਾਕਅੰਸ਼, ਜਿਵੇਂ ਵੱਡਾ ਸਾਹਿਬ, ਨਿਰੰਜਣ, ਗੁਣੀਗਹੀਰ ਹਨ, ਪਰ ਪਰਿਭਾਸ਼ਾ ਵਿਚ ਸਮੇਟੇ ਨਹੀਂ ਜਾ ਸਕਦੇ, ਕਾਰਣ ਉਸ ਦੇ ਕਿਰਤਮ ਨਾਂ ਬਿਅੰਤ ਹਨ; ਬਹੁਤ ਬਾਣੀ ਵਿਚ ਪ੍ਰਯੋਗ ਕੀਤੇ ਮਿਲਦੇ ਹਨ। ੧ੳ ਦੀ ਪਰਿਭਾਸ਼ਾ ਦੂਸਰੇ (ਹੋਰ) ਸ਼ਬਦਾਂ ਵਿਚ ਲਿਖੀ ਜਾ ਸਕਦੀ ਹੈ ਤੇ ਇਹ ਕਰਨਾ ਜ਼ਰੂਰੀ ਤੇ ਯੋਗ ਹੈ! ਇਸ ਨਾਲ ੧ੳ ਸਮਝ ਵਿਚ ਪਵੇਗਾ।

ਆਦਿ ਸ਼ਲੋਕ ਵੀ ਮੂਲ-ਤੱਤ ਵਾਂਗ ਵਾਹਿਗੁਰੂ ਦੀ, ਦੇਸ਼ ਅਤੇ ਕਾਲ ਨੂੰ ਮੁਖ ਰੱਖਕੇ ਪਰਿਭਾਸ਼ਾ ਹੈ।

ਜਪੁ ਬਾਣੀ ਇਕ ਮਹਾਨ ਕਿਰਤ ਹੈ। ਇਸ ਨੂੰ ਸ਼ਾਹਕਾਰ ਵੀ ਕਿਹਾ ਗਿਆ ਹੈ। ਇਹ ਨਿਰਨਾ ਉਚਿਤ ਜ਼ਰੂਰ ਹੈ ਪਰ ਬਹੁਤ ਸੀਮਤ ਹੈ। ਇਸ ਨੂੰ ਅਸੀਂ ਮਾਨਵਵਾਦ ਦੀ ਏਥੇ ਤੇ ਓਥੇ ਦੀ ਆਜ਼ਾਦੀ ਤੇ ਮੁਕਤੀ ਦੀ ਮੈਨੀਫ਼ੈਸਟੋ ਅਥਵਾ ਸਰਵ ਸੁ੍ਰਾਜ ਦਾ ਘੋਸ਼ਨਾ-ਪੱਤਰ ਆਖ ਸਕਦੇ ਹਾਂ। ਜਪੁ ਬਾਣੀ ਦਾ ਗੁਰਮਤਿ ਦਰਸ਼ਨ ਸਾਰੇ ਦਰਸ਼ਨਾਂ-ਖੱਟ (ਛੇ ਦਰਸ਼ਨ), ਬੋਧ, ਜੈਨ, ਯਹੂਦੀ ਤੇ ਇਸਲਾਮ ਧਰਮਾਂ ਆਦਿ - ਨਾਲੋਂ ਅੱਗੇ ਨਿਕਲਕੇ ਇਕ ਨਵੀਂ ਜੀਵਨ ਫ਼ਿਲਾਸਫ਼ੀ ਹੈ ਜਿਸ ਵਿਚ ਸਾਰੇ ਸੰਸਾਰ ਦੇ ਪ੍ਰਾਣੀ ਭਾਗੀ ਮੰਨੇ ਹਨ; ਇਹ ਕਿਸੇ ਨੂੰ ਪੇਗਨ (ਅਧਰਮੀ), ਕਾਫ਼ਿਰ ਜਾਂ ਮਲੇਛ ਨਹੀ ਕਹਿੰਦੀ।

ਇਹ ਫ਼ਿਲਾਸਫ਼ੀ ਵਿਵਾਦਹੀਣ ਹੈ। ਇਸ ਨੂੰ ਸਮਝਣ ਦੀ ਲੋੜ ਹੈ। ਨਾਲ ਹੀ ਚਿਤ ਵਿਚ ਰਖਣਾ ਹੈ ਕਿ ਬਾਣੀ ਦਾ ਨਾਂ 'ਜਪੁ' ਇਹ ਕਹਿਣ ਲਈ ਨਹੀਂ ਕਿ ਰੱਟ ਲਵੋ ਤੇ ਅਨੁਦਿਨ ਇਸ ਦੀ ਮੁਹਾਰਨੀ ਉਚਾਰ ਛੱਡੋ। ਬਾਣੀ ਦਾ ਨਾਂ 'ਜਪੁ' ਇਹ ਦੱਸਣ ਲਈ ਹੈ ਕਿ ਇਸ ਦਾ ਅਧਿਐਨ ਕਰੋ – ਜੇ ਯਾਦ ਹੈ ਤਾਂ ਅਧਿਐਨ ਆਸਾਨ ਹੈ ਕਿਉਂਕਿ ਪੋਥੀ ਜਾਂ ਪੰਜ ਗ੍ਰੰਥੀ ਹਰ ਵੇਲੇ ਨਾਲ ਰਖਣੀ / ਖੋਲਣੀ ਨਹੀਂ ਪੈਣੀ। ਜਪ, ਭਜਨ, ਪਾਠ, ਸਿਮਰਣ ਆਦਿ ਵਾਹਿਗੁਰੂ ਦਾ ਕਰਨਾ ਹੈ ਨਾ ਕਿ ਕਿਸੇ ਬਾਣੀ ਦਾ; ਬਾਣੀ ਸਮਝਣੀ ਹੈ। ਜਪੁ ਬਾਣੀ, ਜਪੁ ਦੇ ਵਿਸ਼ਿਆਂ ਤੇ ਉਨ੍ਹਾਂ ਬਾਰੇ ਧਿਆਨ ਕਰਨ ਦੀ ਹਿਦਾਇਤ ਹੈ; ਕਾਇਦਾ ਜਾਂ ਬੋਧ ਪੱਤਰ ਹੈ। ਜਪੁ ਬਾਣੀ ਵਿਚ ਜਿੰਨੇ ਵਿਸ਼ੇ ਨਿਰਗੁਣ ਵਾਹਿਗੁਰੂ, ੧ਓ ਅਤੇ ਸਰਗੁਣ ਵਾਹਿਗੁਰੂ, ਪ੍ਰਾਕ੍ਰਿਤਿ ਤੇ ਵਿਸ਼ਵ ਬਾਰੇ ਹਨ, ਉਹ ਸਭ ਵਿਚਾਰਣੇ ਹਨ। ਯਾਦ ਕਰਨਾ, ਜ਼ਿਕਰ ਕਰਨਾ ਅਤੇ ਜਪੁ ਕਰਨਾ ਵਿਚਾਰ ਕਰਨਾ ਹੈ। ਸਿੱਖੀ ਵਿਚ ਗਿਆਨ ਪਰਚੰਡ ਹੈ ਸੋ ਬਾਣੀ ਵਿਚ ਜਿਵੇਂ ਦੱਸਿਆ ਹੈ, ਸਗਲ ਗਿਆਨ ਦੀ ਪਰਾਪਤਿ ਕਰਨਾ ਹੈ। ਜਪੁ ਬਾਣੀ ਦੇ ਵਿਸ਼ਿਆਂ ਨੂੰ ਖੋਲ੍ਹਣ ਤੇ ਵਿਸ਼ਾਲ ਕਰਨ ਲਈ ਗੁਰਬਾਣੀ ਅਤੇ ਸੰਗਤ ਹਨ ਅਤੇ ਮਨ ਤੇ ਬੁੱਧੀ ਉਪਕਰਣ ਹਨ।

ਸ੍ਵਰਾਜ ਜਾਂ ਨੀਤੀ ਘੋਸ਼ਨਾ-ਪੱਤਰ ਅਕਸਰ ਬਹੁਤ ਸੰਖੇਪ ਹੁੰਦਾ ਹੈ ਜਿਸ ਕਰਕੇ ਪਹਿਲੀ ਵਾਰੀ ਨਜ਼ਰ ਮਾਰਣ 'ਤੇ ਸਾਧਾਰਨ ਪੱਤਰ ਲਗਦਾ ਹੈ ਤੇ ਪਾਠਕਾਂ ਨੂੰ ਉਤਸੁਕ ਵੀ ਨਹੀਂ ਕਰਦਾ ਲਗਦਾ, ਪਰ ਜਿਵੇਂ ਵਿਚਾਰ ਉੱਘੜਨੇ ਸ਼ੁਰੂ ਹੋ ਜਾਂਦੇ ਹਨ ਤਾਂ ਉਹ ਕਰਾਂਤੀ ਦੇ (ਤੋੜ ਫੋੜ ਦੇ ਨਹੀਂ) ਬੜੇ ਪਰਬੱਲ ਸਾਧਨ ਜਾਪਣ ਲਗ ਪੈਂਦੇ ਹਨ। ਸੰਘਣੀ ਕਲਪਣਾ ਫੈਲਦੀ-ਫੈਲਦੀ, ਸੁਸਪਸ਼ਟ ਤੇ ਸਹਿਲ ਹੋਣੀ ਸ਼ੁਰੂ ਹੋ ਜਾਂਦੀ ਹੈ ਤੇ ਵੱਡੇ ਗ੍ਰੰਥ ਵਾਂਗ ਮਨ ਉੱਤੇ ਪਰਭਾਵਸ਼ਾਲੀ / ਹਾਵੀ ਹੋ ਜਾਂਦੀ ਹੈ। ਜਪੁ ਬਾਣੀ ਵੀ ਇਕ ਨਿਆਇਕ ਤੇ ਯੁਕਤੀਵਾਦ ਭਾਵ ਬੁੱਧੀਵਾਦ ਫ਼ਲਸਫ਼ੇ ਦੀ ਘੋਸ਼ਨਾ ਹੈ ਜਿਸ ਦਾ ਆਧਾਰ ਗਿਆਨ ਹੈ ਤੇ ਇਹ ਕਿਸੇ ਕਿਸਮ ਦੇ ਵਹਿਮਾਂ ਚਤੁਰਾਈਆਂ ਆਦਿ ਨੂੰ ਕਿਸੇ ਝਰੋਖੇ ਤੋਂ ਨਹੀਂ ਦੇਖਦੀ ਅਤੇ ਨਾ ਮੰਨਦੀ ਹੈ। ਇਸ ਦਾ ਉਦੇਸ਼ ਮਨ, ਆਤਮਾ ਤੇ ਸਰੀਰ ਦੀ ਏਥੇ ਤੇ ਓਥੇ ਅਥਵਾ ਉਰੇ ਤੇ ਪਰੇ ਮੁਕਤੀ ਮੰਗਦਾ ਹੈ। ਸੋ ਇਸ ਦਾ ਅਧਿਐਨ ਬਹੁਤ ਜ਼ਰੂਰੀ ਹੈ। ਜਪੁ ਕਠਿਨ ਤੇ ਸਹਿਲ ਦੋਨੋਂ ਹੀ ਹੈ।

ਕਠਿਨ ਇਸ ਲਈ ਹੈ ਕਿ ਗੁਰਬਾਣੀ ਦੀ ਬੋਲੀ ਅਧੁਨਿਕ ਨਹੀਂ ਰਹੀ ਤੇ ਇਸ ਦੀ ਭਾਸ਼ਾ ਵਿਚ ਘੱਟ ਤੋਂ ਘੱਟ ਦੋ ਤਰ੍ਹਾਂ ਦੀ ਵਿਆਕਰਣ – ਇਕ ਨਵੀਂ ਤੇ ਦੂਸਰੀ ਪੁਰਾਣੀ-ਮਿਸ਼ਰਤ ਵਰਤੀ ਗਈ ਹੈ। ਇਸ ਤੋਂ ਉਪਰੰਤ ਹੋਰ ਬਹੁਤ ਜਾਣੇ ਅਨਜਾਣੇ, ਮੰਨੇ, ਅਣਮੰਨੇ ਆਦਿ, ਸਬੱਬ ਹਨ। ਕੁਝ ਇਹ ਹਨ :

(ੳ) ਬਾਣੀ ਕਈ ਬੋਲੀਆਂ ਵਿਚ ਲਿਖੀ ਹੋਈ ਹੈ। ਇਨ੍ਹਾਂ ਬੋਲੀਆਂ ਦੀ ਗਿਣਤੀ ੨੨ ਤਕ ਦੱਸੀ ਜਾਂਦੀ ਹੈ। ਇਹ ਸੁਣਕੇ ਉਲਝਨ ਵਿਚ ਨਹੀਂ ਪੈਣਾ ਕਿਉਂਜੋ ਕਈ ਬੋਲੀਆਂ ਵਿਚ ਇਕ ਜਾਂ ਕੁਝ ਸਲੋਕ ਹੀ ਮਿਲਦੇ ਹਨ।

(ਅ) ਬਹੁਤ ਸਾਰੀ ਪਰਿਭਾਸ਼ਿਕ ਸ਼ਬਦਾਵਲੀ ਅਰਬੀ ਤੇ ਫ਼ਾਰਸੀ ਦੀ ਵੀ ਹੈ ਅਤੇ ਇਨ੍ਹਾਂ ਬੋਲੀਆਂ ਦੀ ਵਿਆਕਰਣ ਦਾ ਵੀ ਪਰਭਾਵ ਹੈ।

(ੲ) ਲਿਖਾਈ ਕਾਵਿ ਰੂਪ ਹੈ ਅਤੇ ਕਾਫ਼ੀ ਪੰਕਤੀਆਂ ਸੂਤਰ ਰੂਪ ਵੀ ਹਨ; ਇਹ ਸਭ ਤੋਂ ਭਾਰੀ ਕਠਿਨਾਈ ਹੈ।

(ਸ) ਕੁਝ ਵਿਚਾਰ ਵਿਮੂਰਤ ਤੇ ਭਾਵਮੂਲਕ ਹਨ ਤੇ ਪੜ੍ਹਨ ਵਾਲੀ ਜਨਤਾ ਤਿਆਰ ਨਹੀਂ ਹੈ। ਗੁਰੂ ਸਾਹਿਬਾਨ ਦੇ ਬਾਅਦ ਮਹੰਤਾਂ, ਗ੍ਰੰਥੀਆਂ, ਪਾਠੀਆਂ ਆਦਿ ਦੀ ਵਿੱਦਿਆ ਬੁੱਤਾ ਸਾਰੂ ਰਹੀ ਹੈ; ਇਨ੍ਹਾਂ ਵਿਚ ਜਨਤਾ ਨੂੰ ਵਿਦਵਿਕ ਕਰਨ ਦੀ ਬਜਾਏ ਖ਼ੁਸ਼ ਰਖੱਣ ਦਾ ਯਤਨ ਪਰਬੱਲ ਹੈ। ਇਹ ਆਜੀਵਕਾ ਨਿਰਭਰ ਹੈ, ਸੇਵਾ ਨਿਰਭਰ ਨਹੀਂ ਹੈ।

(ਹ) ਪੁਰਾਣਿਕ ਜਾਂ ਕਲਪਿਤ ਕਹਾਣੀਆਂ ਦਾ, ਵਿਆਖਿਆ ਵਿਚ, ਬਾਣੀ ਦੀ ਵਿਆਖਿਆ ਨਾਲੋਂ ਜ਼ਿਆਦਾ ਜ਼ੋਰ ਹੈ।

(ਕ) ਬੋਲੀ ਦਾ ਪੁਰਾਣਾ ਮੁਹਾਵਰਾ ਅਜੋਕੇ ਮੁਹਾਵਰੇ ਨਾਲੋਂ ਅਕਸਰ ਭਿੰਨ ਹੈ ਤੇ ਹਰ ਅਤਿਰਿਕਤ ਦੇਸੀ ਤੇ ਵਿਦੇਸੀ ਬੋਲੀ ਦਾ ਮੁਹਾਵਰਾ ਮੂਲੋਂ ਹੀ ਅਜਨਾਤ ਹੋ ਗਿਆ ਹੈ। ਗੁ.ਬਾ. (ਪੁਰਾਣੀ ਪੰਜਾਬੀ) ਦੀਆਂ ਕੁਝ ਵਿਭਕਤੀਆਂ ਜਾਂ ਕਾਰਕਾਂ ਦੀ ਥਾਂ ਅਜੋਕੀ ਪੰਜਾਬੀ ਵਿਚ ਹੋਰ ਕਾਰਕ ਦੇ ਅਨੁਸਾਰ ਸੰਬੰਧਕੀ ਰੂਪ ਤੇ ਸੰਬੰਧਕ ਵਰਤੇ ਜਾਂਦੇ ਹਨ।

(ਖ) ਮਿਲਦੇ ਸਾਹਿਤ ਵਿਚੋਂ ਉਧਾਰੀਆਂ ਲਈਆਂ ਤੁੱਕਾਂ ਬਹੁਤ ਹਨ; ਲਿਖਾਰੀ ਖੋਜ ਨਹੀਂ ਕਰਦੇ।

(ਗ) ਬਾਣੀ ਦਾਰਸ਼ਨਿਕ ਹੈ ਤੇ ਦਿਗ-ਕਾਲ ਦੇ ਸਾਰੇ ਦਰਸ਼ਨਾਂ ਦੀ ਛਾਣ ਬੀਣ ਕਰਕੇ ਯਥਾ ਭਾਵ ਤੇ ਲੋੜ ਅਨੁਸਾਰ ਬਹੁਤ ਸੰਖੇਪ ਵਿਚ ਸਮੱਗਰੀ ਪ੍ਰਯੋਗ ਵਿਚ ਲਿਆਂਦੀ ਹੈ ਜਿਸ ਨਾਲ ਬਾਣੀ ਦੇ ਕਈ ਭਾਗ ਜਿਵੇਂ ਪੰਕਤੀ, ਪਦ, ਸਲੋਕ ਆਦਿ ਇਕ ਅਨਜਾਣ ਲਈ ਰਹੱਸ ਬਣਕੇ ਰਹਿ ਜਾਂਦੇ ਹਨ।

(ਘ) ਆਦਿ ਅਦਿ।

ਬਾਣੀ ਸਹਿਲ ਇਸ ਲਈ ਹੈ ਕਿ ਜਦ ਬਾਣੀ ਨੂੰ ਲਿਖਿਆ ਗਿਆ ਤਦ ਲੋਕਾਂ ਦੀ ਆਮ ਮੁਹਾਵਰੇ ਵਾਲੀ ਬੋਲੀ ਵਿਚ ਲਿਖਿਆ ਗਿਆ ਸੀ ਅਤੇ ਭਾਰਤੀ ਜਾਂ ਵਿਦੇਸ਼ੀ ਦਾਰਸ਼ਨਿਕ ਸਾਹਿਤ ਵਿਚੋਂ ਗੁੰਝਲਦਾਰ ਉਦਾਹਰਣ ਘੱਟ ਲਏ ਹਨ ਤੇ ਉਨ੍ਹਾਂ ਵੱਲ ਇਸ਼ਾਰੇ ਵੀ ਘੱਟ ਹੀ ਕੀਤੇ ਹਨ; ਜੋ ਕੀਤੇ ਹਨ ਉਹ ਸਰਲ ਕਰਕੇ ਪ੍ਰਯੋਗ ਵਿਚ ਲਿਆਂਦੇ ਹਨ। ਗਿਆਨਵਾਦ, ਬੁੱਧੀਵਾਦ ਤੇ ਯੁਕਤੀਵਾਦ ਵਰਤਿਆ ਹੈ। ਇਸ ਤੋਂ ਉਪਰੰਤ ਇਸ ਦੀ ਆਸਾਨੀ ਲਈ ਮੌਜੂਦਾ ਪਾਠ ਅਤੇ ਪਾਠਕ ਸੰਬੰਧਕ ਆਦਿ ਸਬੱਬ ਵੀ ਹਨ। ਉਨ੍ਹਾ ਵਿਚੋਂ ਤੱਦ ਤੇ ਅੱਜਕੱਲ੍ਹ ਕੁਝ ਇਹ ਹਨ:

(ੳ) ਗੁਰੂ ਗ੍ਰੰਥ ਵੱਡੀ ਕਿਤਾਬ ਹੈ। ਸਾਰੀ ਦੀ ਸਾਰੀ ਲਿਖਤ ਮੁਸ਼ਕਿਲ ਨਹੀਂ; ਕਾਫ਼ੀ ਆਸਾਨ ਵੀ ਹੈ ਜੋ ਬਾਰ ਬਾਰ ਪੜ੍ਹਨ ਨਾਲ ਸਿੱਧ ਹੋ ਜਾਂਦੀ ਹੈ। ਇਸ ਤੋਂ ਸਿੱਧਾਂਤ ਦਾ ਚੋਖਾ (ਖ਼ੂਬ) ਪਤਾ ਮਿਲ ਜਾਂਦਾ ਹੈ। ਗੂੜ੍ਹ ਦਾਰਸ਼ਨਿਕ ਰਹੱਸ ਘੱਟ ਹੈ।

(ਅ) ਕਾਫ਼ੀ ਬਾਣੀ ਵਿਚ ਆਧੁਨਿਕ ਵਿਆਕਰਣ ਦਾ ਪ੍ਰਯੋਗ ਹੈ ਜੋ ਸਮਝਣਾ ਸਹਿਲ ਕਰ ਦਿੰਦੀ ਹੈ।

(ਙ) ਪਰਮਾਣਿਕ ਸਾਹਿਤ ਵਿਸ਼ੇਸ਼ ਕਰਕੇ ਸਿੱਖ ਇਤਿਹਾਸਿਕ ਸਾਹਿਤ ਦੀ ਪੜਚੋਲ ਨਾਲ ਸਿੱਖੀ ਤੇ ਸਿੱਖ ਧਰਮ ਨੂੰ ਸਮਝਣ ਦਾ ਯਤਨ ਫਲਸਰੂਪ ਹੈ ਜਿਵੇਂ ਬੁੱਧੀਮਾਨ ਅਸਿੱਖ ਲਿਖਾਰੀਆਂ ਦੀਆਂ ਲਿਖਤਾਂ ਦਰਸਾਉਂਦੀਆਂ ਹਨ। ਅੱਜਕੱਲ੍ਹ ਬਾਣੀ ਦੇ ਵਿਦਵਾਨ ਤੇ ਯਾਚਕ ਬਹੁਤ ਹਨ ਸੋ ਆਪ ਤੋਂ ਅਧਿਕ ਜਾਨਣ ਵਾਲਿਆਂ ਤੋਂ ਸਿੱਖ ਸਕਦੇ ਹਾਂ ਅਤੇ ਆਪ ਤੋ ਘੱਟ ਜਾਨਣ ਵਾਲਿਆਂ ਨੂੰ ਸਿਖਾ ਸਕਦੇ ਹਾਂ; ਇਸ ਨਾਲ ਭਾਸ਼ਾ, ਸੋਚ-ਸ਼ਕਤੀ, ਬੁੱਧੀ ਆਦਿ ਵੱਧਦੀ ਹੈ ਤੇ ਬਾਣੀ ਸਮਝਣ ਵਿਚ ਸਹਿਲ ਹੋ ਜਾਂਦੀ ਹੈ; ਸਮੁੰਦਰ ਤੁਬਕੇ-ਤੁਬਕੇ ਨਾਲ ਭਰਿਆ ਹੈ। ਯਾਦ ਰੱਖੋ 'ਸੁਣਿਐ' ਵਾਲੀਆਂ ਪਉੜੀਆਂ।

(ਸ) ਅੱਜਕੱਲ੍ਹ ਸਹਾਇਕ ਸਾਹਿਤ ਬਹੁਤ ਹੈ ਸੋ ਘਰ ਵਿਚ ਉਚਿਤ ਛੋਟਾ ਪੁਸਤਕਾਲਿਆ ਜ਼ਰੂਰ ਸਹਿਯੋਗੀ ਬਣੇਗਾ। ਕਰਾਮਾਤਾਂ ਦੱਸਣ ਵਾਲਾ ਸਾਹਿਤ ਨਾ ਪੜ੍ਹੋ; ਮੁਖ ਬਾਣੀ ਤੋਂ ਉਲਟ ਹੋ ਜਾਵੇਗਾ। ਭਗਤ ਤੇ ਗੁਰੂ ਸਾਹਿਬਾਨ ਕਰਾਮਾਤਾਂ ਨੂੰ ਹਰਗਿਜ਼ ਨਹੀਂ ਮੰਨਦੇ ਸਨ।

(ਹ) ਅੱਜਕੱਲ੍ਹ ਗੁਰਬਾਣੀ ਪੜ੍ਹੇ ਹੋਏ ਬਹੁਤ ਲੋਕ ਹਨ। ਉਹ ਮੁਸ਼ਕਿਲ ਹਲ ਕਰ ਸਕਦੇ ਹਨ। ਜਿਸ ਗੱਲ ਦੀ ਹਾਲੇ ਵੀ ਸਮਝ ਨਹੀਂ ਪੈਂਦੀ, ਪੁੱਛਣਾ ਸੰਭਵ ਹੈ ਤੇ ਝਿਜਕੋ ਨਾ। ਪੁੱਛ-ਪੁੱਛ ਕੇ ਗਿਆਨੀ ਹੋ ਜਾਓਗੇ; ਜਪੁ ਬਾਣੀ, ੮-੧੧ ਪੌੜੀਆਂ ਵਿਚ ਇਹੀ ਉਪਦੇਸ ਕਰਦੀ ਹੈ। ਸਾਰੀ ਬਾਣੀ ਦੀਆਂ ਟੇਪਾਂ ਮਿਲਦੀਆਂ ਹਨ, ਸੁਣੋ; ਕੁਝ ਵਿਆਖਿਆ ਸਮੇਤ ਵੀ ਹਨ।

(ਕ) ਹੁਣ ਗੁਰਬਾਣੀ ਵਿਆਕਰਣ-ਸਾਹਿਤ ਬਾਜ਼ਾਰ ਵਿਚ ਮਿਲਣ ਲਗ ਪਿਆ ਹੈ। ਉਸ ਤੋਂ ਲਾਭ ਉਠਾਣਾ ਚਾਹੀਦਾ ਹੈ ਤੇ ਕਦੇ ਇਹ ਨਹੀਂ ਮੰਨਣਾ ਕਿ ਵਿਆਕਰਣ ਸਿੱਖਣ ਦੀ ਲੋੜ ਨਹੀਂ।

(ਖ) ਅੱਜਕੱਲ੍ਹ ਦਾ ਪੜ੍ਹਿਆ ਲਿਖਿਆ ਜੋ ਨੌਕਰੀ ਤੋਂ ਮੁਕਤ ਹੈ, ਨਿਪੁਣ ਗਿਆਨੀ ਬਣਕੇ ਸੇਵਾ ਕਰ ਸਕਦਾ ਹੈ।

(ਗ) ਸਿੱਖ ਧਰਮ ਵਿਚ ਪੁਜਾਰੀਵਾਦ ਲਈ ਕੋਈ ਥਾਂ ਨਹੀਂ। ਆਪ ਸੇਵਾ ਕਰਨੀ ਸਿਖੋ ਤੇ ਸਿਖਾਓ; ਜੇ ਪੰਜਾਬੀ ਜਾਣਦੇ ਹੋ ਤਾਂ ਇਹ ਹੋਰ ਵੀ ਆਸਾਨ ਹੋ ਗਿਆ ਹੈ। ਪੜ੍ਹੇ ਲਿਖੇ ਅਹਿਮਦੀ ਮੁਸਲਮਾਨ (ਕਾਦੀਆਨੀ) ਅਰਦਾਸ ਕਰਨ ਤੇ ਮਸਜਦ ਚਲਾਉਂਣ ਦੀ ਸੇਵਾ ਖ਼ੁਦ ਕਰਦੇ ਹਨ।

(ਘ) ਅਜੋਕੇ ਵਿਗਿਆਨ ਦੀ ਪ੍ਰਾਪਤੀ ਹਰ ਹੀਲੇ ਬਹਾਨੇ ਨਾਲ ਕਰਨੀ ਚਾਹੀਦੀ ਹੈ। ਤੁਹਾਡੇ ਆਪਣੇ ਵਿਭਾਗ ਦੀ ਵਿੱਦਿਆ ਵੀ ਇਸ (science) ਬਿਨਾਂ ਅਧੂਰੀ ਹੈ। ਸਰਗੁਣ ਵਾਹਿਗੁਰੂ ਪ੍ਰਕਿਰਤੀ ਹੈ ਤੇ ਅਜੋਕਾ ਵਿਗਿਆਨ ਉਸ ਦੀ ਵਰਣਨਾ ਹੈ। ਇਸ ਵਿਗਿਆਨ ਦਾ ਇਕ ਪਖ ਚਾਨਣ (enlightenment) ਕਰਨਾ ਹੈ।

(ਙ) ਆਦਿ ਆਦਿ।

ਇਹ ਉਦਾਹਰਣ ਵਿਚਾਰੋ :

- ਗੁਰਮੁਖਿ ਬਾਣੀ ਬ੍ਰਹਮੁ ਹੈ ਸਬਦਿ ਮਿਲਾਵਾ ਹੋਇ॥ ਨਾਨਕ ਨਾਮੁ ਸਮਾਲਿ ਤੂ ਜਿਤੁ ਸੇਵਿਐ ਸੁਖੁ ਹੋਇ॥ ਮ: ੩॥ ੩੯-੫॥ ਬ੍ਰਹਮੁ - ੧ੴ।

ਇਹ ਉਦਾਹਰਣ ਤੋਂ ਸਪੱਸ਼ਟ ਹੈ ਕਿ ਨਾਮ ਸੇਵਣ ਨਾਲ ਸੁਖ ਹੋਵੇਗਾ। ਫਿਰ ਜਦ ਨਾਮ ਬ੍ਰਹਮ ਤੇ ਬਾਣੀ ਵੀ ਬ੍ਰਹਮ ਹੈ ਤਾਂ ਬਾਣੀ ਨੂੰ ਸੇਵਣ ਕਰੋ। ਬਾਣੀ ਨੂੰ ਪਲੋਸੋ ਭਾਵ ਇਸ ਦੇ ਪਦਾਂ, ਵਾਕਾਂ, ਸਲੋਕਾਂ ਨੂੰ ਸਮਝੋ, ਬਾਰ-ਬਾਰ ਧਿਆਨ ਨਾਲ ਜਪੋ, ਸਿਮਰੋ ਤਾਂ ਬਾਣੀ ਵੀ ਬੋਲੇਗੀ ਕਿ ਉਹ ਕੀ ਕਹਿੰਦੀ ਹੈ ਤੇ ਉਸ ਵਿਚ ਕੀ ਹੈ । ਇਹ ਸੇਵਣ ਤੇ ਸੇਵਣ ਦਾ ਫਲ ਹੈ। ਜਿਨ੍ਹਾਂ ਨੇ ਹੋਰ ਬੋਲੀਆਂ ਸਿੱਖੀਆਂ ਹਨ ਉਹ ਵਿਆਕਰਣ ਤੋਂ ਬਿਨਾਂ ਨਹੀਂ ਸਿਖੀਆਂ। ਉਸ ਵਿਆਕਰਣ ਨੂੰ ਚਿਤ ਲਿਆ ਕੇ ਬਾਣੀ ਵਿਚ ਵਿਆਕਰਣ ਟੋਲੋ, ਲੱਭ ਪਵੇਗੀ। ਜਿਵੇਂ ਉੱਤੇ ਕਿਹਾ ਗਿਆ ਹੈ ਕਿ ਬਾਜ਼ਾਰ ਵਿਚ ਕਿਤਾਬਾਂ ਵੀ ਮਿਲਣ ਲਗ ਪਈਆਂ ਹਨ। ਬਾਣੀ ਦੀ ਸੇਵਣ ਬਾਰ-ਬਾਰ ਉਚਾਰ ਕੇ ਨਹੀਂ; ਉਸ ਦੀ ਰਚਨਾ ਦੀ ਬਣਤਰ ਵਿਆਕਰਣ ਤੋਂ ਬਿਨਾਂ ਨਹੀ ਸਮਝ ਪੈਣੀ ਤੇ ਬਿਨਾਂ ਸਮਝ ਸੇਵਣ ਕੀ ?

ਬਾਣੀ ਵਿਚ ਬਹੁਤ ਸਮੱਗਰੀ ਹੈ ਜੋ ਬਾਰ-ਬਾਰ ਦਸਦੀ ਹੈ ਕਿ ਕੋਈ-ਕੋਈ ਜਾਂ ਵਿਰਲਾ ਬਾਣੀ ਦੇ ਵਿਸ਼ਿਆਂ ਨੂੰ ਸਮਝੇਗਾ। ਬਾਣੀ ਲੋਕ ਪ੍ਰਿਆ ਤੇ ਸੁਸੁਖਾਲ ਨਾਲ ਸਮਝਣ ਵਾਲੀ ਬਣਾਕੇ ਲਿਖੀ ਗਈ। ਫਿਰ ਕੀ ਕਾਰਣ ਹੈ ਕਿ ਬਾਣੀ ਦੇ ਕਵੀਆਂ ਨੇ ਸੈਂਕੜੇ ਬਾਰ ਲਿਖਿਆ ਹੈ ਕਿ ਕੋਈ ਵਿਰਲਾ ਹੀ ਬਾਣੀ ਦੇ ਪ੍ਰਸਤਾਵਾਂ ਨੂੰ ਸਮਝੇਗਾ। ਪਹਿਲਾਂ ਨਿਚਲੇ ਉਦਾਹਰਣ ਵਿਚਾਰੋ। ਇਹ ਕੁਝ ਇਸ਼ਾਰੇ ਹਨ। ਇਹ ਥੋੜ੍ਹੀ ਰਹੱਸ ਦੱਸਣਗੇ। ਇਹ ਉਦਾਹਰਣ ਲੋੜ ਤੋਂ ਵੱਧ ਕਹਿਕੇ ਛਡਣੇ ਨਹੀਂ।

- ਘਟਿ ਘਟਿ ਵਾਜੈ ਕਿੰਗੁਰੀ ਅਨਦਿਨੁ ਸਬਦਿ ਸੁਭਾਇ ॥ ਵਿਰਲੇ ਕਉ ਸੋਝੀ ਪਈ ਗੁਰਮੁਖਿ ਮਨੁ ਸਮਝਾਇ ॥ ਨਾਨਕ ਨਾਮੁ ਨ ਵੀਸਰੈ ਛੂਟੈ ਸਬਦੁ ਕਮਾਇ ॥ ਮ: ੧। ੬੨-੧੫।
- ਸਫਲ ਸੁ ਬਾਣੀ ਜਿਤੁ ਨਾਮੁ ਵਖਾਣੀ ॥ ਗੁਰ ਪਰਸਾਦਿ ਕਿਨੈ ਵਿਰਲੈ ਜਾਣੀ ॥ ਧੰਨੁ ਸੁ ਵੇਲਾ ਜਿਤੁ ਹਰਿ ਗਾਵਤ ਸੁਨਣਾ ਆਏ ਤੇ ਪਰਵਾਨਾ ਜੀਉ ॥ ਮ: ੫ ॥ ੧੦੩-੧ ॥ ਨਾਮੁ ਵਖਾਣੀ - ਨਾਮ ਦੀ ਵਿਆਖਿਆ ਕਰਨ ਵਾਲੀ ਹੈ। ਗੁਰ ਪਰਸਾਦਿ - ਵਾਹਿਗੁਰੂ ਦੇ ਪਰਸਾਦ ਨਾਲ।
- ਅੰਮ੍ਰਿਤ ਬਾਣੀ ਗੁਰ ਕੀ ਮੀਠੀ ॥ ਗੁਰਮੁਖਿ ਵਿਰਲੈ ਕਿਨੈ ਚਖਿ ਡੀਠੀ ॥ ਅੰਤਰਿ ਪਰਗਾਸੁ ਮਹਾ ਰਸੁ ਪੀਵੈ ਦਰਿ ਸਚੈ ਸਬਦੁ ਵਜਾਵਣਿਆ ॥ ਮ: ੩ ॥ ੧੧੩-੧੩ ॥ ਅੰਮ੍ਰਿਤ ਬਾਣੀ - ਵਾਹਿਗੁਰੂ ਨਾਲ ਸੰਬੰਧਤ ਬਾਣੀ। ਅੰਮ੍ਰਿਤ = ਅਵਿਨਾਸ਼ੀ - ਸਿਵਾਏ ਪਰਮਾਤਮਾ ਦੇ ਕੋਈ ਹੋਰ ਸ਼ੈ ਅਵਿਨਾਸ਼ੀ ਨਹੀਂ ਹੈ।

ਅੰਮ੍ਰਿਤਬਾਣੀ ਦਾ ਭਾਵ ਸਿਰਫ਼ ਲਿਖਤ ਬਾਣੀ ਹੀ ਨਹੀਂ, ਇਹ ਤਾਂ ਰਜ਼ਾਈ ਹੁਕਮ, ਸਰਗੁਣ ਵਾਹਿਗੁਰੂ ਆਦਿ ਨੂੰ ਸਮਝਣਾ ਹੈ। ਜੋ ਬਾਣੀ ਨਹੀਂ ਪੜ੍ਹਦੇ ਉਹ ਵੀ ਇਸ ਬਾਣੀ ਨੂੰ ਸਮਝ ਸਕਦੇ ਹਨ।

- ਗੁਰ ਕਾ ਸਬਦੁ ਕੋ ਵਿਰਲਾ ਬੂਝੈ ॥ ਆਪੁ ਮਾਰੇ ਤਾ ਤ੍ਰਿਭਵਣੁ ਸੂਝੈ ॥ ਫਿਰਿ ਓਹੁ ਮਰੈ ਨ ਮਰਣਾ ਹੋਵੈ ਸਹਜੇ ਸਚਿ ਸਮਾਵਣਿਆ ॥ ਮ: ੩ ॥ ੧੨੦-੧੪। ਗੁਰ ਕਾ ਸਬਦੁ - ਗੁਰਬਾਣੀ। ਗੁਰਬਾਣੀ ਦਾ ਭਾਵ ਹੈ ਉਹ ਬਾਣੀ ਜੋ ਵਾਹਿਗੁਰੂ ਨਾਲ ਸੰਬੰਧਤ ਹੈ, ਸੋ ਗੁਰ ਕਾ ਸਬਦੁ = ਗੁਰਬਾਣੀ।

- ਹਰਿ ਕਾ ਨਾਮੁ ਕਿਨੈ ਵਿਰਲੈ ਜਾਤਾ ॥ ਪੂਰੇ ਗੁਰ ਕੈ ਸਬਦਿ ਪਛਾਤਾ ॥ ਅਨਦਿਨੁ ਭਗਤਿ ਕਰੇ ਦਿਨੁ ਰਾਤੀ ਸਹਜੇ ਹੀ ਸੁਖੁ ਪਾਵਣਿਆ ॥ ਮ: ੩ ॥ ੧੨੭-੧੮ ॥ ਹਰਿ ਕਾ ਨਾਮੁ - ਜੇਤਾ ਕੀਤਾ ਤੇਤਾ ਨਾਉ। ਪੂਰੇ ਗੁਰ ਕੈ ਸਬਦਿ - ਉਸ ਬਾਣੀ ਵਿਚ ਜੋ ਵਾਹਿਗੁਰੂ ਬਾਰੇ ਹੈ ਭਾਵ ਗੁਰਬਾਣੀ।
- ਗਿਆਨੁ ਧਿਆਨੁ ਗੁਰ ਸਬਦੁ ਹੈ ਮੀਠਾ ॥ ਗੁਰ ਕਿਰਪਾ ਤੇ ਕਿਨੈ ਵਿਰਲੈ ਚਖਿ ਡੀਠਾ ॥ ਮ: ੩ ॥ ੧੬੨-੩ ॥ ਗਿਆਨੁ ਧਿਆਨ ਹੀ ਗੁਰ (ਵਾਹਿਗੁਰੂ) ਦੀ ਮਿੱਠੀ ਬਾਣੀ ਹੈ। ਗੁਰ ਸਬਦੁ = ਗੁਰਸਬਦੁ ਅਰਥ ਗੁਰਬਾਣੀ।
- ਗੁਰਮੁਖਿ ਕੀਮਤਿ ਜਾਣੈ ਕੋਇ ॥ ਵਿਰਲੇ ਕਰਮਿ ਪਰਾਪਤਿ ਹੋਇ ॥ ਊਚੀ ਬਾਣੀ ਊਚਾ ਹੋਇ ॥ ਗੁਰਮੁਖਿ ਸਬਦਿ ਵਖਾਣੈ ਕੋਇ ॥ ਮ: ੩ ॥ ੩੬੧-੧੫ ॥ ਵਿਰਲੇ - ਵਿਰਲਾ ਤੋਂ ਸੰਬੰਧਕੀ ਕਾਰਕ ਅਰਥ ਵਿਰਲੇ ਨੂੰ ਜਿਵੇਂ ਘੋੜਾ ਤੋਂ ਘੋੜੇ ਨੂੰ। ਗੁਰਮੁਖਿ ਕੀਮਤਿ - ਵਾਹਿਗੁਰੂ ਦਾ ਮੁਲਿਆਂਕਨ।
- ਅੰਮ੍ਰਿਤ ਰਸੁ ਹਰਿ ਕੀਰਤਨੋ ਕੋ ਵਿਰਲਾ ਪੀਵੈ ॥ ਵਜਹੁ ਨਾਨਕ ਮਿਲੈ ਏਕੁ ਨਾਮੁ ਰਿਦ ਜਪਿ ਜਪਿ ਜੀਵੈ ॥ ਮ: ੫ ॥ ੪੦੦-੨ ॥ ਦੇਖੋ ਅਗਲਾ ਉਦਾਹਰਣ।
- ਜਿਨ੍ ਇਕ ਮਨਿ ਧਿਆਇਆ ਤਿਨ੍ ਸੁਖੁ ਪਾਇਆ ਤੇ ਵਿਰਲੇ ਸੰਸਾਰਿ ਜੀਉ ॥
ਤਿਨ ਜਮੁ ਨੇੜਿ ਨ ਆਵੈ ਗੁਰ ਸਬਦੁ ਕਮਾਵੈ ਕਬਹੁ ਨ ਆਵਹਿ ਹਾਰਿ ਜੀਉ ॥
ਤੇ ਕਬਹੁ ਨ ਹਾਰਹਿ ਹਰਿ ਹਰਿ ਗੁਣ ਸਾਰਹਿ ਤਿਨ੍ ਜਮੁ ਨੇੜਿ ਨ ਆਵੈ ॥
ਜੰਮਣੁ ਮਰਣੁ ਤਿਨ੍ਾ ਕਾ ਚੂਕਾ ਜੋ ਹਰਿ ਲਾਗੇ ਪਾਵੈ ॥
ਗੁਰਮਤਿ ਹਰਿ ਰਸੁ ਹਰਿ ਫਲੁ ਪਾਇਆ ਹਰਿ ਹਰਿ ਨਾਮੁ ਉਰ ਧਾਰਿ ਜੀਉ ॥
ਜਿਨ੍ ਇਕ ਮਨਿ ਧਿਆਇਆ ਤਿਨ੍ ਸੁਖੁ ਪਾਇਆ ਤੇ ਵਿਰਲੇ ਸੰਸਾਰਿ ਜੀਉ ॥
ਮ: ੧ ॥ ੪੩੮-੫,੯ ॥ ਅੰਮ੍ਰਿਤ ਰਸੁ = ਹਰਿ ਰਸੁ = ਹਰਿ ਫਲੁ = ੴ ਦੀ ਅਨੁਭੂਤੀ। ਵਿਰਲੇ ਸੰਸਾਰੀ - ਬਹੁਤ ਥੋੜੇ ਇਨਸਾਨ ਨੇ।
- ਮੁਖਹੁ ਹਰਿ ਹਰਿ ਸਭੁ ਕੋ ਕਰੈ ਵਿਰਲੈ ਹਿਰਦੈ ਵਸਾਇਆ ॥ ਨਾਨਕ ਜਿਨ ਕੈ ਹਿਰਦੈ ਵਸਿਆ ਮੋਖ ਮੁਕਤੀ ਤਿਨ੍ ਪਾਇਆ ॥ ਮ: ੩ ॥ ੫੬੫-੧੬ ॥ ਜਪੁ ਦਾ ਭਾਵ ਨਿਰੰਤਰ ਉਚਾਰਨਾ ਨਹੀਂ ਸਗੋਂ ਸਮਝ ਕੇ ਮੰਨਣਾ ਹੈ। ਵਿਰਲੈ ਹਿਰਦੈ ਵਸਾਇਆਂ - ਵਿਰਲੇ ਨੇ ਮੰਨਿਆ/ ਸਵੀਕਾਰ ਕੀਤਾ।
- ਜਾਗੁ ਸਲੋਨੜੀਏ ਬੋਲੈ ਗੁਰਬਾਣੀ ਰਾਮ ॥ ਜਿਨਿ ਸੁਣਿ ਮੰਨਿਅੜੀ ਅਕਥ ਕਹਾਣੀ ਰਾਮ ॥ ਅਕਥ ਕਹਾਣੀ ਪਦੁ ਨਿਰਬਾਣੀ ਕੋ ਵਿਰਲਾ ਗੁਰਮੁਖਿ ਬੂਝਏ ॥ ਓਹੁ ਸਬਦਿ ਸਮਾਏ ਆਪੁ ਗਵਾਏ ਤ੍ਰਿਭਵਣ ਸੋਝੀ ਸੁਝਏ ॥ ਰਹੈ ਅਤੀਤੁ ਅਪਰੰਪਰਿ ਰਾਤਾ ਸਾਚੁ ਮਨਿ ਗੁਣ ਸਾਰਿਆ ॥ ਓਹੁ ਪੂਰਿ ਰਹਿਆ ਸਰਬ ਠਾਈ ਨਾਨਕਾ ਉਰਿ ਧਾਰਿਆ ॥ ਮ: ੧ ॥ ੮੪੪-੫ ॥ ਗੁਰਬਾਣੀ - ਵਾਹਿਗੁਰੂ ਦੀ ਬਾਣੀ। ਪਦੁ ਨਿਰਬਾਣੀ - ਨਿਰਵਾਣ ਦਾ ਪਦ।
- ਸਾਧਸੰਗਿ ਵਿਰਲਾ ਕੋ ਪਾਏ ॥ ਨਾਨਕੁ ਤਾ ਕੈ ਬਲਿ ਬਲਿ ਜਾਏ ॥ ੧ ॥ ਰਾਮ ਨਾਮੁ ਮਨਿ ਤਨਿ ਆਧਾਰਾ ॥ ਜੋ ਸਿਮਰੈ ਤਿਸ ਕਾ ਨਿਸਤਾਰਾ ॥ ਮ: ੫ ॥ ੧੦੦੪-੧੫ ॥ ਸਾਧ ਸੰਗਿ = ਸਾਧਸੰਗਿ - ਵਾਹਿਗੁਰੂ ਨਾਲ ਮੇਲ ਕਰਕੇ, ਵਾਹਿਗੁਰੂ ਨੂੰ ਦਿਲ ਵਿਚ ਵਸਾ ਕੇ।

- ਘਰ ਹੀ ਅੰਦਰਿ ਸਾਚਾ ਸੋਈ ॥ ਗੁਰਮੁਖਿ ਵਿਰਲਾ ਬੂਝੈ ਕੋਈ ॥ ਨਾਮੁ ਨਿਧਾਨੁ ਵਸਿਆ ਘਟ ਅੰਤਰਿ ਰਸਨਾ ਨਾਮੁ ਧਿਆਇਦਾ ॥ ਮ: ੩ ॥ ੧੦੬੦-੫ ॥ ਨਾਮੁ ਨਿਧਾਨੁ - ਵਾਹਿਗੁਰੂ। ਵਾਹਿਗੁਰੂ ਜਿਵੇਂ ਕਿ ਹੋਣਾ ਚਾਹੀਦਾ ਹੈ, ਹਿਰਦੇ ਵਿਚ ਹੈ, ਪਰ ਇਹ ਬੁਝਾਰਤ ਕੌਣ ਸਮਝਦਾ ਹੈ।
- ਜੋ ਤੁਧੁ ਕਰਣਾ ਸੋ ਕਰਿ ਪਾਇਆ ॥ ਭਾਣੇ ਵਿਚਿ ਕੋ ਵਿਰਲਾ ਆਇਆ ॥ ਭਾਣਾ ਮੰਨੇ ਸੋ ਸੁਖੁ ਪਾਏ ਭਾਣੇ ਵਿਚਿ ਸੁਖੁ ਪਾਇਦਾ ॥ ਮ: ੩ ॥ ੧੦੬੩-੧੭ ॥ ਭਾਣੇ ਵਿਚਿ - ਹੁਕਮ ਵਿਚ। ਦੇਖੋ ਪਉ. ੨, ਪੰਕ. ੫। ਭਾਣੇ ਵਿਚ ਅਸੀਂ ਧੁਰੋਂ ਹਾਂ; ਸਵੀਕਾਰ ਨਹੀਂ ਕਰਦੇ ਇਹ ਪ੍ਰਸ਼ਨ ਹੈ।
- ਲੋਕੁ ਅਵਗਣਾ ਕੀ ਬੰਨ੍ਹੈ ਗੰਠੜੀ ਗੁਣ ਨ ਵਿਹਾਝੈ ਕੋਇ ॥ ਗੁਣ ਕਾ ਗਾਹਕੁ ਨਾਨਕਾ ਵਿਰਲਾ ਕੋਈ ਹੋਇ ॥ ਗੁਰ ਪਰਸਾਦੀ ਗੁਣ ਪਾਈਅਨ੍ਹਿ ਜਿਸ ਨੋ ਨਦਰਿ ਕਰੇਇ। ਮ: ੩ ॥ ੧੦੯੨-੧੫ ॥

ਲੋਕਾਂ ਨੂੰ ਵਿੱਦਿਆ ਦੇਣੀ ਤੇ ਲੋਕਾਂ ਦੁਆਰਾ ਵਿੱਦਿਆ ਲੈਣੀ ਆਸਾਨ ਕੰਮ ਨਹੀਂ ਹੈ; ਇਹ ਉਦਾਹਰਣਾਂ ਦਾ ਭਾਵ ਹੈ।

ਜਦ ਬਾਣੀ ਲਿਖੀ ਗਈ, ਲੋਕ ਅੱਜਕੱਲ੍ਹ ਵਾਂਗ ਭਰਮਾਂ ਵਿਚ ਫਸੇ ਹੋਏ ਸਨ। ਸੋ ਕੋਈ ਵਿਰਲਾ ਹੀ ਗੁਰਬਾਣੀ ਨੂੰ ਸਮਝ ਰਿਹਾ ਸੀ, ਜਿਸ ਦਾ ਭਾਵ ਸੀ ਕਿ ਵਿਰਲਾ-ਵਿਰਲਾ ਗੁਰੂ ਤੇ ਗੁਰਬਾਣੀ ਵੱਲ ਰੋਚਕ ਸੀ। ਉਸ ਵੇਲੇ ਦੂਜੇ ਭਾਵਾਂ ਦਾ ਭਾਰ ਵੀ ਲੋਕਾਂ ਦੇ ਸਿਰ 'ਤੇ ਸੀ। ਸਮੇਂ ਨਾਲ ਲੋਕ-ਬੋਲੀ ਬਦਲਦੀ ਗਈ ਜਿਸ ਕਰਕੇ ਬਾਣੀ ਕਠਨ ਹੁੰਦੀ ਗਈ। ਹੁਣ ਬਾਣੀ ਦੀ ਬੋਲੀ ਚਲਤ ਬੋਲੀ ਨਹੀਂ ਰਹੀ। ਬਹੁਤ ਪਦ ਜਿਵੇਂ, ਬਾਣੀ-ਬ੍ਰਹਮ, ਅੰਮ੍ਰਿਤਬਾਣੀ, ਗੁਰਬਾਣੀ, ਗੁਰ ਕਾ ਸ਼ਬਦੁ, ਪੂਰਾਗੁਰ, ਗੁਰਸਬਦੁ, ਗੁਰਮੁਖਿ, ਅੰਮ੍ਰਿਤਰਸੁ, ਹਰਿਰਸੁ, ਹਰਿਫਲੁ, ਨਾਮੁਨਿਧਾਨੁ, ਪਰਮਾਤਮਾ ਉਸ ਵਾਹਿਗੁਰੂ ਦੇ ਨਿਜ ਵੱਲ ਸੰਕੇਤ ਕਰਦੇ ਹਨ ਪਰ ਬਹੁਤ ਜਗ੍ਹਾ ਮਾਨਵ ਗੁਰੂ ਵੱਲ ਇਸ਼ਾਰਾ ਸਮਝਿਆ ਜਾਂਦਾ ਹੈ। ਦ੍ਰਿਸ਼ਟਾਂਤ ਲਈ ਗੁਰ ਤੇ ਗੁਰਬਾਣੀ ਲਵੋ। ਗੁਰ ਪਦ ਅਕਸਰ ਸਮਸਤ ਪਦ ਵਿਚ ਅਗੇਤਰ ਹੈ ਤੇ ਵਾਹਿਗੁਰੂ ਲਈ ਵਰਤਿਆ ਜਾਂਦਾ ਹੈ ਜਿਸ ਤਰ੍ਹਾਂ ਗੁਰਮੁਖਿ, ਗੁਰਸਬਦੁ। ਗੁਰਬਾਣੀ ਸਮਸਤ ਸ਼ਬਦ ਹੈ ਤੇ ਇਸ ਦਾ ਉਚਿਤ ਅਰਥ ਹੈ 'ਵਾਹਿਗੁਰੂ ਦੀ ਬਾਣੀ' ਭਾਵ ਵਾਹਿਗੁਰੂ ਬਾਰੇ ਬਾਣੀ। ਇਸ ਦਾ ਅਰਥ ਲਿਆ ਜਾਂਦਾ ਹੈ ਗੁਰੂ ਜਾਂ ਗੁਰੂਆਂ ਦੀ ਬਾਣੀ ਤੇ ਭਗਤਾਂ ਦੀ ਬਾਣੀ ਨਾਲ ਨਹੀਂ ਰੱਖੀ ਜਾਂਦੀ। ਇਹ ਭੁਲ ਹੈ ਕਿਉਂ ਜੋ ਗੁਰਬਾਣੀ ਦਾ ਮੂਲ ਭਾਵ ਹੈ ਸ੍ਰੀ ਗੁਰੂ ਗ੍ਰੰਥ ਵਿਚਲੀ ਸਾਰੀ ਬਾਣੀ। ਸੋ ਭਗਤਾਂ ਦੀ ਬਾਣੀ ਗੁਰਬਾਣੀ ਹੈ। ਜੈਦੇਵ ਜੋ ਵਿਸ਼ਨੂੰ ਦਾ ਭਗਤ ਸੀ, ਉਸ ਦੇ ਸਲੋਕ ਪਰਮਾਤਮਾ ਬਾਰੇ ਹੋਣ ਕਰਕੇ ਬਾਣੀ ਵਿਚ ਆਏ ਹਨ ਸੋ ਗੁਰਬਾਣੀ ਹੈ। ਗੁਰਬਾਣੀ ਸ਼ਬਦ ਗੁਰੂਆਂ ਦੀ ਬਾਣੀ ਲਈ ਵਰਤਿਆ ਜਾ ਸਕਦਾ ਹੈ ਪਰ ਪ੍ਰਯੋਗ ਦੇ ਸੰਦਰਭ ਤੋਂ ਇਹ ਸੰਕੇਤ ਸਪਸ਼ਟ ਹੋਣਾ ਚਾਹੀਦਾ ਹੈ। ਗੁਰਬਾਣੀ ਤੇ ਚਾਰ ਹੋਰ ਸ਼ਬਦਾਂ ਉੱਤੇ ਅੱਗੇ ਵਿਚਾਰ ਹੋਵੇਗਾ।

ਇਹ ਖ਼ਾਸ-ਖ਼ਾਸ ਸ਼ਬਦਾਂ ਦੀ ਸਮੱਸਿਆ ਬਾਣੀ ਨੂੰ ਸਮਝਣ ਤੇ ਇਸ ਦਾ ਸਹਿਜ ਪਰਸਾਰ ਕਰਨ ਵਿਚ ਅੜਚਨ ਪਾਉਂਦੀ ਹੈ। ਬਾਣੀ ਨੂੰ ਸਪੱਸ਼ਟਤਾ ਨਾਲ ਸਮਝਣ ਵਾਲਾ ਗੁਰੂ ਸਾਹਿਬਾਨ ਦੇ ਵੇਲੇ ਨਾਲੋਂ ਹੋਰ ਵੀ ਅਧਿਕ ਵਿਰਲਾ ਰਹਿ ਜਾਂਦਾ ਹੈ; ਨਾਂ ਮਾਤਰ

ਹੀ। ਸਿੱਖਾਂ ਕੋਲੋਂ ਇਹ ਉਮੀਦ ਨਹੀਂ ਰੱਖੀ ਜਾਂਦੀ। ਵਿਰਲਾ-ਵਿਰਲਾ ਸਿੱਖ ਬਾਣੀ ਜਾਂ ਬਾਣੀ ਦੇ ਵਿਸ਼ਿਆ ਵਿਚ ਕਿਉਂ ਯੋਗ ਹੋਵੇ ਸਗੋਂ ਸਾਰੇ ਸਿੱਖਾਂ ਨੂੰ ਬਾਣੀ ਦੀ ਤੁਰਤ ਸਮਝ ਹੋਣੀ ਚਾਹੀਦੀ ਹੈ - ਇਹ ਤਾਂ ਸਿੱਖਾਂ ਦਾ ਧਰਮ ਹੈ। ਇਸ 'ਵਿਰਲੇ' ਸ਼ਬਦ ਦੇ ਪ੍ਰਯੋਗ ਦੀ ਸਮੱਸਿਆ ਸਮਝਣੀ ਚਾਹੀਦੀ ਹੈ।

ਜਪੁ ਬਾਣੀ ਦੀ ਵਿਚਾਰ ਕਰਨ ਵਿਚ ਇਸ ਲੋੜ ਨੂੰ ਮੁਖ ਰੱਖਿਆ ਹੈ ਤੇ ਅਰਥ ਵਿਸਤਾਰ ਨਾਲ ਦਿੱਤੇ ਹਨ ਤੇ ਕੁਝ ਪਰਿਭਾਸ਼ਕ ਸ਼ਬਦਾਂ ਲਈ ਗੁਰਬਾਣੀ ਵਿਚੋਂ ਉਦਾਹਰਣ ਲੈ ਕੇ ਸ਼ਬਦਾਂ ਦੀ ਪਰਿਭਾਸ਼ਾ ਉੱਤੇ ਰੌਸ਼ਨੀ ਪਾਉਣ ਦੀ ਸਹਾਇਤਾ ਲਈ ਹੈ। ਜੋ ਉਦਾਹਰਣ ਲਏ ਹਨ ਉਹ ਆਪਣੇ ਆਪ ਵਿਚ ਗੁਰਮਤਿ ਨੂੰ ਪਰਕਾਸ਼ ਵੀ ਕਰਦੇ ਹਨ, ਪਰ ਜਪੁ ਬਾਣੀ ਦੇ ਕੀਤੇ ਅਰਥਾਂ ਤੇ ਵਿਆਖਿਆ ਨੂੰ ਸਹਾਰਾ ਦੇਣ ਲਈ ਨਹੀਂ ਚੁਣੇ ਗਏ। ਜਪੁ ਬਾਣੀ ਆਪਣੇ ਆਪ ਵਿਚ ਸਮਝਣੀ ਚਾਹੀਦੀ ਹੈ। ਇਹ ਉਦਾਹਰਣ ਆਮ ਟੂਕਾਂ ਨਾਲੋਂ ਲਮੇਂ ਜਾਣ ਬੁਝ ਕੇ ਰਖੇ ਹਨ ਤਾਂ ਜੋ ਹਰ ਟੂਕ ਦੇ ਵਿਸ਼ੇ ਦੀ ਪੂਰੀ ਸਮਝ ਪਵੇ। ਇਸ ਕਿਰਤ ਦੀ ਜੇ ਸਾਰੀ ਸਮੱਗਰੀ ਨੂੰ ਸਮਝ ਲਿਆ ਜਾਵੇ ਤਾਂ ਸਾਰੀ ਆਸਾਨ ਬਾਣੀ ਪੜ੍ਹਨੀ ਕਾਫ਼ੀ ਸਹਿਲ ਹੋ ਜਾਵੇਗੀ। ਹੁਣ ਸ੍ਰੀ ਗੁਰੂ ਗ੍ਰੰਥ ਦੇ ੫-੭ ਖੁੱਲ੍ਹੇ ਪਾਠਾਂ ਦਾ ਪਰੋਗਰਾਮ ਆਪ ਅਰੰਭ ਕਰੋ। ਜਿਤ ਹੋਵੇਗੀ।

ਗੁਰਬਾਣੀ ਦਾ ਸਮੁੱਚਾ ਉਦੇਸ਼ ਸਿੱਖ ਦੇ ਮਨ ਵਿਚ ਇਕ ਸੁਸੰਗਤ ਦ੍ਰਿਸ਼ਟੀਕੋਣ ਪੈਦਾ ਕਰਨਾ ਹੈ। ਇਸ ਦ੍ਰਿਸ਼ਟੀਕੋਣ ਦਾ ਮੂਲ ਗਿਆਨ ਨਿਰਭਰ ਯੁਕਤੀਵਾਦ ਤੇ ਬੁੱਧੀਵਾਦ ਹੈ। ਇਹ ਸਮੁੱਚੇ ਜੀਵਨ ਤੇ ਗਿਆਨ ਪਰਾਪਤਿ ਲਈ ਸਰਬ ਉਪਯੋਗੀ ਹੈ। ਇਸ ਦੀ ਪ੍ਰਾਪਤੀ ਬਾਣੀ ਤੋਂ ਬਾਹਰ ਆਸਾਨੀ ਨਾਲ ਨਹੀਂ ਹੋ ਸਕਦੀ ਪਰ ਸੰਭਵ ਹੈ। ਸੋ ਗੁਰਗ੍ਰੰਥ ਸਾਹਿਬ ਦਾ ਬਾਰ-ਬਾਰ ਅਧਿਐਨ ਕਰਨ ਨਾਲ ਇਹ ਗੁਣ ਸੇਵਣ ਕੀਤਾ ਜਾ ਸਕਦਾ ਹੈ।

ਹੁਣ ਤਕ ਛਪੇ ਅਣਛਪੇ ਟੀਕਿਆਂ ਦੀ ਗਿਣਤੀ ਤਿੰਨ ਸੌ, (੩੦੦) ਤੋਂ ਅਧਿਕ ਦੱਸੀ ਜਾਂਦੀ ਹੈ - ਕਿਸੇ ਨੇ ਜ਼ੁਬਾਨੀ ਕਲਾਮੀ ੮੦੦ ਗਿਣਤੀ ਵੀ ਦੱਸੀ ਹੈ - ਪਰ ਨਵੇਂ ਲਿਖਾਰੀ ਇਨ੍ਹਾਂ ਦੀ ਟੀਕਾ ਟਿੱਪਣੀ ਵਾਜਬ ਨਾਵਾਜਬ ਕਰਦੇ ਹਨ। ਕਿਹਾ ਜਾਂਦਾ ਹੈ ਕਿ ਪੁਰਾਣੇ ਟੀਕੇ ਮੂਲ ਪਾਠ ਨਾਲੋਂ ਮੁਸ਼ਕਲ ਹਨ, ਪਰੰਤੂ ਤੇ ਕੁਝ ਵਿਚ ਇਕ ਪੰਕਤੀ ਦੇ ਅਥਵਾ ਅਥਵਾ ਕਹਿਕੇ ਅਨੇਕ ਅਰਥ ਕੀਤੇ ਜਾਂਦੇ ਹਨ। ਇਹ ਵੀ ਕਿਹਾ ਜਾਂਦਾ ਹੈ ਕਿ ਨਵੇਂ ਉਲੱਥੇ ਭਾਵੇਂ ਸਰਲ ਭਾਸ਼ਾ ਵਿਚ ਹਨ ਉਨ੍ਹਾਂ ਵਿਚ ਵੀ ਇਕ ਸਤਰ ਦੇ ਅਨੇਕ ਅਰਥ ਕਰਨ ਦੀ ਵਾਦੀ ਹਟੀ ਨਹੀਂ। ਇਨ੍ਹਾਂ ਅਤੇ ਹੋਰ ਰੁੱਚੀਆਂ ਦਾ ਕਾਰਣ ਕੀ ਹੈ? ਪਹਿਲੇ ਤੇ ਅਜੋਕੇ ਲਿਖਣ ਵਾਲੇ ਤਿਆਰ ਹੋਕੇ ਕੰਮ ਨਹੀਂ ਨਿਭਾਉਂਦੇ ਰਹੇ। ਵਿਸ਼ਵਾਸੀ ਤੇ ਅਨੁਯਾਈ ਤਾਂ 'ਦੂਜੇ ਭਾਉ' ਵਿਚ ਭਟਕਦੇ ਹਨ ਪਰ ਲਿਖਣ ਵਾਲਿਆਂ ਲਈ ਸਭ ਇਤਿਹਾਸ, ਸਭ ਸਾਹਿਤ ਆਦਿ ਪ੍ਰਾਪਤ ਹੈ; ਕਿਉਂ ਨਹੀਂ ਲਾਭ ਉਠਾਉਂਦੇ। ਇਸ ਤੋਂ ਇਹ ਪਤਾ ਲਗਦਾ ਹੈ ਕਿ ਸਿੱਖੀ ਤੇ ਸਿੱਖਾਂ ਦੇ ਬੁੱਧੀਜੀਵੀ ਆਗੂ, ਜਗਿਆਸੂ ਆਦਿ ਵੀ ਲਿਖਣ ਤੋਂ ਪਹਿਲਾਂ ਤਿਆਰ ਨਹੀਂ ਹੁੰਦੇ ਪਰ ਉਤਸ਼ਾਹ ਬਹੁਤ ਹੁੰਦਾ ਹੈ ਤੇ ਘਾਲ ਵੀ ਬਹੁਤ ਕਰਦੇ ਹਨ। ਆਦਮੀ ਖੇਡਦਾ, ਰੇਤ ਦੇ ਮਹੱਲ ਬਣਾਉਂਦਾ ਤੇ ਮਿੱਟੀ ਉਡਾਉਂਦਾ ਵੀ ਥੱਕ ਸਕਦਾ ਹੈ। ਮੇਰਾ ਭਾਵ ਹੈ ਬੋਲੀ ਸਿੱਖੋ।

ਪਿਛਲਿਆਂ ਲਿਖਾਰੀਆਂ 'ਤੇ ਕੋਈ ਰੋਸ ਨਹੀਂ ਹੋਣਾ ਚਾਹੀਦਾ ਕਿਉਂਕਿ ਉਹ ਬੜੇ ਧਰਮੀ ਬੰਦੇ ਹਨ/ਸਨ ਤੇ ਕਿਸੇ ਯੋਗ ਸਹਾਇਤਾ ਤੋਂ ਬਿਨਾਂ ਉਨ੍ਹਾਂ ਨੇ ਆਪਣੇ ਵਿਚਾਰਾਂ ਨੂੰ ਬਾਣੀ ਦੇ ਵਿਚਾਰ ਸਮਝ ਕੇ ਸੇਵਾ ਕੀਤੀ। ਏਸੇ ਤਰ੍ਹਾਂ ਉਨ੍ਹਾਂ ਤੋਂ ਅਗਲਿਆਂ ਹੋਰ, ਫਿਰ ਹੋਰ ਆਦਿ ਨੇ ਅਥਵਾ, ਅਥਵਾ ਫਿਰ ਅਥਵਾ ਆਦਿ ਅਨੁਵਾਦ ਕੀਤੇ। ਫਿਰ ਅੱਜਕੱਲ੍ਹ ਦੇ ਭਿੰਨ-ਭਿੰਨ ਵਿਸ਼ਿਆਂ ਵਿਚ ਨਿਪੁੰਨ ਗਿਆਨੀਆਂ ਵਿਗਿਆਨੀਆਂ ਦੀ ਪੁਸ਼ਤ ਜੋ ਸਿਆਣੀ ਹੋ ਗਈ ਹੈ, ਉਨ੍ਹਾਂ ਵਿਚੋਂ ਕਈ ਉਤਸ਼ਾਹਿਕ ਸੱਜਣ ਆਪੋ ਆਪਣੇ ਵਿਗਿਆਨ ਭਾਗ ਦੇ ਗੁਰ ਵਰਤਕੇ ਬਾਣੀ ਦੇ ਤੱਤਾਂ ਦੀ ਸਪਸ਼ਟਤਾ ਵਿਚ ਵਾਧਾ ਕਰਨ ਦੀ ਚੇਸ਼ਟਾ ਕਰ ਰਹੇ ਹਨ। ਇਹ ਚੇਸ਼ਟਾ ਤਾਂ ਹੀ ਸਫਲ ਹੋ ਸਕਦੀ ਹੈ (ਤੇ ਜ਼ਰੂਰ ਹੋ ਸਕਦੀ ਹੈ) ਜੇ ਇਹ ਸੱਜਣ ਬਾਣੀ ਦੀ ਬੋਲੀ ਨੂੰ ਸਮਝਣ। ਪਰ ਇਸ ਸਭ ਕੁਝ ਤੋਂ ਇਕ ਅਸਾਧਾਰਣ ਸੂਚਨਾ ਮਿਲਦੀ ਹੈ ਕਿ ਸਾਰਿਆਂ ਲਿਖਾਰੀਆਂ ਨੇ ਅਨੁਭਵ ਕੀਤਾ ਹੈ ਕਿ ਜਪੁ ਬਾਣੀ (ਜਾਂ ਗੁਰਬਾਣੀ) ਉੱਤੇ ਕੁਝ ਚੰਗਾ ਲਿਖਿਆ ਹੋਇਆ ਮਿਲਦਾ ਨਹੀਂ ਹੈ। ਇਸ ਭਾਵਨਾ ਦਾ ਮੈਂ ਵੀ ਸ਼ਿਕਾਰ ਹੋਇਆ ਹਾਂ; ਤਾਹੀਉਂ ਪ੍ਰਸਤੁੱਤ ਲਿਖਤ ਅਰੰਭੀ ਹੈ। ਮੁਆਫ਼ ਕਰਨਾ ! ਇਹ ਭਾਵਨਾ ਫਲਸਰੂਪ ਹੋਣੀ ਬਹੁਤ ਜ਼ਰੂਰੀ ਹੈ। ਕੋਈ ੩੦੦ ਸਾਲਾਂ ਤੋਂ ਅਧਿਕ ਸਮਾਂ ਐਵੇਂ ਮੁਕ ਗਿਆ ਹੈ। ਸਾਰੇ ਮਿਲਕੇ ਕੁਝ ਕਰ ਸਕਦੇ ਹਾਂ।

ਇਹ ਇਕ ਦ੍ਰਿੜ੍ਹ ਨਿਰਨਾ ਹੈ ਕਿ ਜਦ ਤਕ ਕਿਸੇ ਦਰਸ਼ਨ, ਮਤਿ ਆਦਿ ਦੇ ਮੂਲ ਪਾਠ ਨੂੰ ਤਹਿ ਤਕ ਜਾਣਿਆ ਨਹੀਂ ਜਾਂਦਾ ਤਦ ਤਕ ਉਸ ਵਿਸ਼ੈ ਵਿਚ ਕੋਈ ਵਾਧਾ ਘਾਟਾ ਨਹੀਂ ਕੀਤਾ ਜਾ ਸਕਦਾ, ਉਸਦੀ ਵਿਆਖਿਆ ਵੀ ਨਹੀਂ ਲਿਖੀ ਜਾ ਸਕਦੀ, ਖ਼ਰਾਬੀ ਕੀਤੀ ਜਾ ਸਕਦੀ ਹੈ। ਇਕ ਕੜਾ ਤੇ ਕੌੜਾ ਤੱਥ ਇਹ ਹੈ ਕਿ ਕੁਝ ਨਵੇਂ (ਪੁਰਾਣਿਆਂ ਨੇ ਵੀ ਇਹੀ ਕੀਤਾ) ਲਿਖਾਰੀਆਂ ਨੇ ੫, ੧੦ ਜਾਂ ਅਧਿਕ ਜਪੁ ਬਾਣੀ ਦੀਆਂ ਕਿਰਤਾਂ ਇਕੱਠੀਆਂ ਕਰ ਲਈਆਂ ਹਨ ਤੇ ਲਿਖਾਈ ਵਿਚ ਰੁਝ ਗਏ ਹਨ; ਤਿਆਰੀ ਕੋਈ ਆਮ/ਖ਼ਾਸ ਨਹੀਂ।

ਜੋ ਭਾਸ਼ਾ ਅੱਜਕੱਲ੍ਹ ਬੋਲੀ ਨਹੀਂ ਜਾਂਦੀ ਉਹ ਵਿਆਕਰਣ ਤੋਂ ਬਿਨਾਂ ਸਿੱਖੀ ਨਹੀਂ ਜਾ ਸਕਦੀ। ਸਾਨੂੰ ਜਪੁ ਬਾਣੀ ਜਾਂ ਗੁਰਬਾਣੀ ਦੇ ਇਕ ਹੀ ਸਹੀ, ਉਲੱਥੇ ਦੀ ਲੋੜ ਹੈ। ਉਹ ਜੇ ਬਜ਼ਾਰ ਵਿਚ ਹੈ ਤਾਂ ਆਸਾਨੀ ਨਾਲ ਮਿਲ ਨਹੀਂ ਰਿਹਾ। ਅੱਜਕੱਲ੍ਹ ਗੁਰਬਾਣੀ ਵਿਆਕਰਣ ਦੀ ਕੁਝ ਲਿਖਤ ਸਮੱਗਰੀ ਮਿਲ ਜਾਂਦੀ ਹੈ ਜੋ ਪਰਮਾਣਿਕ ਨਹੀਂ ਹੈ, ਪਰ ਗੁਰਬਾਣੀ ਵਿਆਕਰਣ ਦੇ ਨਾਲ-ਨਾਲ ਸੰਸਕ੍ਰਿਤ ਤੇ ਅਜੋਕੀ ਪੰਜਾਬੀ ਦੀ ਵਿਆਕਰਣ ਜ਼ਰੂਰ ਆਉਣੀ ਚਾਹੀਦੀ ਹੈ। ਅਰਬੀ ਤੇ ਫ਼ਾਰਸੀ ਦਾ ਘਟ ਤੋਂ ਘਟ ਉਪਯੋਗੀ ਗਿਆਨ ਜ਼ਰੂਰੀ ਹੈ। ਇਸ ਢੰਗ ਨਾਲ ਸਫਲ ਹੋਣਾ ਸੰਭਵ ਹੈ। ਇਸ ਕਿਰਤ ਵਿਚ ਵਿਆਕਰਣ ਦਾ ਪ੍ਰਯੋਗ ਬਹੁਤ ਘਾਲ ਨਾਲ ਕੀਤਾ ਗਿਆ ਹੈ। ਚੁੱਕਾਂ ਹੋਈਆਂ ਤੇ ਭਰਮ ਭੁਲੇਖੇ ਪ੍ਰਯੋਗ ਹੋਏ ਹੋਣਗੇ। ਜੇ ਕਿਤੇ ਸ਼ੰਕਾ ਹੋਵੇ ਤਾਂ ਉਸ ਨੂੰ ਅਧਿਐਨ ਕਰਕੇ ਮੇਰੇ ਗੋਚਰੇ ਕਰਨਾ; ਮੈਂ ਰਿਣੀ ਹੋਵਾਂਗਾ। ਜੇ ਕੋਈ ਚੰਗੀ ਪੁਸਤਕ ਦਾ ਪਤਾ ਹੋਵੇ ਤਾਂ ਮਿਲਣ ਦਾ ਪਤਾ ਦੇਣਾ। ਬਾਣੀ ਦੇ ਇਸ ਵਿਸ਼ੇ 'ਤੇ ਘੋਖ ਚਲਦੀ ਰਹੇਗੀ।

ਪਰ ਇਨ੍ਹਾਂ ਪਰੇਮੀ ਲਿਖਾਰੀਆਂ ਦੀ ਅਧਿਕ ਗਣਿਤ ਦਸਦੀ ਹੈ ਕਿ ਮਿਲਦੇ ਸਾਹਿਤ ਤੋਂ ਕੋਈ ਸੰਤੁਸ਼ਟ ਨਹੀਂ ਹੈ।

ਆਪਣੇ ਕੋਲੋਂ ਗੁਰਮਤਿ ਬਾਰੇ ਕਲਪਿਤ ਸਿੱਧਾਂਤ ਨਹੀਂ ਘੜਨੇ ਚਾਹੀਦੇ ਕਿਉਂਕਿ ਇਹ ਮਨਮਤਿ ਹੈ। ਜੋ ਗੁਰਬਾਣੀ ਦਾ ਲਿਖਤ ਸਿੱਧਾਂਤ ਹੈ ਉਸ ਨੂੰ ਹੀ ਸਰਵ ਪ੍ਰਥਮ ਸਮਝਣ ਦਾ ਯਤਨ ਕਰਨਾ ਚਾਹੀਦਾ ਹੈ। ਜਦ ਲੋਕ ਸਿੱਖੀ ਨੂੰ ਚੋਖਾ ਸਮਝਣ ਲਗ ਪੈਣ ਤਾਂ ਗਿਆਨਵਾਦ ਤੇ ਗੁਰਮਤਿ ਤਹਿਤ ਸਿੱਖੀ ਵਿਚ ਵਾਧੇ ਹੋ ਸਕਦੇ ਹਨ ਕਿਉਂ ਜੋ ਸਿੱਖੀ, ਗੁਰਮਤਿ ਅਤੇ ਗੁਰਧਰਮ ਵਿਕਾਸਸ਼ੀਲ ਹਨ। 'ਹੁਕਮੀ ਹੁਕਮ ਚਲਾਵੈ ਰਾਹੁ' ॥ ਜਪੁ, ਪਉ. ੨; ਹੁਕਮੀ ਬਰਸਣਿ ਲਾਗੇ ਮੇਹਾ (ਮਾਰੂ ਮ: ੫)। ਇਸ ਦਾ ਸਰਬੋਚਿਤ ਦ੍ਰਿਸ਼ਟਾਂਤ ਹੈ 'ਮੰਨੈ ਮਗ ਨ ਚਲੇ ਪੰਥ ॥ ਮੰਨੈ ਧਰਮ ਸੇਤੀ ਸਨਬੰਧ' ॥ ਜਪੁ, ਪਉ. ੧੪। ਇਸ ਦਾ ਤਾਤਪਰਜ ਇਹ ਹੈ ਕਿ 'ਮਾਰਗ' ਤੇ 'ਪੰਥ' ਅਕਸਰ ਪਰੰਪਰਾ ਗ੍ਰਸਤ ਹੁੰਦੇ ਹਨ। ਸਿੱਖ ਧਰਮ ਵਿਚ ਪਰੰਪਰਾ, ਮਰਯਾਦਾ ਤੇ ਸੰਪਰਦਾ ਲਈ ਕੋਈ ਜਗ੍ਹਾ ਨਹੀਂ ਹੈ; ਇਹ ਤਾਂ ਦੂਜੇ ਭਾਵ ਹਨ - ਇਨ੍ਹਾਂ ਵਿਸ਼ਿਆਂ 'ਤੇ ਉਲਟਾ ਜ਼ੋਰ ਨਾ ਦਿਉ। ਯਾਦ ਰੱਖੋ ਕਿ ਸਿੱਖ ਧਰਮ ਦੇ ਅਨੁਯਾਈਆਂ ਨੇ ਮਰਯਾਦਾ ਤੇ ਪਰੰਪਰਾ ਨਿਰਭਰ ਸੰਪਰਦਾਇ ਦੇ ਸਿਲਸਿਲੇ ਚਾਲੂ ਕੀਤੇ ਹੋਏ ਹਨ।

ਬਾਣੀ ਦੇ ਵਿਕਲਪ ਅਰਥ ਜਿਨ੍ਹਾਂ ਵਿਚ ਭਾਵ ਬਦਲ ਜਾਵੇ, ਨਹੀਂ ਹੋਣੇ ਚਾਹੀਦੇ ਪਰ ਦੂਸਰੇ ਉਚਿਤ ਸ਼ਬਦ ਪ੍ਰਯੋਗ ਕਰਕੇ ਤੇ ਵਾਕ-ਰਚਨਾ ਵਿਚ ਵੰਨਗੀ ਲਿਆਉਣ ਕਰਕੇ ਦੋ ਉਲੱਥੇ ਹੋ ਸਕਦੇ ਹਨ ਜੇ ਇਨ੍ਹਾਂ ਵਿਚ ਭਾਵ ਨਾ ਬਦਲ ਜਾਏ। ਲਿਖਣ ਵਾਲੇ ਦੇ ਬਾਣੀ ਵਿਚ ਇਕ ਹੀ ਭਾਵ ਹੁੰਦੇ ਤੇ ਹੋਣੇ ਚਾਹੀਦੇ ਹਨ। ਬੰਦੇ ਨੇ ਪਉੜੀ ੩੮ ਦੇ, ਅਥਵਾ ਕਹਿਕੇ ਦੋ ਅਰਥ ਕੀਤੇ ਹਨ। ਇਹ ਪਉੜੀ ਵੀ ਸੂਤਰ ਰੂਪ ਵਿਚ ਲਿਖੀ ਹੋਣ ਕਰਕੇ ਇਸ ਦੇ ਅਰਥਾਂ ਵਿਚ ਵਾਕ-ਰਚਨਾ ਸਹਿਜ ਨਾਲ ਵਿਕਲਪੀ ਹੋ ਸਕਦੀ ਹੈ। ਇਹ ਕਰਨ ਨਾਲ ਅਰਥ ਨਹੀਂ ਬਦਲੇ।

ਬਾਕੀ ਰਿਹਾ ਕਿ ਏਨੇ ਟੀਕਿਆਂ ਦਾ ਕੀ ਲਾਭ ਹੈ ? ਜੇ ਇਹ ਟੀਕੇ ਠੀਕ ਨਹੀਂ ਤਾਂ ਸੱਚ ਹੀ ਇਨ੍ਹਾਂ ਦਾ ਕੋਈ ਫਲ ਨਹੀਂ ਹੋਣਾ ਚਾਹੀਦਾ, ਪਰ ਇਹ ਕਹਿਣਾ ਵੀ ਦੁਖਦਾਈ ਹੈ। ਹਰ ਟੀਕੇ ਦਾ ਕਰਤਾ ਆਪਣੀ ਕਿਰਤ ਨੂੰ ਸਹੀ ਸਮਝਦਾ ਹੈ ਤਾਂ ਕਿਉਂ ਨਾ ਇਨ੍ਹਾਂ ਟੀਕਿਆਂ ਦਾ ਲਾਭ ਉਠਾਇਆ ਜਾਵੇ। ਮੇਰਾ ਕਹਿਣ ਦਾ ਭਾਵ ਹੈ ਕਿ ਭੁੱਲਾਂ ਚੁੱਕਾਂ ਤੋਂ ਲਾਭ ਲਿਆ ਜਾਵੇ। ਕੁਝ ਲਿਖਾਰੀਆਂ ਨੇ ਇਹ ਕੀਤਾ ਹੈ ਤੇ ਬੰਦੇ ਨੂੰ ਲਾਭ ਹੋਇਆ ਹੈ; ਮਿਲਦੇ ਟੀਕਿਆਂ ਤੋਂ ਉਤਸ਼ਾਹ ਮਿਲਿਆ ਹੈ। ਮੇਰੀ ਸੋਚਣੀ ਦੇ ਕੰਨ ਤੇ ਰੌਂਗਟੇ ਖੜੇ ਹੋਏ ਰਹੇ ਹਨ ਤੇ ਮੈਂ ਦਮ ਨਹੀ ਛੱਡਿਆ। ਇਕ ਪੰਡਿਤ ਜੀ ਨੇ ਆਪਣੇ ਸਵਾਲ ਬਣਾ ਕੇ ਜਪੁ ਦੀਆਂ ਪਉੜੀਆਂ ਨੂੰ ਉਹਨਾਂ ਦਾ ਜਵਾਬ ਮਿਥਿਆ ਹੈ। ਇਹ ਮੇਰੇ ਲਈ ਬੜਾ ਘਾੜਤੀ ਸੀ, ਪਰ ਇਹ ਵਿਆਖਿਆ ਪੜ੍ਹ ਕੇ ਜਪੁ ਬਾਣੀ ਵਿਚ ਬਾਬਾ ਜੀ ਦੇ ਆਪ ਆਖੇ ਹੋਏ ਸਵਾਲ ਦਿੱਸਣ ਲਗ ਪਏ। ਨਾਲ-ਨਾਲ ਲੁਪਤ ਸਵਾਲ, ਲੁਪਤ ਝਿੜਕਾਂ, ਲੁਪਤ ਜੇ···ਤਾਂ··· ਵਾਲੇ ਵਾਕ ਆਦਿ ਸੁੱਝਣ ਲਗ ਪਏ। ਪਰ ਮੈਂ ਕੋਲੋਂ ਸਵਾਲ ਬਨਾਉਣ ਦੇ ਹੇਤ ਵਿਚ ਨਹੀਂ ਰਿਹਾ - ਦੇਖੋ ਅਗਲਾ ਪੈਰਾ। ਇਸ ਪੰਡਿਤ ਜੀ ਦਾ ਉਲੱਥਾ ਇਸ ਤੋਂ ਪਹਿਲਾਂ ਪੜ੍ਹੇ ਹੋਏ ਉਲੱਥਿਆ ਨਾਲੋਂ ਕੁਝ ਬਿਹਤਰ ਹੀ ਸੀ; ਸਵਾਲਾਂ ਕਰਕੇ ਨਹੀਂ। ਇਕ ਭਾਈ ਸਾਹਿਬ ਨੇ ਕਾਫ਼ੀ ਵਿਅਖਿਆਵਾਂ ਦੀ ਤੁਲਨਾ ਕਰਕੇ ਆਪਣੇ ਉਲੱਥੇ - ਵਿਆਖਿਆ ਵਿਚ ਅਰਥ ਸੋਧੇ ਜੋ ਸਲਾਹੁਣ-ਯੋਗ ਕਾਰਜ ਹੈ। ਉਸਦਾ ਢੰਗ ਜੋ ਚੰਗਾ

ਹੈ ਸਿਖਿਆ ਤੇ ਉਸ ਦੀ ਘਾਲ ਦੇ ਵਾਰੀ ਗਿਆ ਹਾਂ, ਪਰ ਮੈਂ ਉਸਦੀ ਵਿਚਾਰ ਨਾਲ ਪੂਰਣ ਸਹਿਮਤ ਨਹੀਂ ਹੋਇਆ। ਆਦਿ ਆਦਿ। ਜਪੁ ਬਾਣੀ ਉੱਤੇ ਮੈਂ ਕੋਈ ੨੦-੩੦ ਕਿਰਤਾਂ ਪੜ੍ਹੀਆਂ ਹਨ, ਪਰ ਮੇਰੀ ਸਹਾਇਤਾ ਗੁਰਬਾਣੀ ਵੱਲੋਂ ਕਾਫ਼ੀ ਦੇਰ ਤੋਂ ਹੋਣੀ ਸ਼ੁਰੂ ਹੋ ਗਈ – ਵਿਸ਼ੇਸ਼-ਵਿਸ਼ੇਸ਼ ਸ਼ਬਦਾਂ ਦੇ ਅਰਥਾਂ ਦੀ ਤੁਲਨਾ ਉਨ੍ਹਾਂ ਪਦਾਂ ਦੇ ਬਾਣੀ ਵਿਚਲੇ ਹੋਰ ਪ੍ਰਯੋਗਾਂ ਨਾਲ ਕਰਨੀ ਚਾਲੂ ਕੀਤੀ। ਇਸ ਤਰ੍ਹਾਂ ਹਰ ਟੀਕੇ ਤੋਂ ਲਾਭ ਹੋਇਆ।

ਸਵਾਲ ਕੋਲੋਂ ਬਣਾ ਕੇ ਪਉੜੀਆਂ ਨੂੰ ਉਨ੍ਹਾਂ ਕਲਪਿਤ ਸਵਾਲਾਂ ਦੇ ਜਵਾਬ ਦੱਸਣਾ ਅੰਧ-ਘੋਰ ਹੈ। ਇਹ ਸਿਰਫ਼ ਰਚੈਤਾ ਦਾ ਹੱਕ ਹੈ ਅਤੇ ਜਪੁ ਬਾਣੀ ਅਤੇ ਹੋਰ ਗੁਰਬਾਣੀ ਵਿਚ ਉਚਿਤ ਸਵਾਲ ਕੀਤੇ ਮਿਲਦੇ ਹਨ ਜੋ ਕਈ ਵਾਰ ਲਿਖਾਰੀਆਂ ਨੇ ਧਿਆਨ ਵਿਚ ਨਹੀਂ ਲਿਆਂਦੇ। ਇਸ ਤਰ੍ਹਾਂ ਬਾਣੀ ਦੇ ਅਰਥਾਂ 'ਤੇ ਅਨੁਚਿਤ ਪਰਭਾਵ ਪੈਂਦਾ ਹੈ; ਇਹ ਮਨਮਤਿ ਹੈ। ਵਿਆਕਰਣ ਤੋਂ ਵਾਂਝਾ ਜਗਿਆਸੂ ਅਰਥ ਆਪਣੇ ਸਵਾਲ ਦੇ ਮੁਤਾਬਿਕ ਕਰਨ ਦੀ ਚੂਕ ਵਿਚ ਫਸ ਸਕਦਾ ਹੈ। ਜਪੁ ਬਾਣੀ ਦੇ ਕੁਝ ਸਪਸ਼ਟ ਸਵਾਲ ਪੇਸ਼ ਹਨ। ਕੁਝ ਟੂਕਾਂ ਪ੍ਰਸ਼ਨ ਤੇ ਜੇ…ਤਾਂ ਆਦਿ ਮਿਸ਼ਰਤ ਪੰਕਤੀਆਂ ਹਨ ਅਤੇ ਕਿਤੇ-ਕਿਤੇ ਇਕ ਪੰਕਤੀ ਵਿਚ ਅਨੇਕ ਸਵਾਲ ਹਨ। ਬਾਣੀ ਵਿਚ ਪ੍ਰਸ਼ਨਵਾਚਕ ਚਿੰਨ੍ਹ ਸੰਭਵ ਨ ਹੋਣ ਕਰਕੇ ਟਪਲਾ ਲਗ ਜਾਂਦਾ ਹੈ। ਪਈ ਉਦਾਹਰਣਾਂ ਵਿਚ ਪ੍ਰਸ਼ਨਵਾਚਕ ਸ਼ਬਦ ਝੱਟ ਭੇਦ ਦੇ ਦਿੰਦੇ ਹਨ ਪਰ ਦੂਸਰੇ ਅਗਲੇ ਪਿਛਲੇ ਸੰਦਰਭ ਤੋਂ ਦਿੱਸਣ ਲਗ ਪੈਂਦੇ ਹਨ। ਬਾਬਾ ਜੀ ਦਾ ਪੜ੍ਹਾਣ ਦਾ ਢੰਗ ਯੂਨਾਨੀ ਫ਼ਿਲਸੂਫ਼ ਸੁਕਰਾਤ ਵਾਲਾ ਹੈ ਅਤੇ ਇਹ ਹਰਦੁਆਰ ਵਿਚ ਲਹਿੰਦੇ ਨੂੰ ਪਾਣੀ ਦੇਣ ਵਾਲੀ ਕਹਾਣੀ ਨਾਲ ਸੰਗਤ ਹੈ। ਬਾਣੀ ਪੜ੍ਹਦੇ ਹੋਏ ਸਵਾਲਾਂ ਵੱਲ ਧਿਆਨ ਦਿਉ ਜਿਸ ਨਾਲ ਬਾਣੀ ਸਮਝਣ ਵਿਚ ਸਹਾਇਤਾ ਮਿਲੇਗੀ। ਜਪੁ ਬਾਣੀ ਦੇ ਵਿਅਕਤ ਅਵਿਅਕਤ ਪ੍ਰਸ਼ਨ :

ਕਿਵ ਸਚਿਆਰਾ ਹੋਈਐ ਕਿਵ ਕੂੜੈ ਤੁਟੈ ਪਾਲਿ ॥ ੧-੫ ॥
ਦੇਦਾ ਦੇ ਲੈਦੇ ਥਕਿ ਪਾਹਿ ॥ ਜੁਗਾ ਜੁਗੰਤਰਿ ਖਾਹੀ ਖਾਹਿ ॥ ੩-੧੧ ॥
ਫੇਰਿ ਕਿ ਅਗੈ ਰਖੀਐ ਜਿਤੁ ਦਿਸੈ ਦਰਬਾਰੁ ॥ ੪-੩ ॥
ਮੁਹੌ ਕਿ ਬੋਲਣੁ ਬੋਲੀਐ ਜਿਤੁ ਸੁਣਿ ਧਰੇ ਪਿਆਰੁ ॥ ੪-੪ ॥
ਜੇ ਹਉ ਜਾਣਾ ਆਖਾ ਨਾਹੀ ਕਹਿਣਾ ਕਥਨੁ ਨ ਜਾਈ ॥ ੫-੯ ॥
ਤੀਰਥਿ ਨਾਵਾ ਜੇ ਤਿਸੁ ਭਾਵਾ ਵਿਣੁ ਭਾਣੇ ਕਿ ਨਾਇ ਕਰੀ ॥ ੬-੧ ॥
ਜੇਤੀ ਸਿਰਠਿ ਉਪਾਈ ਵੇਖਾ ਵਿਣੁ ਕਰਮਾ ਕਿ ਮਿਲੈ ਲਈ ॥ ੬-੨ ॥
ਧਵਲੈ ਉਪਰਿ ਕੇਤਾ ਭਾਰੁ ॥ ੧੬-੧੦ ॥
ਧਰਤੀ ਹੋਰੁ ਪਰੈ ਹੋਰੁ ਹੋਰੁ ॥ ੧੬-੧੧ ॥
ਤਿਸ ਤੇ ਭਾਰੁ ਤਲੈ ਕਵਣੁ ਜੋਰੁ ॥ ੧੬-੧੨ ॥
ਏਹੁ ਲੇਖਾ ਲਿਖਿ ਜਾਣੈ ਕੋਇ ॥ ੧੬-੧੫ ॥
ਲੇਖਾ ਲਿਖਿਆ ਕੇਤਾ ਹੋਇ ॥ ੧੬-੧੬ ॥
ਕੇਤਾ ਤਾਣੁ ਸੁਆਲਿਹੁ ਰੂਪੁ ॥ ੧੬-੧੭ ॥
ਕੇਤੀ ਦਾਤਿ ਜਾਣੈ ਕੌਣੁ ਕੂਤੁ ॥ ੧੬-੧੮ ॥
ਕੁਦਰਤਿ ਕਵਣ ਕਹਾ ਵੀਚਾਰੁ ॥ ੧੬-੨੧ ॥
ਵਾਰਿਆ ਨ ਜਾਵਾ ਏਕ ਵਾਰ ॥ ੧੬-੨੨ ॥

ਕੁਦਰਤਿ ਕਵਣ ਕਹਾ ਵੀਚਾਰੁ ॥ ੧੭-੯ ॥
ਵਾਰਿਆ ਨ ਜਾਵਾ ਏਕ ਵਾਰ ॥ ੧੭-੧੦ ॥
ਵਾਰਿਆ ਨ ਜਾਵਾ ਏਕ ਵਾਰ ॥ ੧੮-੧੦ ॥
ਕੁਦਰਤਿ ਕਵਣ ਕਹਾ ਵੀਚਾਰੁ ॥ ੧੯-੧੨ ॥
ਵਾਰਿਆ ਨ ਜਾਵਾ ਏਕ ਵਾਰ ॥ ੧੯-੧੩ ॥
ਪੁੰਨੀ ਪਾਪੀ ਆਖਣੁ ਨਾਹਿ ॥ ੨੦-੭ ॥
ਕਵਣੁ ਸੁ ਵੇਲਾ ਵਖਤੁ ਕਵਣੁ ਕਵਣ ਥਿਤਿ ਕਵਣੁ ਵਾਰੁ ॥ ੨੧-੯ ॥
ਕਵਣਿ ਸਿ ਰੁਤੀ ਮਾਹੁ ਕਵਣੁ ਜਿਤੁ ਹੋਆ ਆਕਾਰੁ ॥ ੨੧-੧੦ ॥
ਕਿਵ ਕਰਿ ਆਖਾ ਕਿਵ ਸਾਲਾਹੀ ਕਿਉ ਵਰਨੀ ਕਿਵ ਜਾਣਾ ॥ ੨੧-੧੫ ॥
ਪਾਤਾਲਾ ਪਾਤਾਲ ਲਖ ਆਗਾਸਾ ਆਗਾਸ ॥ ੨੨-੧ ॥
ਸਾਲਾਹੀ ਸਾਲਾਹਿ ਏਤੀ ਸੁਰਤਿ ਨ ਪਾਈਆ ॥ ੨੩-੧ ॥
ਅੰਤ ਕਾਰਣਿ ਕੇਤੇ ਬਿਲਲਾਹਿ ॥ ੨੪-੭ ॥
ਏਵਡੁ ਊਚਾ ਹੋਵੈ ਕੋਇ ॥ ੨੪-੧੩ ॥
ਕੇਤੇ ਮੰਗਹਿ ਜੋਧ ਅਪਾਰ ॥ ੨੫-੩ ॥
ਕੇਤਿਆ ਗਣਤ ਨਹੀ ਵੀਚਾਰੁ ॥੨੫-੪ ॥
ਕੇਤੇ ਖਪਿ ਤੁਟਹਿ ਵੇਕਾਰ ॥ ੨੫-੫ ॥
ਕੇਤੇ ਲੈ ਲੈ ਮੁਕਰੁ ਪਾਹਿ ॥ ੨੫-੬ ॥
ਕੇਤੇ ਮੂਰਖ ਖਾਹੀ ਖਾਹਿ ॥ ੨੫-੭ ॥
ਕੇਤਿਆ ਦੂਖ ਭੂਖ ਸਦ ਮਾਰ ॥ ੨੫-੮ ॥
ਏਹਿ ਭਿ ਦਾਤਿ ਤੇਰੀ ਦਾਤਾਰ ॥ ੨੫-੯ ॥
ਕੇਤੇ ਆਖਹਿ ਆਖਣਿ ਪਾਹਿ ॥ ੨੬-੧੯ ॥
ਕੇਤੇ ਕਹਿ ਕਹਿ ਉਠਿ ਉਠਿ ਜਾਹਿ ॥ ੨੬-੨੦ ॥
ਏਤੇ ਕੀਤੇ ਹੋਰਿ ਕਰੇਹਿ ॥ ੨੬-੨੧॥
ਸੋ ਦਰੁ ਕੇਹਾ ਸੋ ਘਰੁ ਕੇਹਾ ਜਿਤੁ ਬਹਿ ਸਰਬ ਸਮਾਲੇ ॥ ੨੭-੧ ॥
ਵਾਜੇ ਨਾਦ ਅਨੇਕ ਅਸੰਖਾ ਕੇਤੇ ਵਾਵਣਹਾਰੇ ॥ ੨੭-੨ ॥
ਕੇਤੇ ਰਾਗ ਪਰੀ ਸਿਉ ਕਹੀਅਨਿ ਕੇਤੇ ਗਾਵਣਹਾਰੇ ॥ ੨੭-੩ ॥
ਹੋਰ ਕੇਤੇ ਗਾਵਨਿ ਸੇ ਮੈ ਚਿਤਿ ਨ ਆਵਨਿ ਨਾਨਕੁ ਕਿਆ ਵੀਚਾਰੇ ॥ ੨੭-੧੬ ॥
ਏਕਾ ਮਾਈ ਜੁਗਤਿ ਵਿਆਈ ਤਿਨਿ ਚੇਲੇ ਪਰਵਾਣੁ ॥ ੩੦-੧ ॥
ਇਕੁ ਸੰਸਾਰੀ ਇਕੁ ਭੰਡਾਰੀ ਇਕੁ ਲਾਏ ਦੀਬਾਣੁ ॥ ੩੦-੨ ॥
ਇਕ ਦੂ ਜੀਭੌ ਲਖ ਹੋਹਿ ਲਖ ਹੋਵਹਿ ਲਖ ਵੀਸ ॥ ੩੨-੧ ॥
ਲਖੁ ਲਖੁ ਗੇੜਾ ਆਖੀਅਹਿ ਏਕੁ ਨਾਮੁ ਜਗਦੀਸ ॥ ੩੨-੨ ॥
ਏਤੁ ਰਾਹਿ ਪਤਿ ਪਵੜੀਆ ਚੜੀਐ ਹੋਇ ਇਕੀਸ ॥ ੩੨ ॥
ਕੇਤੇ ਪਵਣ ਪਾਣੀ ਵੈਸੰਤਰ ਕੇਤੇ ਕਾਨ ਮਹੇਸ ॥੩੫-੩ ॥
ਕੇਤੇ ਬਰਮੇ ਘਾੜਤਿ ਘੜੀਅਹਿ ਰੂਪ ਰੰਗ ਕੇ ਵੇਸ ॥ ੩੫-੪ ॥
ਕੇਤੀਆ ਕਰਮ ਭੂਮੀ ਮੇਰ ਕੇਤੇ ਕੇਤੇ ਧੂ ਉਪਦੇਸ ॥ ੩੫-੫ ॥
ਕੇਤੇ ਇੰਦ ਚੰਦ ਸੂਰ ਕੇਤੇ ਕੇਤੇ ਮੰਡਲ ਦੇਸ ॥ ੩੫-੬ ॥

ਕੇਤੇ ਸਿਧ ਬੁਧ ਨਾਥ ਕੇਤੇ ਕੇਤੇ ਦੇਵੀ ਵੇਸ ॥ ੩੫-੭ ॥
ਕੇਤੇ ਦੇਵ ਦਾਨਵ ਮੁਨਿ ਕੇਤੇ ਕੇਤੇ ਰਤਨ ਸਮੁੰਦ ॥ ੩੫-੮ ॥
ਕੇਤੀਆ ਖਾਣੀ ਕੇਤੀਆ ਬਾਣੀ ਕੇਤੇ ਪਾਤ ਨਰਿੰਦ ॥ ੩੫-੯ ॥
ਕੇਤੀਆ ਸੁਰਤੀ ਸੇਵਕ ਕੇਤੇ ਨਾਨਕ ਅੰਤੁ ਨ ਅੰਤੁ ॥ ੩੫-੧੦ ॥

ਇਹ ਸਾਰੇ ਸਵਾਲ ਲਗਦੇ ਨਹੀਂ, ਪਰ ਪੰਜਾਬੀ ਗੱਲ ਬਾਤ ਦੇ ਢੰਗ ਤੋਂ ਸਵਾਲ ਨਾ ਸਵਾਲ ਦਾ ਪਤਾ ਲਗਦਾ ਹੈ।

ਉੱਪਰ ਕਿਹਾ ਗਿਆ ਹੈ ਕਿ ਬਾਣੀ ਕਵਿਤਾ ਹੈ ਤੇ ਕਾਫ਼ੀ ਸੂਤਰ ਬੱਧ ਹੈ। ਕਵਿਤਾ ਵਿਚ ਸ਼ਬਦ ਅੱਗੇ ਪਿੱਛੇ ਹੁੰਦੇ ਹਨ ਤੇ ਸੂਤਰ ਰਚਨਾ ਵਿਚ ਕੁਝ ਪਦ ਅਲੋਪ ਹੁੰਦੇ ਹਨ, ਜਿਸ ਕਰਕੇ ਵਿਸ਼ਰਾਮ ਚਿੰਨ੍ਹਾਂ ਦਾ ਪ੍ਰਯੋਗ ਸੰਭਵ ਨਹੀਂ ਤੇ ਜੇ ਇਹ ਚਿੰਨ੍ਹ, ਜਦ ਪਦਛੇਦ ਵਿਚੋਂ ਕਾਫ਼ੀ ਸਮਸਤ ਪਦ ਵਿਛੇਦ ਕਰ ਦਿੱਤੇ ਹਨ, ਲਾਏ ਜਾਣ ਤਾਂ ਅਰਥਾਂ ਲਈ ਹਾਨੀ-ਕਾਰਕ ਹੋ ਸਕਦੇ ਹਨ। ਬਾਣੀ ਰਚਣ ਵਾਲਿਆਂ ਨੇ ਤਾਂ ਇਹ ਚਿੰਨ੍ਹ ਲਾਏ ਨਹੀਂ; ਅਛੇਦ ਲਿਖਤ ਵਿਚ ਵਿਸ਼ਰਾਮ ਚਿੰਨ੍ਹ ਲਗ ਹੀ ਨਹੀਂ ਸਕਦੇ। ਜੇ ਕਿਤੇ ਬਾਣੀ ਵਿਚ ਵਿਸ਼ਰਾਮ ਚਿੰਨ੍ਹ ਲਗ ਸਕਦੇ ਹੁੰਦੇ ਤਾਂ ਇਹ ਯਥਾ ਇੱਛਾ ਬਾਣੀ ਦੇ ਰਚਣਹਾਰਾਂ ਦਾ ਹੀ ਅਧਿਕਾਰ ਹੈ। ਵਿਆਕਰਣ ਸਿਖਣੀ ਇਸ ਦਾ ਪ੍ਰਤਿਕਾਰ ਹੈ। ਬਾਣੀ ਪੜ੍ਹਦੇ ਸਮੇਂ ਉਸ ਦਾ ਅਨੁਵੇ ਕਰੋ ਤੇ ਫਿਰ ਅਨੁਵਾਦ ਕਰਕੇ ਦੇਖੋ। ਗੱਦ ਵਿਚ ਵਿਸ਼ਰਾਮ ਲਾਉਣੇ ਬਹੁਤ ਠੀਕ ਹਨ। ਹੋਰ ਇਹ ਵੀ ਚਿਤ ਵਿਚ ਰੱਖੋ ਕਿ ਕਵਿਤਾ ਵਿਚ 'ਗੁਰ-ਪੂਰਾ', 'ਪੂਰਾ ਗੁਰ' ਤੇ 'ਨਿਰਮਲ-ਨਾਮੁ', 'ਨਾਮੁ ਨਿਰਮਲ' ਕਰਕੇ ਲਿੱਖਿਆ ਗਿਆ ਹੋਵੇ ਤਾਂ ਇਸ ਦਾ ਅਰਥ ਪਹਿਲੇ ਸਮਾਸ (ਜੋੜਨੀ ਵਾਲੇ) ਦੇ ਭਾਵ ਵਾਂਗ ਕਰਨਾ ਚਾਹੀਦਾ ਹੈ।

ਸ਼ਬਦਾਂ ਵਿਚ ਅੰਤਮ ਸਿਹਾਰੀ ਅਥਵਾ ਅੰਤਮ ਔਂਕੜ ਨੂੰ ਲਿਖਣ ਬੋਲਣ ਆਦਿ ਅਤੇ ਕਿਸੇ ਹੋਰ ਲਿੱਪੀ ਵਿਚ ਲਿਖਣ ਸਮੇਂ ਨਜ਼ਰ ਅੰਦਾਜ਼ ਨਹੀਂ ਕਰਨਾ ਚਾਹੀਦਾ। ਇਹ ਬਾਣੀ ਨਾਲ ਤੇ ਬਾਣੀ ਦੇ ਰੱਚਣਹਾਰਾਂ ਨਾਲ ਬਹੁਤ ਅਨ੍ਹੇਰ ਹੈ। ਇਸ ਦੇ ਕਈ ਅਨਿੱਛਿਤ ਫਲ ਨਿਕਲਦੇ ਹਨ। ਸੁਣਨ ਵਾਲਾ ਕਿਵੇਂ ਸਮਝੇਗਾ ਕਿ ਸ਼ਬਦਾਂ ਵਿਚ ਕਿੱਥੇ ਸਿਹਾਰੀ ਜਾਂ ਔਂਕੜ ਹੈ ਤੇ ਕਿੱਥੇ ਨਹੀਂ ਹੈ। ਲਿਖਾਰੀ ਜਦ ਸਿਹਾਰੀ ਤੇ ਔਂਕੜ ਨੂੰ ਉਚਾਰਦੇ ਨਹੀਂ ਤਾਂ ਉਹ ਆਪਣੀਆਂ ਪੰਜਾਬੀ ਲਿਖਤਾਂ ਵਿਚ ਵੀ ਇਨ੍ਹਾਂ ਲਗਾਂ ਨੂੰ ਲਿਖਣੋ ਛੱਡ ਦਿੰਦੇ ਹਨ ਜਿਸ ਨਾਲ ਅਰਥ ਬਦਲ ਜਾਂਦੇ ਹਨ। ਦੂਸਰੀਆਂ ਲਿੱਪੀਆਂ ਵਿਚ ਲਿਖਣ ਵਿਚ ਇਹ ਬਹੁਤ ਵਾਪਰ ਰਿਹਾ ਹੈ। ਪਰਮਾਣਿਕ ਰੋਮਨ ਲਿੱਪੀ ਬਹੁਤ ਘੱਟ ਵਰਤੀ ਜਾਂਦੀ ਹੈ। ਮੇਰਾ ਇੱਕੋ ਸਵਾਲ ਸਾਰਿਆਂ ਨੂੰ ਹੈ ਕਿ ਜੇ ਅਸੀਂ ਸਿਹਾਰੀ ਤੇ ਔਂਕੜ ਦੀ ਥਾਂ ਮੁਕਤਾ ਉਚਾਰ ਸਕਦੇ ਹਾਂ ਜੋ ਕੰਨੇ ਤੋਂ ਅੱਧ ਮਾਤਰਾ ਸਮਝਿਆ ਜਾਂਦਾ ਹੈ ਤਾਂ ਸਿਹਾਰੀ ਤੇ ਔਂਕੜ ਜੋ ਕ੍ਰਮਵਾਰ ਬਿਹਾਰੀ ਤੇ ਦੁਲੈਂਕੜ ਦੀ ਅੱਧ ਮਾਤਰਾ ਬਰਾਬਰ ਹਨ ਕਿਉਂ ਨਹੀਂ ਉਚਾਰੇ ਜਾ ਸਕਦੇ ? ਜੇ ਕੋਈ ਹਾਲੇ ਸਹੀ ਸਥਿਤੀ ਵਿਚ ਨਹੀਂ ਤਾਂ ਅਰਥ ਕਰਨ ਵੇਲੇ ਇਨ੍ਹਾਂ ਲਗਾਂ ਨੂੰ ਅਨੁਭਵ ਕਰ ਲੈਣ ਦੀ ਸਮਰਥਾ ਜ਼ਰੂਰ ਉਸ ਵਿਚ ਹੋਣੀ ਚਾਹੀਦੀ ਹੈ। ਜਦੋਂ ਬਾਣੀ ਦੂਜੀਆਂ ਲਿੱਪੀਆਂ ਜਿਵੇਂ ਹਿੰਦੀ ਤੇ ਰੋਮਨ ਲਿੱਪੀ (Roman Script) ਵਿਚ ਲਿਖਣੀ ਹੋਵੇ ਤਾਂ ਅੰਤਮ ਸਿਹਾਰੀ ਤੇ ਔਂਕੜ ਲੋਪ ਨਹੀਂ ਕਰਨੇ ਚਾਹੀਦੇ। ਜੇ ਬੋਲ ਸਕੋ ਤਾਂ ਕਮਾਲ ਹੈ।

ਪਰਮਾਣਿਕ ਰੋਮਨ (ਪੰਜਾਬੀ) ਲਿੱਪੀ ਨੂੰ ਅਸੀਂ ਰੋਮਨ ਗੁਰਮੁਖੀ (ਗੁਰਮੁਖਿ) ਲਿੱਪੀ ਆਖ ਸਕਦੇ ਹਾਂ। ਇਸ ਨੂੰ ਆਦਰ ਦੇਣਾ ਚਾਹੀਦਾ ਹੈ ਤੇ ਸਿੱਖਣੀ ਲਾਜ਼ਮੀ ਹੈ। ਇਸ ਤਰ੍ਹਾਂ ਗ਼ਲਤ ਲਗਾਂ ਮਾਤਰਾਂ ਵਾਲੀ ਰੋਮਨ ਲਿੱਪੀ ਤੋਂ ਉਸਾਰੀ ਲਿੱਪੀ ਦਰੁਸਤ ਨਹੀਂ ਹੈ। ਪਰਮਾਣਿਕ ਰੋਮਨ ਲਿੱਪੀ ਚਿਰੋਕੀ ਪਰਚੱਲਤ ਹੈ ਤੇ ਸਾਰੀਆਂ ਹਿੰਦੋਸਤਾਨੀ ਬੋਲੀਆਂ ਲਿਖਣ ਲਈ ਬਹੁਤ ਸੁਵਿਧਾਇਕ ਹੈ। ਇਸ ਅਨਗਹਿਲੀ ਨਾਲ ਬਾਣੀ ਦੀ ਵਿਗੜ-ਰੂਪ ਛਪਾਈ ਹੋ ਰਹੀ ਹੈ।

ਅਜੋਕੀ ਪੰਜਾਬੀ ਵਿਚ ਸ਼ਬਦਾਂ ਦੀ ਅੰਤਮ ਸਿਹਾਰੀ ਦੀ ਜਗ੍ਹਾ ਬਹੁਤਰ ਬਿਹਾਰੀ ਨੇ ਲੈ ਲਈ ਹੈ ਤੇ ਇਸੇ ਤਰ੍ਹਾਂ ਅੰਤਮ ਔਂਕੜ ਦੀ ਜਗਾ ਦੁਲੈਂਕੜ ਨੇ ਸੰਭਾਲ ਲਈ ਹੈ। ਨਤੀਜਾ ਇਹ ਨਿਕਲਿਆ ਹੈ ਕਿ ਬਹੁਤ ਪਾਠਕ ਮੰਨਣ ਲਗ ਪਏ ਹਨ ਕਿ ਉਹ ਆਖ਼ਰੀ ਸਿਹਾਰੀ ਤੇ ਆਖ਼ਰੀ ਔਂਕੜ ਉਚਾਰ ਨਹੀਂ ਸਕਦੇ। ਹੁੰਦਾ ਇਹ ਹੈ ਕਿ ਇਸ ਸਿਹਾਰੀ ਤੇ ਔਂਕੜ ਦੀ ਜਗ੍ਹਾ ਮੁਕਤਾ = ਅ ਬੋਲਦੇ ਹਨ। ਇਹ ਬਹੁਤ ਅਬੁੱਧੀਜੀਵੀ ਵਤੀਰਾ ਹੈ। ਇਸ ਦਾ ਪਰਭਾਵ ਅਰਥ ਕਰਨ ਵਿਚ ਹਾਨੀਕਾਰਕ ਹੋਇਆ ਹੈ। ਇਹ ਬਾਣੀ ਦਾ ਅਨਾਦਰ ਹੈ। ਅੰਤਮ ਸਿਹਾਰੀ ਤੇ ਔਂਕੜ ਨੂੰ ਛੱਡ ਕੇ ਪਾਠ ਸ਼ੁੱਧ ਕਿਵੇਂ ਹੋ ਸਕਦਾ ਹੈ ਤੇ ਬੱਚੇ ਕਿਵੇਂ ਬਾਣੀ ਉਚਾਰਣ ਸਹੀ ਸਿੱਖ ਸਕਦੇ ਹਨ?

ਇਹੀ ਹਾਲ ਬਿੰਦੀ ਤੇ ਟਿੱਪੀ ਉਚਾਰਣ ਨਾ ਉਚਾਰਣ ਵਿਚ ਹੈ। ਜੇ ਬਿੰਦੀ ਜਾਂ ਟਿੱਪੀ ਬਾਣੀ ਵਿਚ ਨਹੀਂ ਲਿਖੀ ਤਾਂ ਪਾਠਕ ਕਿਸ ਤਰ੍ਹਾਂ ਯਾਦ ਰੱਖੇਗਾ ਕਿ ਕਿੱਥੇ ਬਿੰਦੀ ਲਾਉਣੀ ਤੇ ਕਿੱਥੇ ਨਹੀਂ ਲਾਉਣੀ। ਨਿਤ ਨੇਮ ਵਿਚ ਇਹ ਸੰਭਵ ਹੋ ਸਕਦਾ ਹੈ, ਪਰ ਸ੍ਰੀ ਗੁਰੂ ਗ੍ਰੰਥ ਦੇ ਪਾਠ ਵਿਚ ਬਹੁਤ ਪਾਠੀ ਇਹ ਨਹੀਂ ਕਰ ਸਕਣਗੇ। ਜੇਕਰ ਪਾਠੀ ਬਗ਼ੈਰ ਬਿੰਦੀ ਤੇ ਟਿੱਪੀ ਦੇ ਪੜ੍ਹਨਾ ਤੇ ਸਮਝਣਾ ਸਿੱਖ ਲਵੇ ਤਾਂ ਟਪਲੇ ਨਹੀ ਲੱਗਣਗੇ। ਮਨ, ਪੜ੍ਹਕੇ ਅਰਥ ਠੀਕ ਕਰ ਸਕਦਾ ਹੈ ਪਰ ਚਲਦੇ ਪਾਠ ਸਮੇਂ ਪੜ੍ਹਨ ਤੋਂ ਪਹਿਲਾਂ ਬਿੰਦੀ ਲਾ ਕੇ ਪੜ੍ਹਨ ਦਾ ਨਿਰਨਾ ਨਹੀਂ ਕਰ ਸਕਦਾ। ਬਾਣੀ ਨੂੰ ਅਜੋਕੀ ਪੰਜਾਬੀ ਨਾਲੋਂ ਇਕ ਭਿੰਨ ਬੋਲੀ ਸਮਝਕੇ ਬੋਲਣਾ (ਉਚਾਰਨਾ), ਪੜ੍ਹਨਾ, ਲਿਖਣਾ ਤੇ ਅਰਥ ਕਰਨੇ ਸਿੱਖਣੇ ਚਾਹੀਦੇ ਹਨ। ਫਿਰ ਦੱਸੋ ਕਿ ਕੌਣ ਮਾਈ ਦਾ ਲਾਲ ਹੈ ਜੋ ਸਭ ਜਾਣਦਾ ਹੈ ਕਿ ਕਿੱਥੇ ਅਨੁਨਾਸਿਕ ਚਿੰਨ੍ਹ ਲਾਉਣੇ ਹਨ ਤੇ ਕਿੱਥੇ ਨਹੀਂ ਲਾਉਣੇ?

ਅਨੁਵਾਦ ਅਥਵਾ ਉਲੱਥਾ ਘਟ ਤੋਂ ਘਟ ਪਦਾਂ ਵਿਚ ਕਰਨਾ ਚਾਹੀਦਾ ਹੈ; ਇਸ ਨੂੰ ਵਿਆਖਿਆ ਦਾ ਖੇਤਰ ਨਹੀਂ ਬਨਾਉਣਾ ਚਾਹੀਦਾ। ਅਨੁਵਾਦ ਵਿਚ ਕਾਵਿ ਅਥਵਾ ਰਹੱਸ ਭਾਵ ਖ਼ਤਮ ਨਹੀਂ ਕਰਨਾ ਚਾਹੀਦਾ। ਵਿਆਖਿਆ ਜਦ ਵੱਖਰੀ ਕਰਦੇ ਹਾਂ ਫਿਰ ਅਨੁਵਾਦ ਵਿਚ ਇਸ ਦੀ ਕੀ ਲੋੜ ਹੈ? ਅਰਥ ਸਪਸ਼ਟ ਹੋਣੇ ਚਾਹੀਦੇ ਹਨ। ਮੌਲਿਕ ਅਰਥਾਂ ਦੀ ਉਲੰਘਣਾ ਕਦੇ ਨਹੀਂ ਕਰਨੀ ਚਾਹੀਦੀ। ਜਦ ਬਾਣੀ ਨੂੰ ਗੱਦ ਰੂਪ ਜਾਂ ਪੰਜਾਬੀ ਵਿਚ ਲਿਖੀਏ ਤਦ ਅਨੁਨਾਸਿਕ ਚਿੰਨ੍ਹ ਲਾਉਣੇ ਚਾਹੀਦੇ ਹਨ, ਪਰ ਉਸ ਲਈ ਵੀ ਖੋਜ-ਸੂਝ ਉਚਿਤ ਹੈ।

ਬਾਣੀ ਵਿਚ ਮੁਹਾਵਰਾ, ਅਖੌਤ (ਅਖਾਣ ਜਾਂ ਕਹਾਵਤ) ਅਤੇ ਮੁਹਾਵਰੇਦਾਰ ਵਾਕਅੰਸ਼ ਦਾ ਪ੍ਰਯੋਗ ਹੈ। ਇਹ ਲੋਕ-ਭਾਸ਼ਾ ਦਾ ਹੀ ਹਿੱਸਾ ਹੈ ਤੇ ਭਾਸ਼ਾ ਦੇ ਪਰਿਵਰਤਨ ਨਾਲ ਇਨ੍ਹਾਂ ਦੇ ਰੂਪ ਵਿਚ ਕੁਝ ਨ ਕੁਝ ਤਬਦੀਲੀ ਜ਼ਰੂਰ ਆ ਸਕਦੀ ਹੈ ਪਰ ਲੋਕ-

ਪ੍ਰੀਆ ਹੋਣ ਕਰਕੇ ਵਰਤੋਂ ਵਿਚ ਰਹਿੰਦੇ ਤੇ ਰਹੇ ਹਨ; ਆਮ ਪੰਜਾਬੀ ਉਨ੍ਹਾਂ ਨੂੰ ਸਮਝਦਾ ਹੈ। ਬਾਣੀ ਵਿਚ ਮੁਹਾਵਰਾ ਆਦਿ ਹਾਲੇ ਵੀ ਤਾਜ਼ਾ ਹੈ ਤੇ ਪੰਜਾਬੀ ਦੇ ਮੂੰਹੋਂ ਬਾਣੀ ਮੁਹਾਵਰਾ ਸੁਣਿਆ ਜਾਂਦਾ ਹੈ। ਇਸ ਨੂੰ ਗ੍ਰਹਿਣ ਕਰਨਾ ਚਾਹੀਦਾ ਹੈ। ਬਾਣੀ ਦਾ ਅਰਥ ਕਰਨ ਵੇਲੇ ਮੁਹਾਵਰਾ ਬਿਲਕੁਲ ਨਹੀਂ ਉਡਾ ਦੇਣਾ ਚਾਹੀਦਾ; ਪਾਠੀ ਮੁਹਾਵਰੇ ਦਾ ਸੁਆਦ ਲੈ ਸਕਦਾ ਹੈ ਤੇ ਬਾਣੀ ਦੇ ਅਰਥ ਰੌਚਕ ਤੇ ਸੁਬੋਧ ਹੋਣਗੇ। ਇਸੇ ਤਰ੍ਹਾਂ ਉਪਮਾ, ਅਨੁਰੂਪਤਾ, ਤੁਲਨਾ, ਸਦ੍ਰਿਸ਼ਤਾ, ਅਨੁਰੂਪ ਥੇ ਸਦ੍ਰਿਸ਼ ਉਦਾਹਰਣ (Illustration); ਰੂਪਕ-ਅਲੰਕਾਰ (Metaphor), ਪ੍ਰਸੁਪਰਿਕ ਰੂਪਕ, ਭਾਸ਼ਾਲੰਕਾਰ (Rhetorical Derivation) ਦਾ ਝਲਕਾਰਾ ਅਰਥਾਂ ਵਿਚ ਰਖਣਾ ਚਾਹੀਦਾ ਹੈ। ਇਹ ਕਰਨ ਨਾਲ ਪਾਠੀ ਉਲੱਥੇ ਦੀ ਤੁਲਨਾ ਮੂਲ ਬਾਣੀ ਨਾਲ ਕਰ ਸਕਦਾ ਹੈ। ਨਾਲੇ ਮੂਲ ਬਾਣੀ ਦਾ ਮੁਹਾਵਰਾ (ਪਦ ਪ੍ਰਯੋਗ) ਜੋ ਪ੍ਰਾਣੀ ਸਿੱਖਣਾ ਲੋੜਦਾ ਹੈ, ਕਾਇਮ ਰਹਿੰਦਾ ਹੈ। ਜਪੁ ਬਾਣੀ ਵਿਚੋਂ ਕੁਝ ਸਮਸਤ ਪਦ, ਵਾਕਾਂਸ਼, ਵਾਕ ਤੇ ਪੰਕਤੀਆਂ ਦਾ ਸੁਹੱਪਣ ਦੇਖੋ। ਇਹ ਸਾਰੇ ਟੂਕ ਬੋਲੀ ਵਿਚ ਥੋੜੀ ਬਦਲੀ ਕਰਕੇ ਅੱਜਕੱਲ੍ਹ ਦੀ ਦੈਨਿਕ ਸੰਵਾਦ ਤੇ ਲਿਖਾਈ ਵਿਚ ਆ ਸਕਦੇ ਹਨ।

੧. ਸਹਸ ਸਿਆਣਪਾ - ਹਜ਼ਾਰ ਚਤੁਰਾਈਆਂ, ਹਜ਼ਾਰ ਚਾਲਾਕੀਆਂ, ਹਜ਼ਾਰ ਡਾਲੀ-ਝਾੜੇ
੨. ਹੁਕਮਿ ਰਜਾਈ ਚਲਣਾ - ਰਜ਼ਾਈ ਹੁਕਮ ਵਿਚ ਰਹਿਣਾ।
੩. ਅੰਮ੍ਰਿਤਵੇਲਾ - ਅਵਿਨਾਸ਼ੀ ਵੇਲਾ, ਹੋਰ ਦੇਖੋ ਅਗਲਾ ਪੈਰਾ।
੪. ਮਤਿ ਵਿਚਿ ਰਤਨ ਜਵਾਹਰ ਮਾਣਿਕ - ਮਨ ਦੀਆ ਵਿਚਾਰਾਂ ਸ਼ੁੱਧ ਹੋ ਗਈਆਂ ਹਨ।
੫. ਮੰਨੈ ਸੁਰਤਿ ਹੋਵੈ ਮਨਿ ਬੁਧਿ - ਪਰਤੀਤ ਨਾਲ ਸੁਰਤੀ (ਸੁਣਿਆ ਹੋਇਆ ਗਿਆਨ) ਮਨ ਦੀ ਬੁੱਧੀ ਵਿਚ ਬਦਲ ਜਾਂਦੀ ਹੈ ਜਾਂ ਸੁਰਤੀ ਬੁੱਧੀ ਬਣ ਜਾਂਦੀ ਹੈ।
੬. ਮੁਹਿ ਚੋਟਾ ਨਾ ਖਾਇ - ਮੂੰਹ ਦੀ ਫਿਟਕਾਰ ਜਾਂ ਨਦਾਮਤ ਨਹੀਂ ਲੈਣੀ ਪੈਂਦੀ।
੭. ਆਪੇ ਬੀਜਿ ਆਪੇ ਹੀ ਖਾਹੁ - ਆਪਣੀ ਘਾਲ ਕਮਾਈ ਖਾਉ।
੮. ਤਿਲ ਕਾ ਮਾਨੁ - ਰਤੀਕੁ ਇੱਜ਼ਤ/ਆਦਰ।
੯. ਬਹੁਤਾ ਕਹੀਐ ਬਹੁਤਾ ਹੋਇ - ਜੇ ਬਹੁਤ ਕਹੀਏ ਉਹ ਹੋਰ ਬਹੁਤ ਹੋ ਜਾਂਦਾ ਹੈ।
੧੦. ਜੁਗਤਿ ਡੰਡਾ ਪਰਤੀਤਿ - ਦਲੀਲ ਵਿਸ਼ਵਾਸ ਦਾ ਡੰਡਾ ਮੰਨ।
੧੧. ਆਈ ਪੰਥੀ ਸਗਲ ਜਮਾਤੀ - ਵਰਗਹੀਣ ਸਮਾਜ ਆਈ ਪੰਥੀ ਹੈ।
੧੨. ਮਨਿ ਜੀਤੈ ਜਗੁਜੀਤ - ਮਨ ਜਿਤਣਾ ਜਗ ਜਿਤਣਾ ਹੈ।

ਮੁਹਾਵਰਾ ਯਾਨੀ ਭਾਸ਼ਾ ਦੀ ਖ਼ਾਸ ਪ੍ਰਾਕਾਸ਼ਭੰਗਿ, ਵਾਗਧਾਰਾ/ਵਾਕਧਾਰਾ ਵਿਚ ਵਿਅੰਗ ਨੂੰ ਜੇ ਪੰਜਾਬੀ ਪਾਠਕ ਸਮਝ ਸਕਦਾ ਹੈ ਤਾਂ ਉਸ ਨੂੰ ਇਹ ਰੂਪ ਅੱਗੇ ਸਿੱਖਣੇ ਲਾਜ਼ਮੀ ਹਨ ਤੇ ਨਵੇਂ ਪਾਠਕਾਂ ਨੂੰ ਪੜ੍ਹਾਏ ਜਾਣੇ ਚਾਹੀਦੇ ਹਨ। ਕਈ ਵਾਰ ਇਹ ਪ੍ਰਯੋਗ ਬਾਣੀ

ਵਿਚ ਫਿਰ ਆਉਂਦੇ ਹਨ। ਜਿਸ ਪਾਠਕ ਨੇ ਬਾਣੀ ਸਮਝਕੇ ਪੜ੍ਹਨੀ ਹੈ ਉਸ ਨੂੰ ਬਾਣੀ ਦੀ ਸ਼ੈਲੀ ਅਤੇ ਮੁਹਾਵਰਾ ਸਿੱਖਣ ਦੀ ਲੋੜ ਹੈ। ਇਹ ਅਭਿਆਸ ਬਾਣੀ ਦੇ ਅਨੁਵਾਦ ਤੇ ਵਿਆਖਿਆ ਦੁਆਰਾ ਹੋ ਸਕਦਾ ਹੈ। ਇਨ੍ਹਾਂ ਸਾਰੀਆਂ ਵਿਚਾਰਾਂ ਨੂੰ ਮੁਖ ਰਖ ਕੇ ਹਥਲੀ ਕਿਰਤ ਵਿਚ ਥੱਲੇ ਦਿੱਤੇ ਅਸੂਲ ਜਾਂ ਨਿਰਨੇ ਅਪਨਾਏ ਹਨ।

- ਅਰਥ : ਸੁਬੋਧ ਅਨੁਵਾਦ ਘੱਟ ਤੋਂ ਘੱਟ ਸ਼ਬਦਾਂ ਵਿਚ ਕੀਤਾ ਹੈ ਤੇ ਆਪਣੇ ਆਪ 'ਤੇ ਬੰਧਨ ਲਾ ਰੱਖਿਆ ਹੈ ਕਿ ਜੇ ਹੋ ਸਕੇ ਤਾਂ ਕਿਸੇ ਇਕ ਪਉੜੀ ਦਾ ਅਰਥ ਕਰਨ ਵਿਚ ਪਉੜੀ ਦੇ ਸ਼ਬਦਾਂ ਨਾਲੋਂ ਦੁਗਣੇ ਤੋਂ ਵਧ ਸ਼ਬਦ ਨਹੀਂ ਵਰਤਣੇ। ਇਸ ਦਾ ਲਾਭ ਇਹ ਹੈ ਕਿ ਪਾਠਕ ਮੂਲ ਪਾਠ ਦਾ ਟਾਕਰਾ ਅਨੁਵਾਦ ਦੇ ਪਾਠ ਨਾਲ ਆਸਾਨੀ ਨਾਲ ਕਰ ਸਕੇ ਤੇ ਭੁਲ-ਚੁਕ ਫੜ ਸਕੇ। ਇਸ ਨਾਲ ਪੜ੍ਹਨ ਵਾਲੇ ਦਾ ਹੌਸਲਾ ਵਧੇਗਾ ਤੇ ਉਸ ਨੂੰ ਬਾਣੀ ਸਮਝਣ ਦੀ ਯੋਗਤਾ ਤੇ ਉਸ ਉੱਤੇ ਪਰਤੀਤ ਬੱਝੇਗੀ। ਇਹ ਮੂੜ੍ਹ ਪ੍ਰਣ ਨਹੀਂ, ਇਹ ਇਕ ਪਾਲਣਯੋਗ ਹਦਾਇਤ ਹੈ; ਯਥਾ ਲੋੜ ਪੰਕਤੀ ਪ੍ਰਤਿ ਪੰਕਤੀ ਘੱਟ ਵੱਧ ਸ਼ਬਦ ਪ੍ਰਯੋਗ ਹੋ ਸਕਦੇ ਹਨ। ਸੂਤਰ ਸਾਹਿਤ, ਕੁਰਾਨ ਆਦਿ ਦਾ ਅਨੁਵਾਦ ਲੋੜ ਤੋਂ ਵਾਧੂ ਪਦਾਂ ਵਿਚ ਨਹੀਂ ਕੀਤਾ ਜਾਂਦਾ ਤੇ ਵਿਆਖਿਆ ਜੁਦਾ ਹੁੰਦੀ ਹੈ। ਸੂਤਰ ਬੱਧ ਪੰਕਤੀਆਂ ਵਿਚ ਅਰਥ ਲਈ ਦੁਗਣੇ ਤੋਂ ਵੱਧ ਸ਼ਬਦਾਂ ਦੀ ਲੋੜ ਵਾਪਰ ਜਾਂਦੀ ਹੈ।
- ਪਦ ਅਰਥ : ਜਪੁ ਬਾਣੀ ਦੀ ਸ਼ਬਦਾਵਲੀ ਦੇ ਪਦਾਂ, ਸਮਾਸਾਂ (ਸੰਯੁਕਤ ਪਦਾਂ ਜਿਵੇਂ ਸਤਿਨਾਮੁ) ਵਾਕਅੰਸ਼ਾਂ, ਮੁਹਾਵਰਿਆਂ ਆਦਿ ਦੀ ਖੋਲ੍ਹਕੇ ਵਿਚਾਰ/ਵਿਆਖਿਆ ਕੀਤੀ ਹੈ; ਪਦਾਂ ਦੇ ਅਨੇਕ ਸਮਾਨਅਰਥ ਜੋ ਉਲੱਥੇ ਵਿਚ ਅਦਲ ਬਦਲ ਕੇ ਵਰਤੇ ਜਾ ਸਕਦੇ ਹਨ, ਅਲਪ ਵਿਸ਼ਰਾਮ (,) ਨਾਲ ਜੁਦੇ ਕੀਤੇ ਹਨ। ਜਦ ਸਮਾਨਅਰਥ ਪਦਾਂ ਦੇ ਭਾਵ ਵਿਚ ਕੁਝ ਅੰਤਰ ਜਾਪੇ ਤਾਂ ਅਰਧ ਵਿਸ਼ਰਾਮ (;) ਨਾਲ ਅਲਗ ਕਰ ਦਿੱਤੇ ਹਨ। ਜੇ ਵਿਪ੍ਰੀਤ ਅਰਥ ਦੱਸਣ ਦੀ ਲੋੜ ਸਮਝੀ ਹੈ ਤਾਂ ਅਰਧ ਵਿਸ਼ਰਾਮ ਤੋਂ ਮਗਰੋਂ ਇਸ ਨੂੰ ਵਿਆਖਿਆ ਗਿਆ ਹੈ। ਇਸੇ ਢੰਗ ਨਾਲ ਜੇ ਟੀਕਾ ਟਿੱਪਣੀ ਕਰਨ ਦੀ ਲੋੜ ਪਈ ਹੈ ਤਾਂ ਵੀ ਅਰਧ ਵਿਸ਼ਰਾਮ ਵਰਤਿਆ ਹੈ। ਜਦ ਇਕ ਪਦ/ਸ਼ਬਦ ਦੀ ਕਹਾਣੀ ਮੁਕ ਗਈ ਤਾਂ ਪੂਰਣ ਵਿਸ਼ਰਾਮ ਡੰਡਾ ਲਾ ਦਿੱਤਾ ਹੈ।
- ਕ੍ਰਿਆ ਵਿਚਾਰ : ਕ੍ਰਿਆ ਵਿਚਾਰ ਵਿਚ ਸ਼ਬਦ ਦੀ ਵਿਭਕਤੀ, ਕ੍ਰਿਆ ਦੇ ਕਾਲ ਰੂਪ ਆਦਿ ਉੱਤੇ ਵਿਚਾਰ ਜਾਂ ਟੀਕਾ ਟਿਪਣੀ ਯਥਾ ਲੋੜ ਕੀਤੀ ਹੈ। ਜਿਵੇਂ ਕ੍ਰਿਆ ਪਦਾਂ, 'ਸੋਚਿ', 'ਸੋਚੀ' ਦੇ ਕਾਲ, ਤੇ 'ਦੇਹੀ' ਦੇ ਦੋ-ਕਾਲ ਆਦਿ ਪ੍ਰਯੋਗਾਂ ਦੀ ਵਿਆਖਿਆ ਕੀਤੀ ਹੈ।
- ਵਿਚਾਰ : ਇਸ ਭਾਗ ਵਿਚ ਜੋ ਉਤਲੇ ਤਿੰਨ ਅੰਕਾਂ ਵਿਚ ਨਹੀਂ ਦੱਸਿਆ ਗਿਆ, ਉਸ ਨੂੰ ਦੱਸਣ ਦਾ ਯਤਨ ਕੀਤਾ ਹੈ। ਵਿਸ਼ੇਸ ਕਰਕੇ ਗੁਰਮਤਿ ਅਤੇ ਪਉੜੀ ਦੇ ਵਿਸ਼ੇਸ਼ ਵਿਸ਼ੇ ਆਦਿ ਬਾਰੇ ਵਿਚਾਰ ਕੀਤੀ ਹੈ।
- ਵਿਸ਼ੇਸ਼ ਵਿਚਾਰ : ਜਦ ਅਤਿਰਿਕਤ ਵਿਚਾਰ ਦੀ ਲੋੜ ਹੋਵੇ ਤਾਂ ਵਿਸ਼ੇਸ਼ ਜਾਂ ਵਿਸੇਖ ਵਿਚਾਰ ਸੁਰਖ਼ੀ ਦਿੱਤੀ ਹੈ। ਆਦਿ।

- ਕਿਤੇ-ਕਿਤੇ ਸੂਚਨਾ ਜਾਂ ਟਿੱਪਣੀ ਵਾਰਤਾ ਦੇ ਵਿਚ ਹੀ ਦਿੱਤੀ ਹੈ। ਇਹ ਨੇਮ ਦੇ ਉਲਟ ਭਾਵੇਂ ਹੋਵੇ, ਪਰ ਪਾਠੀ ਲਈ ਸਹਾਇਕ ਹੈ।
- ਵਿਸਤਾਰ ਨਾਲ ਉੱਪਰ ਕਿਹਾ ਹੈ ਕਿ ਪਉੜੀਆਂ ਵਿਚ ਉਦਾਹਰਣ ਸ਼ਬਦਾਂ, ਵਾਕਅੰਸ਼ਾ ਜਾਂ ਪਰਿਭਾਸ਼ਕ ਸ਼ਬਦਾਂ ਆਦਿ ਨੂੰ ਸਪਸ਼ਟ ਕਰਨ ਲਈ ਲਏ ਹਨ ਨਾ ਕਿ ਜਪੁ ਬਾਣੀ ਦੇ ਅਰਥ ਸਿਧ ਕਰਨ ਲਈ। ਜੋ ਉਦਾਹਰਣ ਲਏ ਹਨ ਉਹ ਥੋੜ੍ਹੇ ਲੰਬੇ ਰਖੇ ਹਨ ਤਾਂ ਜੋ ਸ਼ਬਦ ਪ੍ਰਯੋਗ ਦੇ ਸੰਦਰਭ ਅਤੇ ਸਾਰੇ ਉਦਾਹਰਣ ਦੇ ਸਿਧਾਂਤ ਦੀ ਸੂਝ ਵੀ ਹੋ ਜਾਵੇ; ਇਹ ਦੋਹਰਾ ਫਲ ਹੈ। ਸੰਜੋਗ ਨਾਲ ਇਹ ਅਕਸਰ ਉਦਾਹਰਣ ਗੁਰਮਤਿ ਸਿੱਧਾਂਤ ਵਿਚ ਬਹੁਤ ਗੂੜ੍ਹ ਹਨ। ਇਨ੍ਹਾਂ ਦਾ ਵੀ ਧਿਆਨਪੂਰਵਕ ਅਧਿਐਨ ਕਰਨ ਦੀ ਚੇਸ਼ਟਾ ਕਰ ਲੈਣੀ। ਉਦਾਹਰਣਾਂ ਦੇ ਨਾਲ ਸਾਰੇ ਜਾਂ ਲੋੜ ਅਨੁਸਾਰ ਅਰਥ ਤੇ ਪਦ ਅਰਥ, ਨਵੇਂ ਆਪ ਕੀਤੇ ਹੋਏ ਹਨ।
- ਸਾਰੇ ਪਦਾਂ ਦਾ ਅਰਥ ਹੋ ਸਕਦਾ ਹੈ, ਪਰ ਫਿਰ ਵੀ ਕਈ ਜਪੁ ਬਾਣੀ ਦੇ ਮੂਲ ਪਦ ਅਰਥਾਂ ਵਿਚ ਵਰਤੇ ਹਨ। ਪਾਠਕ ਹਰ ਪਦ ਨੂੰ 'ਪਦ ਜਾਂ ਸ਼ਬਦ ਵਿਚਾਰ' ਹੇਠ ਚੰਗੀ ਤਰ੍ਹਾਂ ਸਮਝ ਲਵੇ। ਪਦਾਂ ਤੇ ਵਾਕਅੰਸ਼ਾਂ ਦੇ ਸਮਾਨਾਰਥ ਬਰਾਬਰ ਉਪਯੋਗੀ ਹਨ, ਪਰ ਕਿਸੇ ਪਦ ਦੀ ਆਭਾ ਵਾਕ ਵਿਚ ਅਧਿਕ ਹੋ ਸਕਦੀ ਹੈ। ਕੋਈ ਵੀ ਸ਼ਬਦਾਰਥ ਵਰਤਿਆ ਜਾ ਸਕਦਾ ਹੈ, ਪਰ ਉਲੱਥੇ ਦਾ ਭਾਵ ਨਹੀਂ ਬਦਲਣਾ ਚਾਹੀਦਾ; ਵਾਕ ਰਚਨਾ ਦਾ ਖ਼ਿਆਲ ਰਖਣਾ ਹੈ।
- ਸ਼ਬਦਾਂ ਦੇ ਅਰਥ ਵਿਆਕਰਣ ਦੇ ਅਨੁਸਾਰ ਹੋਣੇ ਚਾਹੀਦੇ ਹਨ। ਇਹ ਨੇਮ ਹਰ ਪਉੜੀ ਵਿਚ ਪ੍ਰਯੋਗ ਕੀਤਾ ਹੈ। ਬਹੁਤ ਸਾਰੇ ਲਿਖਾਰੀ ਲਿਖਣ ਵੇਲੇ ਅਰਥਾਂ 'ਤੇ ਖੋਜ ਨਹੀਂ ਕਰਦੇ ਤੇ ਜੋ ਉਨ੍ਹਾਂ ਨੂੰ ਸਮਝ ਨਹੀਂ ਆਉਂਦਾ, ਉਸ ਨੂ ਛੱਡ ਕੇ ਅੱਗੇ ਲੰਘ ਜਾਂਦੇ ਹਨ। ਇਸ ਕਿਰਤ ਵਿਚ ਇਸ ਭੁੱਲ ਤੋਂ ਬਚਣ ਦੀ ਕੋਸ਼ਿਸ਼ ਕੀਤੀ ਹੈ, ਪਰ ਹਰ ਕੋਈ ਭੁੱਲਣਹਾਰ ਹੈ!

ਕੁਝ ਲਿਖਾਰੀ ਦਲੀਲ ਦਿੰਦੇ ਹਨ ਕਿ ਅਰਬੀ ਅਥਵਾ ਫ਼ਾਰਸੀ ਦੇ ਸ਼ਬਦਾਂ ਦੇ ਜੁਟ ਸੰਸਕ੍ਰਿਤ ਅਥਵਾ ਦੂਸਰੀਆਂ ਭਾਰਤੀ ਭਾਸ਼ਾਵਾਂ ਦੇ ਸਮਾਨ ਜਾਂ ਵਿਪ੍ਰੀਤ ਅਰਥਕ ਪਦਾਂ ਨਾਲ ਨਹੀਂ ਹੋ ਸਕਦੇ ਪਰ ਬਾਣੀ ਵਿਚ ਤੇ ਅਜੋਕੀ ਭਾਸ਼ਾ ਵਿਚ ਮਿਸਾਲਾਂ ਹਨ; ਜਿਵੇਂ : ਤਨ-ਦੇਹ, ਸੁਬਹ-ਸਵੇਰ, ਮੂਤ-ਪਲੀਤੀ, ਸਰਮਖੰਡ, ਕਰਮਖੰਡ ਆਦਿ। ਇਸ ਤਰ੍ਹਾਂ ਦਾ ਕੋਈ ਨੇਮ ਨਹੀਂ ਹੈ।

ਇਸ ਕਿਰਤ ਵਿਚ ਜਪੁ ਬਾਣੀ ਦਾ ਠੀਕ ਅਰਥ ਕਰਨਾ ਸਹੀ ਨੇਮ ਹੈ। ਪਦ ਅਰਥ, ਵਿਚਾਰ ਆਦਿ ਅਰਥ ਸਮਝਣ ਤੇ ਸਿੱਖਣ ਲਈ ਹੈ। ਜਦ ਅਰਥ ਪੜ੍ਹ ਕੇ ਮੂਲ ਬਾਣੀ ਨਾਲ ਤੁਲਨਾ ਕਰੋ ਤਾਂ ਦੋਹਾਂ ਦੇ ਅਰਥ ਇੱਕੋ ਜਹੇ ਲਗਣੇ ਚਾਹੀਦੇ ਹਨ। ਗੁਰਬਾਣੀ ਦੇ ਅਜੋਕੀ ਪੰਜਾਬੀ ਵਿਚ ਉਲੱਥੇ ਵਿਚ ਸ਼ਬਦਾਂ ਦਾ ਵਾਧਾ ਜ਼ਰੂਰ ਹੋ ਜਾਂਦਾ ਹੈ। ਕਵਿਤਾ ਤੇ ਸੂਤਰ ਰੂਪ ਕਵਿਤਾ ਜਾਂ ਵਾਰਤਾ ਵਿਚ ਕੋਈ ਨ ਕੋਈ ਸ਼ਬਦ ਅਲੋਪ ਹੁੰਦਾ ਹੈ, ਉਹ ਵੀ ਲਿਖਣਾ ਪੈਂਦਾ ਹੈ। ਵਿਭਕਤੀ ਰੂਪ ਸ਼ਬਦਾਂ ਤੋਂ ਅਜੋਕੀ ਪੰਜਾਬੀ ਵਿਚ ਸ਼ਬਦ ਨਾਲ ਸੰਬੰਧਕ ਜੋੜ ਲਾ ਕੇ ਅਰਥ ਹੁੰਦੇ ਹਨ। ਜਿਵੇਂ ਉੱਪਰ ਕਿਹਾ ਹੈ ਇਹ ਸਿੱਖਣਾ ਕਠਨ ਨਹੀਂ ਪਰ ਸਮੇਂ ਦੀ ਨਿਸ਼ਚਿਤ ਲੋੜ ਹੈ ਜੋ ਸਹਿਜ ਵਿਚ ਹੋ ਸਕਦਾ ਹੈ।

ਹੁਣ ਗੁਰਬਾਣੀ ਤੇ ਚਾਰ ਹੋਰ ਸ਼ਬਦਾਂ ਦੇ ਅਰਥਾਂ ’ਤੇ ਵਿਚਾਰ ਕਰਦੇ ਹਾਂ ਜੋ ਅਰਥ ਦ੍ਰਿਸ਼ਟਾਂਤ ਲਈ ਕੀਤੇ ਹਨ: ਜਪੁ ਬਾਣੀ ਦੀ ਵਿਚਾਰ ਵਿਚ ਜਗ੍ਹਾ-ਜਗ੍ਹਾ ਦੇਖਣਾ।

੧: **ਗੁਰਬਾਣੀ** - ਬੜੀ ਬਾਣੀ, ਵਾਹਿਗੁਰੂ-ਬਾਣੀ, ਵਾਹਿਗੁਰੂ ਬਾਰੇ ਜਾਂ ਵਾਹਿਗੁਰੂ ਦੀ ਬਾਣੀ; ਗੁਰੂਆਂ ਤੇ ਭਗਤਾਂ ਦੀ ਬਾਣੀ, ਸਾਰੀ ਬਾਣੀ; ਤੁਲਨਾ ਦੇਵਵਾਣੀ = ਦੇਵਬਾਣੀ - ਦਿਵਬਾਣੀ, ਆਕਾਸ਼ਵਾਣੀ। ਗੁਰੂ ਦੀ ਵਿਆਖਿਆ ਦੇਖੋ ਮੂਲ-ਸੂਤਰ ਦੀ ਵਿਚਾਰ ਵਿਚ ਗੁਰਪ੍ਰਸਾਦਿ ਨਾਲ। ਬਾਣੀ - ਸ਼ਬਦ, ਗੁਰਬਾਣੀ ਭੀ, ਭਾਸ਼ਣ, ਬਚਨ, ਪ੍ਰਸ਼ੰਸਾ। ਬਾਣੀ ਇਸ ਜਗ ਮਹਿ ਚਾਨਣ ॥ ਸਿੱਖ ਵਾਸਤੇ ਗੁਰਬਾਣੀ ਦੇ ਅਰਥ ਗੁਰੂਆਂ ਦੀ ਬਾਣੀ ਨਹੀਂ। ਹਾਂ, ਜਦ ਇਕ ਗੁਰੂ ਜਾਂ ਇਕ ਭਗਤ ਦੀ ਬਾਣੀ ਵੇਰਵੇ ਨਾਲ ਕਹੀਏ; ਜਿਵੇਂ: ਨਾਨਕ ਬਾਣੀ ਜਾਂ ਕਬੀਰ ਬਾਣੀ ਤਾਂ ਠੀਕ ਹੈ।

ਉਪਰੋਕਤ ਸ਼ੁੱਧ ਪਰਿਭਾਸ਼ਾ ਹੈ। ਗੁਰਬਾਣੀ ਦੀ ਇਸ ਪਰਿਭਾਸ਼ਾ ਨਾਲ ਸਾਰੀ ਬਾਣੀ ਗੁਰਬਾਣੀ ਦੇ ਦਾਇਰੇ ਵਿਚ ਆ ਜਾਂਦੀ ਹੈ। ਗੁਰਬਾਣੀ ਤੇ ਭਗਤ ਬਾਣੀ ਦਾ ਵਿਤਕਰਾ ਤੇ ਇਸ ਉੱਪਰ ਵਿਵਾਦ ਮੁਕ ਸਕਦਾ ਹੈ।

੨: **ਸਤਿਗੁਰੁ** - ਵਾਹਿਗੁਰੂ, ਗੁਰੂ ਜੋ ਸੱਚ/ਸਤਿ ਹੈ; ਸਤਿ ਨੂੰ ਮੰਨਣ ਵਾਲਾ ਗੁਰੂ, ਸਤਿ ਦਾ ਚਰਚਾ ਕਰਨ ਵਾਲਾ ਗੁਰੂ ਜਿਵੇਂ ਸਤਿਗੁਰ ਜਾਂ ਸਤਿਗੁਰੂ ਨਾਨਕ; ਅਰਥ ਸੰਦਰਭ ਤੋਂ ਸਮਝ ਆ ਜਾਂਦੇ ਹਨ।

੩: **ਗੁਰਮੁਖਿ** - ਵਾਹਿਗੁਰੂ, ਵੱਡਾ ਪਰਧਾਨ; ਗੁਰਮੁਖ; ਪਰਧਾਨ ਵਾਹਿਗੁਰੂ ਨੇ, ਦੇਖੋ ਪਉ.੫, ਪੰਕ.੭; ਪੰਜਾਬੀ ਲਿੱਪੀ, = ਗੁਰਮੁਖੀ ਲਿੱਪੀ; ਤੁਲਨਾ ਦੇਵਨਾਗਰੀ ਲਿੱਪੀ। ਗੁਰਮੁਖਿ ਸ਼ਬਦ ਗੁਰ ਅਤੇ ਮੁਖਿ ਦੋ ਪਦਾਂ ਤੋਂ ਬਣਿਆ ਹੈ, ਅਰਥ ਨਾ ਗੁਰੂ ਹੈ ਤੇ ਨਾ ਮੁਖਿ ਹੈ, ਇਸ ਦਾ ਅਰਥ ਇਨ੍ਹਾਂ ਦੋਵਾਂ ਭਾਵਾਂ ਤੋਂ ਵੱਖਰਾ ਹੈ ਸੋ ਅਰਥ ਹੈ ‘ਵੱਡਾ ਮੁਖੀ ਭਾਵ: ੧. ਵਾਹਿਗੁਰੂ, ੨. ਵਾਹਿਗੁਰੂ ਵਿਚ ਜਾਂ ਵਾਹਿਗੁਰੂ ਦੁਆਰਾ। ਗੁਰਮੁਖਿ - ਗੁਰੂ ਦੀ ਭੇਂਟ ਵਿਚ, ਗੁਰੂ ਹਾਜ਼ਰੀ ਵਿਚ, ਵਾਹਿਗੁਰੂ ਦਾ ਬੰਦਾ; ਗੁਰੂ ਵਲ ਹੈ ਜਿਸ ਦਾ ਮੁਖ, ਇਹ ਅਰਥ ਚੰਗੇ ਲਗਦੇ ਹਨ, ਪਰ ਆਮ ਤੌਰ ’ਤੇ ਹਰ ਪ੍ਰਯੋਗ ਵਿਚ ਇਹ ਅਰਥ ਉਚਿਤ ਨਹੀਂ ਹਨ। ਪਰ ਗੁਰਮੁਖਿ ਤੇ ਮਨਮੁਖਿ ਪ੍ਰਾਣੀ ਹਨ ਭਾਵ ਹੈ ਵਾਹਿਗੁਰੂ ਵਿਚ ਹੈ ਜਿਸ ਦਾ ਚਿਤ ਆਪਣੇ ਮਨ ਵਿਚ ਹੈ ਜਿਸ ਦਾ ਚਿਤ ਕ੍ਰਮਵਾਰ ਅਨੁਵਾਦ ਹੈ: ਗੁਰਮੁਖਿਆ ਤੇ ਮਨਮੁਖਿਆ। ਦੇਖੋ ਨਾ ਗੁਰਮੁਖਿ ਸਬਦ ਅਰਥ ਨਾਲ ਕਿੰਨਾ ਗਰਭਿਤ ਹੈ!

੪: **ਅੰਮ੍ਰਿਤ** - ਅਵਿਨਾਸ਼ੀ, ਅਕਾਲ (ਕਾਲਾਤੀਤ), ਵਾਹਿਗੁਰੂ। ਅੰਮ੍ਰਿਤਬਾਣੀ = ਗੁਰਬਾਣੀ; ਅੰਮ੍ਰਿਤ ਤੇ ਗੁਰੂ (ੴ) ਹੀ ਅਵਿਨਾਸ਼ੀ ਹੈ; ਅੰਮ੍ਰਿਤ ਵੇਲਾ - ਅਵਿਨਾਸ਼ੀ ਵੇਲਾ, ਅਵਿਨਾਸ਼ੀ ਦਾ ਵੇਲਾ, ਉਸ ਦੇ ਨਾਂ ਲੈਣ ਦਾ ਵੇਲਾ, ਪਰਮਾਤਮਾ ਦਾ/ਲਈ ਵੇਲਾ, ਸਭ ਵੇਲਾ ਉਸ ਦਾ ਹੈ; ਸਾਡੇ/ਤੁਹਾਡੇ ਲਈ ਸਭ ਤੋਂ ਉਚਿਤ ਵੇਲਾ, ਅਕਸਰ ਸੁਵੇਰ (ਸੁਵੇਲ) ਨੂੰ ਅੰਮ੍ਰਿਤ ਵੇਲਾ ਗਿਣਦੇ ਹਨ; ਅੰਮ੍ਰਿਤਸਰ- ਅੰਮ੍ਰਿਤ ਦਾ ਸਰੋਵਰ ਨਾਲੋਂ ਕਲਪਿਤ ਵਿਨਾਸ਼ੀ ਸਰੋਵਰ ਭਾਵ ਵਾਹਿਗੁਰੂ।

੫: **ਗੁਰਮਤਿ**: ਗੁਰਮਤਿ - ਗੁਰਮਤ, (ਵਾਹਿ)ਗੁਰ ਦਾ ਸਿੱਧਾਂਤ, ੴ ਨਿਰਭਰ

ਫ਼ਲਸਫ਼ਾ, ਗੁਰੂ ਸਿੱਧਾਂਤ, ਇਕਓਅੰਕਾਰੀ ਧਰਮ, ਸਿੱਖ ਦਰਸ਼ਨ। ਇਹ ਸਿੱਧਾਂਤ ਹੁਕਮ ਵਿਚ ਰਹਿਕੇ ਗਿਆਨਵਾਦ ਹੈ।

ਬਾਣੀ ਵਿਚ ਇਹ ਸ਼ਬਦ ਇਨ੍ਹਾਂ ਸਾਰਿਆਂ ਅਤੇ ਸ਼ਾਇਦ ਹੋਰ ਅਰਥਾਂ ਵਿਚ ਪ੍ਰਯੋਗ ਹੁੰਦੇ ਹਨ। ਸਮਸਤ ਪਦਾਂ ਦੇ ਅਰਥਾਂ ਵਿਚ ਧਿਆਨ ਦੇਣਾ ਹੈ।

ਭੂਮਿਕਾ ਦੇ ਅੰਤ 'ਤੇ ਕੁਝ ਉਦਾਹਰਣ ਪੇਸ਼ ਹਨ। ਜਪੁ ਬਾਣੀ ਦਾ ਅਧਿਐਨ ਕਰਨ ਤੋਂ ਪਹਿਲਾਂ ਇਨ੍ਹਾਂ ਨੂੰ ਅੱਛੀ ਬਿਰਤੀ ਲਾਕੇ ਪੜ੍ਹੋ ਤੇ ਫਿਰ ਜਦ ਜਪੁ ਬਾਣੀ ਦਾ ਤਾਤਪਰਜ ਪੂਰਾ ਸਮਝ ਲਿਆ ਤਾਂ ਇਨ੍ਹਾਂ ਉਦਾਹਰਣਾਂ ਨੂੰ ਫਿਰ ਪੜ੍ਹੋ; ਪਹਿਲਾਂ ਨਾਲੋਂ ਆਸਾਨ ਤੇ ਸੁਸਵਾਦੀ ਲੱਗਣਗੇ।

- ਨਿਰਗੁਣੁ ਸਰਗੁਣੁ ਆਪੇ ਸੋਈ ॥ ਤਤੁ ਪਛਾਣੈ ਸੋ ਪੰਡਿਤੁ ਹੋਈ ॥ ਆਪਿ ਤਰੈ ਸਗਲੇ ਕੁਲ ਤਾਰੈ ਹਰਿ ਨਾਮੁ ਮੰਨਿ ਵਸਾਵਣਿਆ ॥ ੧ ॥ ਮ: ੩ ॥ ੧੨੮-੧੩ ॥
- ਆਪੇ ਪੇਡੁ ਬਿਸਥਾਰੀ ਸਾਖ ॥ ਅਪਨੀ ਖੇਤੀ ਆਪੇ ਰਾਖ ॥ ੧ ॥ ਜਤ ਕਤ ਪੇਖਉ ਏਕੈ ਓਹੀ ॥ ਘਟ ਘਟ ਅੰਤਰਿ ਆਪੇ ਸੋਈ ॥ ੧ ॥ ਰਹਾਉ ॥ ਆਪੇ ਸੂਰੁ ਕਿਰਣਿ ਬਿਸਥਾਰੁ ॥ ਸੋਈ ਗੁਪਤੁ ਸੋਈ ਆਕਾਰੁ ॥ ੨ ॥ ਸਰਗੁਣ ਨਿਰਗੁਣ ਥਾਪੈ ਨਾਉ ॥ ਦੁਹ ਮਿਲਿ ਏਕੈ ਕੀਨੋ ਠਾਉ ॥ ੩ ॥ ਕਹੁ ਨਾਨਕ ਗੁਰਿ ਭ੍ਰਮੁ ਭਉ ਖੋਇਆ ॥ ਅਨਦ ਰੂਪੁ ਸਭੁ ਨੈਨ ਅਲੋਇਆ ॥ ਮ: ੪ ॥ ੩੮੭-੧੬ ॥
- ਹਿੰਦੂ ਤੁਰਕ ਕਹਾ ਤੇ ਆਏ ਕਿਨਿ ਏਹ ਰਾਹ ਚਲਾਈ ॥ ਦਿਲ ਮਹਿ ਸੋਚਿ ਬਿਚਾਰਿ ਕਵਾਦੇ ਭਿਸਤ ਦੋਜਕ ਕਿਨਿ ਪਾਈ ॥ ਕਬੀਰ ॥ ੪੭੭-੧੪ ॥
- ਨਾਨਕ ਸਤਿਗੁਰਿ ਭੇਟਿਐ ਪੂਰੀ ਹੋਵੈ ਜੁਗਤਿ ॥ ਹਸੰਦਿਆ ਖੇਲੰਦਿਆ ਪੈਨੰਦਿਆ ਖਾਵੰਦਿਆ ਵਿਚੇ ਹੋਵੈ ਮੁਕਤਿ ॥ ੨ ॥ ਮ: ੫ ॥ ੫੨੨-੧੦ ॥
- ਥਾਲੈ ਵਿਚਿ ਤੈ ਵਸਤੂ ਪਈਓ ਹਰਿ ਭੋਜਨੁ ਅੰਮ੍ਰਿਤੁ ਸਾਰੁ ॥ ਜਿਤੁ ਖਾਧੈ ਮਨੁ ਤ੍ਰਿਪਤੀਐ ਪਾਈਐ ਮੋਖ ਦੁਆਰੁ ॥ ਇਹੁ ਭੋਜਨੁ ਅਲਭੁ ਹੈ ਸੰਤਹੁ ਲਭੈ ਗੁਰ ਵੀਚਾਰਿ ॥ ਏਹ ਮੁਦਾਵਣੀ ਕਿਉ ਵਿਚਹੁ ਕਢੀਐ ਸਦਾ ਰਖੀਐ ਉਰਿ ਧਾਰਿ ॥ ਏਹ ਮੁਦਾਵਣੀ ਸਤਿਗੁਰੂ ਪਾਈ ਗੁਰਸਿਖਾ ਲਧੀ ਭਾਲਿ ॥ ਨਾਨਕ ਜਿਸੁ ਬੁਝਾਏ ਸੁ ਬੁਝਸੀ ਹਰਿ ਪਾਇਆ ਗੁਰਮੁਖਿ ਘਾਲਿ ॥ ਮ: ੩ ॥ ੬੪੫-੧੨ ॥
- ਪਰਿਓ ਕਾਲੁ ਸਭੈ ਜਗ ਊਪਰ ਮਾਹਿ ਲਿਖੇ ਭ੍ਰਮ ਗਿਆਨੀ ॥ ਕਹੁ ਕਬੀਰ ਜਨ ਭਏ ਖਾਲਸੇ ਪ੍ਰੇਮ ਭਗਤਿ ਜਿਹ ਜਾਨੀ ॥ ਕਬੀਰ ॥ ੬੫੫-੧॥
- ਗਿਆਨੁ ਧਿਆਨੁ ਕਿਛੁ ਕਰਮੁ ਨ ਜਾਨਾ ਨਾਹਿਨ ਨਿਰਮਲ ਕਰਣੀ ॥ ਸਾਧਸੰਗਤਿ ਕੈ ਅੰਚਲਿ ਲਾਵਹੁ ਬਿਖਮ ਨਦੀ ਜਾਇ ਤਰਣੀ ॥ ੧ ॥ ਸੁਖ ਸੰਪਤਿ ਮਾਇਆ ਰਸ ਮੀਠੇ ਇਹ ਨਹੀ ਮਨ ਮਹਿ ਧਰਣੀ ॥ ਹਰਿ ਦਰਸਨ ਤ੍ਰਿਪਤਿ ਨਾਨਕ ਦਾਸ ਪਾਵਤ ਹਰਿ ਨਾਮ ਰੰਗ ਆਭਰਣੀ ॥ ੨ ॥ ਮ: ੫ ॥ ੭੦੨-੧੦ ॥
- ਕਵਨੁ ਨਰਕੁ ਕਿਆ ਸੁਰਗੁ ਬਿਚਾਰਾ ਸੰਤਨ ਦੋਊ ਰਾਦੇ ॥ ਹਮ ਕਾਹੂ ਕੀ ਕਾਣਿ ਨ ਕਢਤੇ ਅਪਨੇ ਗੁਰ ਪਰਸਾਦੇ ॥ ੫ ॥ ੧੬ ॥ ਕਬੀਰ ॥ ੯੬੯-੧੬ ॥

- ਜਿਸੁ ਗ੍ਰਿਹਿ ਬਹੁਤੁ ਤਿਸੈ ਗ੍ਰਿਹਿ ਚਿੰਤਾ ॥ ਜਿਸੁ ਗ੍ਰਿਹਿ ਥੋਰੀ ਸੁ ਫਿਰੈ ਭ੍ਰਮੰਤਾ ॥ ਦੁਹੂ ਬਿਵਸਥਾ ਤੇ ਜੋ ਮੁਕਤਾ ਸੋਈ ਸੁਹੇਲਾ ਭਾਲੀਐ ॥ ਮ: ੫ ॥ ੧੦੧੯-੮॥
- ਕਾਗਉ ਹੋਇ ਨ ਊਜਲਾ ਲੋਹੇ ਨਾਵ ਨ ਪਾਰੁ ॥ ਪਿਰਮ ਪਦਾਰਥੁ ਮੰਨਿ ਲੈ ਧੰਨੁ ਸਵਾਰਣਹਾਰੁ ॥ ੧ ॥ ੧੦ ॥ ਮ: ੩ ॥ ੧੦੮੯-੧੬ ॥
- ਸਭੁ ਕੋਈ ਚਲਨ ਕਹਤ ਹੈ ਊਹਾਂ ॥ ਨਾ ਜਾਨਉ ਬੈਕੁੰਠੁ ਹੈ ਕਹਾਂ ॥ ੧ ॥ ਰਹਾਉ ॥ ਆਪ ਆਪ ਕਾ ਮਰਮੁ ਨ ਜਾਨਾਂ ॥ ਬਾਤਨ ਹੀ ਬੈਕੁੰਠੁ ਬਖਾਨਾ ॥ ੧ ॥ ਜਬ ਲਗੁ ਮਨ ਬੈਕੁੰਠ ਕੀ ਆਸ ॥ ਤਬ ਲਗੁ ਨਾਹੀ ਚਰਨ ਨਿਵਾਸ ॥੨ ॥ ਖਾਈ ਕੋਟੁ ਨ ਪਰਲ ਪਗਾਰਾ ॥ ਨਾ ਜਾਨਉ ਬੈਕੁੰਠ ਦੁਆਰਾ ॥ ੩ ॥ ਕਹਿ ਕਮੀਰ ਅਬ ਕਹੀਐ ਕਾਹਿ ॥ ਸਾਧਸੰਗਤਿ ਬੈਕੁੰਠੈ ਆਹਿ ॥ ਕਬੀਰ ॥ ੧੧੬੧-੧੦ ॥
- ਥਾਲ ਵਿਚਿ ਤਿੰਨਿ ਵਸਤੂ ਪਈਓ ਸਤੁ ਸੰਤੋਖੁ ਵੀਚਾਰੋ ॥ ਅੰਮ੍ਰਿਤ ਨਾਮੁ ਠਾਕੁਰ ਕਾ ਪਇਓ ਜਿਸ ਕਾ ਸਭਸੁ ਅਧਾਰੋ ॥ ਜੇ ਕੋ ਖਾਵੈ ਜੇ ਕੋ ਭੁੰਚੈ ਤਿਸ ਕਾ ਹੋਇ ਉਧਾਰੋ ॥ ਏਹ ਵਸਤੁ ਤਜੀ ਨਹ ਜਾਈ ਨਿਤ ਨਿਤ ਰਖੁ ਉਰਿ ਧਾਰੋ ॥ ਤਮ ਸੰਸਾਰੁ ਚਰਨ ਲਗਿ ਤਰੀਐ ਸਭੁ ਨਾਨਕ ਬ੍ਰਹਮ ਪਸਾਰੋ ॥.੧.॥ ਮੁੰਦਾਵਣੀ ਮਹਲਾ ੫, ੧੪੨੯-੧੨ ॥

# ਪੰਜਾਬੀ ਵਰਣਮਾਲਾ : ਪੈਂਤੀ ਅੱਖਰੀ ਲਿੱਪੀ ਅਤੇ ਰੋਮਨ ਪੰਜਾਬੀ ਲਿੱਪੀ

ਸਪਸ਼ਟ ਰੂਪ ਤੋਂ ਇਹ ਵਿੱਦਿਆ ਦਾ ਸਾਧਾਰਣ, ਆਦਿ ਤੇ ਪ੍ਰਾਰੰਭਕ ਪਾਠ ਓਪਰਾ ਤੇ ਫ਼ਾਲਤੂ ਲੱਗੇਗਾ ਪਰ ਲਿੱਪੀ ਦੇ ਭੇਤ ਤੇ ਲਿੱਪੀਆਂ ਦੇ ਵਖਰੇਵੇਂ ਤਾਂ ਅੰਤਰ ਸਿੱਖਕਾਂ ਨੂੰ ਦੱਸੇ ਨਹੀਂ ਜਾਂਦੇ ਜਿਸ ਦੇ ਕਾਰਣ ਪ੍ਰਾਣੀ ਸਾਰੀ ਉਮਰ ਅਸ਼ੁੱਧ ਉਚਾਰਣ ਆਦਿ ਨਾਲ ਜੀਵਨ ਨਿਭਾਈ ਜਾਂਦਾ ਹੈ। ਇਹ ਕੋਈ ਨਵੀਂ ਗੱਲ ਨਹੀਂ, ਫ਼ਾਰਸੀ ਤੇ ਅਰਬੀ ਦੀਆਂ ਲਿੱਪੀਆਂ ਵੀ ਰੋਮਨ ਲਿੱਪੀ ਵਾਂਗ ਹੀ ਸਨ/ਹਨ। ਮੈਂ ਬਹੁਤ ਵਿਸਤਾਰ ਵਿਚ ਨਹੀਂ ਜਾਣਾ ਚਾਹੁੰਦਾ, ਸਿਰਫ਼ ਕੁਝ ਸਪਸ਼ਟ ਤੇ ਮੂਲ ਤੱਥਾਂ ਉੱਤੇ ਵਿਚਾਰ ਹੋਵੇਗੀ।

ਕੋਈ ਵੀ ਗੱਲ-ਬਾਤ ਧੁਨੀਆਂ ਦੇ ਮੇਲ ਜੋੜ ਨਾਲ ਕੀਤੀ ਜਾਂਦੀ ਹੈ। ਹਿੰਦ ਉਪਦੀਪ ਦੀਆਂ ਸੰਸਕ੍ਰਿਤ ਆਧਾਰੀ ਬੋਲੀਆਂ ਦੀਆਂ ਮੂਲ ਧੁਨੀਆਂ ਨੂੰ ਵਰਣ/ਅੱਖਰ ਆਖਿਆ ਜਾਂਦਾ ਹੈ। ਕ੍ਰਮਵਾਰ ਵਰਣਾਂ/ਧੁਨੀਆਂ ਤੋਂ ਸ਼ਬਦ, ਸ਼ਬਦਾਂ ਤੋਂ ਵਾਕ ਅਤੇ ਵਾਕਾਂ ਤੋਂ ਬਾਣੀ ਰਚੀ ਜਾਂਦੀ ਹੈ। ਲੋੜੀਂਦੇ ਵਰਣਾਂ ਦਾ ਸਮੂਹ ਵਰਣ-ਮਾਲਾ ਹੈ। ਚੇਤੇ ਰੱਖਣਯੋਗ ਹੈ ਕਿ ਵਰਣ ਦਾ ਏਥੇ ਅਰਥ ਵਿਸ਼ੇਸ਼ ਧੁਨੀ ਰੰਗ ਜਾਂ ਧੁਨੀ ਗੁਣ ਹੈ। ਅਥਾ ਵਰਣ-ਮਾਲਾ ਇਕ ਕਿਸਮ ਦੀ ਆਵਾਜ਼ਾਂ/ਧੁਨੀਆਂ ਦੀ ਵਰਨਾਲੀ ਹੈ ਜਿਵੇਂ ਕਿ ਪਰਕਾਸ਼ ਦੇ ਰੰਗਾਂ ਦੀ ਵਰਨਾਲੀ ਹੈ।

ਵਰਣ-ਮਾਲਾ ਦੇ ਅੱਖਰ ਅਤੇ ਕੁਝ ਹੋਰ ਚਿੰਨ੍ਹ ਜਿਨ੍ਹਾਂ ਨੂੰ ਲਗਾਂ/ਮਾਤਰਾਂ ਕਿਹਾ ਜਾਂਦਾ ਹੈ, ਮਿਲ ਕੇ ਲਿੱਪੀ (ਸਕਰਿਪਟ) ਅਖਵਾਉਂਦੇ ਹਨ। ਵਰਣ(ਾਂ) ਅਤੇ ਅੱਖਰ(ਾਂ) ਦੇ ਅੱਗੜ ਪਿੱਛੜ ਲਗ/ਮਾਤਰਾ ਦੇ ਮਿਲਾਪ ਤੋਂ ਉਤਪੰਨ ਛੋਟੀ ਤੋਂ ਛੋਟੀ ਧੁਨੀ ਅੱਖਰ ਹੈ। ਸੋ ਚੇਤੇ ਰਹੇ ਕਿ ਪੰਜਾਬੀ ਵਰਣ-ਮਾਲਾ ਦੇ ਚਿੰਨ੍ਹ (ਅਕਸਰ) ਅੱਖਰ ਹਨ ਅਤੇ ਏਸੇ ਕਰਕੇ ਵਰਣ-ਮਾਲਾ ਦਾ ਦੂਜਾ ਨਾਂ ਅੱਖਰ-ਮਾਲਾ ਵੀ ਉਚਿਤ ਹੈ।

ਪੰਜਾਬੀ ਭਾਸ਼ਾ ਦੀ ਲਿੱਪੀ ਦੇ ਪੈਂਤੀ (੩੫) ਅੱਖਰ/ਵਰਣ ਮੰਨੇ ਗਏ ਹਨ। ਗੁਰਬਾਣੀ ਇਨ੍ਹਾਂ ਅੱਖਰਾਂ ਵਿਚ ਹੀ ਲਿਖੀ ਜਾਂਦੀ ਹੈ। ਇਸ ਵਰਣਮਾਲਾ ਦੇ ਪਹਿਲੇ ਤਿੰਨ ਚਿੰਨ੍ਹਾਂ ਵਿਚੋਂ, ੳ, ਅ ਅਤੇ ੲ, ਤਿੰਨ ਸ੍ਵਰ ਜਾਂ ਸ੍ਵਰ ਅੱਖਰ ਕਹੇ/ਮੰਨੇ ਜਾਂਦੇ ਹਨ, ਪਰ ਇਹ ਕਹਿਣਾ ਦਰੁਸਤ ਨਹੀਂ ਹੈ। ਇਨ੍ਹਾਂ ਤਿੰਨ ਚਿੰਨ੍ਹਾਂ ੳ, ਅ ਅਤੇ ੲ ਦੀ ਸਥਿਤੀ ਨਿਰਾਲੀ ਹੋਣ ਕਰਕੇ ਬਹੁਤ ਸਮਝਣ ਦੀ ਲੋੜ ਹੈ। ਇਹ ਆਪਣੇ ਆਪ ਵਿਚ ਸ੍ਵਰ ਨਹੀਂ ਅਤੇ ਨਾ ਹੀ ਇਨ੍ਹਾਂ ਦੀ ਕੋਈ ਧੁਨੀ ਜਾਂ ਸੁਰ ਹੈ। ਇਹ ਜਿਉਂ ਦੇ ਤਿਉਂ ਲਿਖਾਈ ਵਿਚ ਵੀ ਨਹੀਂ ਆਉਂਦੇ। ਐੜਾ, ਅ ਕੱਲਾ ਵਰਤੋਂ ਵਿਚ ਦੇਖਣ ਮਾਤਰ ਹੈ, ਪਰ ਸੱਚ ਵਿਚ

ਇਹ ਮੁਕਤੇ ਸਹਿਤ ਹੁੰਦਾ ਹੈ। ਏਸੇ ਤਰ੍ਹਾਂ ਹੀ ੳ ਅਤੇ ੲ ਦੀ ਦਸ਼ਾ ਹੈ, ਪਰ ਇਹ ਦੋਵੇਂ ਵਿਅਕਤ ਲਗ/ਮਾਤਰਾ ਬਿਨਾਂ ਲਿਖਾਈ ਵਿਚ ਦੇਖੇ ਵੀ ਨਹੀਂ ਜਾਂਦੇ ਕਿਉਂ ਜੋ ਇਨ੍ਹਾਂ ਵਿਚ ਕੋਈ ਗੁਪਤ ਪਰ ਲਿਖਾਈ ਤੋਂ ਮੁਕਤ ਲਗ/ਮਾਤਰਾ ਨਹੀਂ ਹੈ। ਅਸਲ ਵਿਚ ਏਹ ਲਗ/ਮਾਤਰਾ ਵਾਹਕ/ਵਾਹਨ (ਸਵਾਰੀ) ਹਨ; ਇਨ੍ਹਾਂ ਦਾ ਆਪਣੇ ਆਪ ਵਿਚ ਕੋਈ ਭਾਵ ਜਾਂ ਮਤਲਬ ਨਹੀਂ ਹੈ। ਇਸ ਸਥਿਤੀ ਦਾ ਨਿਰਣਾ ਅੱਗੇ ਹੋਵੇਗਾ। ਪੰਜਾਬੀ ਦੀ ਮੁਹਾਰਣੀ ਦੀ ਪਹਿਲੀ ਸਤਰ ਵੱਲ ਥੋੜ੍ਹਾ ਧਿਆਨ ਦਿਓ:

ਅ ਆ ਇ ਈ ਉ ਊ ਏ ਐ ਓ ਔ

ਅ ਜੋ ਮੁਕਤਾ ਸਰੂਪ ਹੈ ਆਪਣੇ ਆਪ ਮੁਕਤੇ ਤੋਂ ਬਿਨਾਂ ਕਿਤੇ ਪ੍ਰਯੋਗ ਨਹੀਂ ਹੁੰਦਾ (ਨਾ ਹੋ ਸਕਦਾ ਹੈ), ਇਸ ਲਈ ਇਹ ਮੁਕਤਾ ਬਰਦਾਰ ਹੀ ਪ੍ਰਯੋਗ ਵਿਚ ਆਉਂਦਾ ਹੈ। ਏਸੇ ਤਰ੍ਹਾਂ ਆ, ਐ ਅਤੇ ਔ ਇਸ (ਅ) ਨੂੰ ਮਾਤਰਾ/ਲਗ ਦਾ ਵਾਹਨ ਦਰਸਾਉਂਦੇ ਹਨ। ਫੇਰ ੳ ਅਤੇ ੲ ਦੀ ਵੀ ਸਥਿਤੀ ਏਹੋ ਹੈ। ਅਥਾ ੳ, ਅ ਅਤੇ ੲ ਲਗਾਂ ਜਾਂ ਮਾਤਰਾਵਾਂ ਦੇ ਵਾਹਨ ਹੀ ਹਨ ਤੇ ਇਹ ਧੁਨੀਹੀਣ ਚਿੰਨ੍ਹ ਹਨ। ਇਸ ਲਈ ਇਨ੍ਹਾਂ ਨੂੰ ਸ੍ਵਰ ਵਰਣ ਨਹੀਂ ਕਿਹਾ ਜਾ ਸਕਦਾ। ਜੇ ਇਸ ਤੱਥ ਦਾ ਯਕੀਨ ਨਹੀਂ ਤਾਂ ਹਿੰਦੀ ਦੇ ਚਾਰ ਸ੍ਵਰ ਵਰਣ ਜੋ ਬਗ਼ੈਰ ਲਗ/ਮਾਤਰਾ ਦੇ ਲਿਖਣ ਵਿਚ ਆਉਂਦੇ ਹਨ, ਜਿਵੇਂ: अ = ਅ, इ = ਇ, उ = ਉ, ਅਤੇ ए = ਏ ਤਾਂ ਇਨ੍ਹਾਂ 'ਤੇ ਵਿਚਾਰ ਕਰ ਲਉ। ਪੰਜਾਬੀ ਦਾ ਅ ਮੁਕਤੇ ਵਾਲਾ ਇਸ ਲਈ ਕਿਹਾ ਜਾਂਦਾ ਹੈ ਕਿ ਇਸ ਵਿਚ ਅਰਧ ਕੰਨਾ ਮੰਨਿਆ ਜਾਂਦਾ ਹੈ ਪਰ ਲਿਖਿਆ ਨਹੀਂ ਜਾਂਦਾ; 'ਮੁਕਤਾ' ਦਾ ਭਾਵ ਹੈ ਲਿਖਣ ਤੋਂ ਮੁਕਤ ਹੈ। ਹਿੰਦੀ ਦਾ अ ਆਪਣੇ ਆਪ ਵਿਚ ਅ ਮੁਕਤੇ ਦੇ ਬਰਾਬਰ ਹੈ। ਬਾਕੀ ਦੇ ਬੱਤੀ (੩੨) ਵਰਣ/ਅੱਖਰ ਜਿਨ੍ਹਾਂ ਨਾਲ ਮੁਕਤਾ ਲੇਸ ਹੈ ਤੇ ਜੋ ਹਿੰਦੀ ਦੇ ਵਿਅੰਜਣਾਂ ਬਰਾਬਰ ਹਨ, ਅੱਗੇ ਦਰਸਾਏ ਜਾਣਗੇ।

ਇਨ੍ਹਾਂ ਤੱਥਾਂ ਤੇ ਭੇਡਾਂ ਨੂੰ ਦਰਸਾਉਂਣ ਲਈ ਨਵੀਂ ਪਰਿਭਾਸ਼ਤ ਸ਼ਬਦਾਵਲੀ ਸਿਰਜਣ ਕਰਨੀ ਪਵੇਗੀ। ਉਹ ਇਸ ਕਿਰਤ ਵਿਚ ਕੁਥਾਂ ਹੋਵੇਗਾ।

ਅੰਗਰੇਜ਼ੀ ਭਾਸ਼ਾ ਦੇ ਛੱਬੀ (੨੬) ਚਿੰਨ੍ਹ ਹਨ ਜੋ ਰੋਮਨ ਲੈਟਰਜ਼ (letters) ਅਖਵਾਉਂਦੇ ਹਨ। ਇਨ੍ਹਾਂ ਵਿਚੋਂ ਪੰਜ (੫) ਵਉਵਲ (vowel) ਯਾਨੀ ਸ੍ਵਰ, ਧਵਨੀ ਜਨਕ ਸ੍ਵਰ ਵਰਨ ਅਤੇ ਇੱਕੀ (੨੧) ਕੋਨਸੋਨੈਂਟ (consonants), ਧਵਨੀਹੀਣ (ਗੁੰਗੇ) ਚਿੰਨ੍ਹ ਹਨ। ਸੋ ਪੰਜਾਬੀ ਅਤੇ ਅੰਗਰੇਜ਼ੀ ਦੇ ਲਿੱਪੀ ਚਿੰਨ੍ਹਾਂ ਵਿਚ ਜੋ ਅੰਤਰ ਹੈ ਇਹ ਵਾਕ ਅਤੇ ਬਾਣੀ ਵਿਚ ਏਨਾ ਫ਼ਰਕ ਪਾ ਦਿੰਦੇ ਹਨ ਕਿ ਦੋਹਾਂ ਧਿਰਾਂ/ਪਾਸਿਆਂ ਵਲੋਂ ਉਚਾਰਣ ਬਾਰੇ ਮਾਅਕੂਲ ਠੱਠੇ ਬਣੇ ਹੋਏ ਹਨ।

ਸੰਸਕ੍ਰਿਤ ਅਤੇ ਸੰਸਕ੍ਰਿਤ ਉਤਪੰਨ ਭਾਸ਼ਾਵਾਂ ਦੇ ਚਿੰਨ੍ਹਾਂ ਨੂੰ ਹੁਣ ਪੰਜਾਬੀ ਅਤੇ ਅੰਗਰੇਜ਼ੀ (ਰੋਮਨ) ਦੇ ਚਿੰਨ੍ਹਾਂ ਨਾਲ ਮੇਲ ਕੇ ਵੇਖੀਏ ਤਾਂ ਜੋ ਸਾਨੂੰ ਪੰਜਾਬੀ ਦੀ ਰੋਮਨ ਲਿੱਪੀ ਦੀ ਸੂਝ ਹੋ ਜਾਵੇ। ਨਾਲੇ ਅਸੀਂ ਦੋਹਾਂ ਜ਼ੁਬਾਨਾਂ ਦਾ ਉਚਾਰਨ ਸੁਧਾਰਣ ਦੀ ਸਮੱਗਰੀ ਆਪਣੇ ਲੜ/ਪੱਲੇ ਬੰਨ੍ਹ ਲਈਏ। ਇਹ ਤਾਲਿਕਾ ਦੇਖੋ:

# ਪੰਜਾਬੀ ਦੇ ਪੈਂਤੀ ਅੱਖਰ ਤੇ ਉਨ੍ਹਾਂ ਦੇ ਸਾਵੇਂ ਰੋਮਨ ਅੱਖਰ

| | | | | | | |
|---|---|---|---|---|---|---|
| MIXED | ੳ | ਅ | ੲ | ਸ | ਹ | |
| | - | a | - | sa | ha | roman equivalent |
| VELARS | ਕ | ਖ | ਗ | ਘ | ਙ | ਕੰਠੀਆ ਅ ਹ |
| | ka | kha | ga | gha | ńa | roman equivalent |
| PALATALS | ਚ | ਛ | ਜ | ਝ | ਞ | ਤਾਲਵੀਆ ੲ ਯ |
| | ca | cha | ja | jha | ña | roman equivalent |
| CEREBRALS | ਟ | ਠ | ਡ | ਢ | ਣ | ਮੂਰਧੰਨੀਆ ਰ ੜ |
| | ṭa | ṭha | ḍa | ḍha | ṇa | roman equivalent |
| DENTALS | ਤ | ਥ | ਦ | ਧ | ਨ | ਦੰਤੀਆ ਸ ਲ ਵ |
| | ta | tha | da | dha | na | roman equivalent |
| LABIALS | ਪ | ਫ | ਬ | ਭ | ਮ | ਹੋਠੀਆ ੳ ਵ |
| | pa | pha | ba | bha | ma | roman equivalent |
| MIXED | ਯ | ਰ* | ਲ | ਵ* | ੜ | retroflexively palatals |
| | ya | ra | la | va | ṛa | mixed labiodental |

ਰੋਮਨ ਲਿੱਪੀ ਵਿਚ ਪੰਜਾਬੀ ਦਾ ਕ ਰੋਮਨ (ਅੰਗਰੇਜ਼ੀ) ਦੇ ka, (k + a) ਚਿੰਨ੍ਹ ਨਾਲ ਦਰਸਾਇਆ ਜਾਂਦਾ ਹੈ ਕਿਉਂ ਜੋ ਕ ਦਾ ਮੁਕਤਾ ਕ ਨਾਲ ਅਨੁਬੱਧ ਹੈ ਪਰ ਰੋਮਨ (ਅੰਗਰੇਜ਼ੀ) ਵਿਚ ਇਹ ਦਿਖਾਉਣਾ ਦਰਕਾਰ ਹੈ। ਏਸੇ ਪ੍ਰਕਾਰ ਤ, ta ਦੇ ਸਮਾਨ ਹੈ। ਇਨ੍ਹਾਂ ਦੋ ਉਦਾਹਰਣਾਂ ਤੋਂ ਸਾਰੀ ਪੈਂਤੀ ਦਾ ਮੇਲ ਤੁਸੀਂ ਆਪ ਹੀ ਕਰ ਲੈਣਾ। ਟ, ਠ, ਡ, ਢ ਅਤੇ ੜ, ਰੋਮਨ ਲੈਟਰਸ ta, tha, da, dha, ra ਦੇ t, d, ਅਤੇ r ਦੇ ਪੈਰਾਂ ਥੱਲੇ ਬਿੰਦੀ ਲਾਕੇ ਸਾਵੇਂ ਰੋਮਨ ਅੱਖਰ ਬਣਾਏ ਜਾਂਦੇ ਹਨ ਤੇ ਪੰਜਾਬੀ ਧੁਨੀਆਂ ਵਾਲੇ ਹਨ।

ਪੰਜਾਬੀ ਦੇ ਸਾਰੇ ਅੱਖਰਾਂ ਨਾਲ ਸ੍ਵਰ ਵਰਣ, ਅ = a, ਹੁੰਦਾ ਹੈ ਇਸ ਨੂੰ ਮੁਕਤਾ ਇਸ ਲਈ ਕਿਹਾ ਜਾਂਦਾ ਹੈ ਕਿਉਂ ਜੋ ਇਹ ਲਿਖਣ ਤੋਂ ਮੁਕਤ ਹੈ। ਇਸ ਦਾ ਭਾਵ ਹੈ ਕਿ ਇਹ 'ਹੈ' ਪਰ ਲੁਪਤ ਜਾਂ ਗੁਪਤ ਹੈ। ਇਹ ਧਾਰਿਆ ਹੋਇਆ ਸ੍ਵਰ ਚੁਪ ਨਹੀਂ ਹੈ। ਮੇਰੇ ਗੋਚਰੇ ਆਇਆ ਹੈ ਕਿ ਕੁਝ ਲਿਖਾਰੀ ਮੁਕਤੇ ਦਾ ਭਾਵ ਅਭਾਵ ਲੈਂਦੇ ਹਨ ਜਿਸ ਨਾਲ ਉਚਾਰਨ, ਵਿਆਕਰਣ ਤੇ ਅਰਥਾਂ ਵਿਚ ਮਸਲਾ ਬਣ ਜਾਂਦਾ ਹੈ। ਅੰਤ ਨੂੰ ਇਸ ਦਾ ਅਸਰ ਬਾਣੀ ਦੇ ਪੜ੍ਹਨ, ਉਚਾਰਨ ਅਤੇ ਅਰਥ ਕਰਨ 'ਤੇ ਪੈਂਦਾ ਹੈ। ਅੱਗੇ ਤਾਲਕੇ ਵਿਚ ਪੰਜਾਬੀ ਤੇ ਰੋਮਨ ਸ੍ਵਰਾਂ (ਲਗਾਂ/ਮਾਤਰਾਂ) ਦੀ ਤੁਲਨਾ ਹੈ। ਪੰਜਾਬੀ ਵਿਚ ੧੦ ਲਗਾਂ ਅੰਗਰੇਜ਼ੀ (ਰੋਮਨ) ਦੇ ੫ ਵਉਵਲ ਚਿੰਨ੍ਹਾਂ, a, e, i, o, u ਤੋਂ ਬਣਾਏ ਜਾਂਦੇ ਹਨ। ਸਿਰਫ਼ ਤਿੰਨ ਚਿੰਨ੍ਹ ਜਿਨ੍ਹਾਂ ਦੇ ਸਿਰ 'ਤੇ ਦੋ ਅਲਪ ਬਿੰਦੀਆਂ ਹਨ, ਵਿਲੱਖਣ ਹਨ। ਅੱਜਕੱਲ੍ਹ ਇਹ ਚਿੰਨ੍ਹ ਕੰਪਿਊਟਰ ਦੀ ਲਿਖਾਈ ਵਿਚ ਆਸਾਨੀ ਨਾਲ ਲਗਾਏ/ ਘੁਸੇੜੇ ਜਾ ਸਕਦੇ ਹਨ।

## ਸ੍ਵਰ ਅਤੇ ਲਗਾਂ ਜਾਂ ਮਾਤਰਾਂ

| | | | | | | | | | | |
|---|---|---|---|---|---|---|---|---|---|---|
| ਅ | ਆ | ਇ | ਈ | ਉ | ਊ | ਏ | ਐ | ਓ | ਔ | ਪੰਜਾਬੀ ਸ੍ਵਰ ਵਰਣ |
| - | ਾ | ਿ | ੀ | ੁ | ੂ | ੇ | ੈ | ੋ | ੌ | ਲਗਾਂ/ਮਾਤਰਾਂ ਜਾਂ ਸ੍ਵਰ ਚਿੰਨ੍ਹ |
| ਮੁਕਤਾ | ਕੰਨਾ | ਸਿਹਾਰੀ | ਬਿਹਾਰੀ | ਔਂਕੜ | ਦੁਲੈਂਕੜ | ਲਾਂ | ਦੁਲਾਂ | ਹੋੜਾ | ਕਨੌੜਾ | ਲਗਾਂ ਦੇ ਨਾਉਂ |
| a | ä | i | ï | u | ü | e | ai | o | au | roman equivalent |

| | | | | |
|---|---|---|---|---|
| ਂ | ੰ | ੱ | ੍ | ਹੋਰ ਚਿੰਨ੍ਹ |
| ਬਿੰਦੀ | ਟਿੱਪੀ | ਅੱਧਕ | ਅੱਧਕ | ਹੋਰ ਚਿੰਨ੍ਹਾਂ ਦੇ ਨਾਉਂ |
| ṅ | ṁ | - | - | roman equivalent |
| ਊਂਘ | ਮੰਗ | ਰੱਤੀ | ਉੱਤਮ | ਉਦਾਹਰਣ |
| ünġha | maṁga | ratti | uttama | roman example |

ਪੰਜਾਬੀ ਵਿਚ ਅੱਧਕ, ੳ, ਅ ਤੇ ੲ ਨੂੰ ਛੱਡ ਕੇ, ਬਾਕੀ ਦੇ ਵਰਣਾਂ ਦੀ ਦੋਹਰੀ ਧੁਨੀ ਪ੍ਰਗਟ ਕਰਨ ਲਈ ਵਰਤੀ ਜਾਂਦੀ ਹੈ। ਚੇਤੇ ਰਹੇ ਕਿ ਦੋਹਰੀ ਆਵਾਜ਼ ਦਾ ਪਹਿਲਾ ਅੰਸ਼ ਸ੍ਵਰਹੀਣ ਹੁੰਦਾ ਹੈ। ਇਹ ਵੀ ਭੁਲਣਾ ਨਹੀਂ ਕਿ ਅਕਹਿਰਾ ਸ੍ਵਰਹੀਣ ਵਿਅੰਜਨ ਹਲੰਤ ਅਖਵਾਉਂਦਾ ਹੈ ਜਿਸ ਦਾ ਭਾਵ ਹੈ ਕਿ ਇਸ ਦੇ ਹੇਠਲੇ ਸਿਰੇ ਨਾਲ ਟੇਢੀ ਲਕੀਰ ਦਰਸਾਈ ਜਾਂਦੀ ਹੈ; ਜਿਵੇਂ : ਕ੍, ਗ੍ ਆਦਿ ਜੋ ਅੰਗਰੇਜ਼ੀ ਦੇ 'ਕੇ' ਅਤੇ 'ਜੀ' ਲੈੱਟਰਜ਼ ਦੇ ਤੁਲ ਹਨ। ਥੱਲੇ ਸ੍ਵਰਾਂ, ਉਨ੍ਹਾਂ ਦੇ ਪ੍ਰਯੋਗ ਦੀਆਂ ਮਸਾਲਾਂ ਤੇ ਰੋਮਨ ਸਾਵੀ ਲਿਖਤ ਹੈ।

| | | | | | | |
|---|---|---|---|---|---|---|
| ਅ | ਆ | ਇ | ਈ | ਉ | ਊ | ਏ |
| ਨ | ਗਾ | ਹਿ | ਬੀ | ਉਠ | ਤੂ | ਸੇ |
| na | gä | hi | bï | uṭh | tü | se |
| ਪਲ | ਚਾਲ | ਦਿਲ | ਰੀਤ | ਬੁਟ | ਊਟ | ਮੇਵੇ |
| pala | chäla | dila | rïta | buṭa | üṭa | meve |

| | | | | | | |
|---|---|---|---|---|---|---|
| ਐ | ਓ | ਔ | ਬਿੰਦੀ | ਟਿੱਪੀ | ਅਧਕ | ਅਧਕ |
| ਲੈ | ਦੋ | ਸੌ | ਮਾਂ | ਨੂੰ | ਅੱਖ | ਖਿੱਦੋ |
| lai | do | sau | mäṅ | nüṁ | akkha | khiddo |
| ਬੈਂਕ | ਰੋਸ | ਜੌਂ | ਢੀਂਮ | ਮੰਗ | ਸੱਪ | ਵਿੱਦਿਆ |
| bainka | rosa | jauṅ | ḍhïṅma | maṁga | sappa | viddiaa |

1. It is important to note that nasalization sound is vocal i.e. it is the vowel that is nasalized and not the consonant. It is a peculiarity of Indian languages.

2. English as said earlier has twenty six (26) letters, but it has

lower case as well as capital letters as shown below. Panjabi does not have capital letters.

a b c d e f g h i j k l m n o p q r s t u v w x y z
A B C D E F G H I J K L M N O P Q R S T U V W X Y Z

ਪੰਜਾਬੀ ਭਾਸ਼ਾ ਜਦ ਰੋਮਨ ਲਿੱਪੀ ਵਿਚ ਲਿਖੀ ਜਾਵੇ ਤਦ ਅੰਗਰੇਜ਼ੀ ਵਾਂਗ ਵੱਡੇ ਅੱਖਰ ਲਿਖਣ ਦੀ ਲੋੜ ਨਹੀਂ ਤੇ ਨਾ ਹੀ ਲਿਖਣੇ ਚਾਹੀਦੇ ਹਨ।

ਰੋਮਨ ਪੰਜਾਬੀ ਵਿਚ ਅਲਪ ਤੇ ਦੀਰਘ ਸ੍ਵਰ ਵਰਨਾਂ ਦੇ ਝੁਰਮਟ ਜਿਨ੍ਹਾਂ ਵਿਚ ਦੋ ਜਾਂ ਦੋ ਤੋਂ ਵੱਧ ਸ੍ਵਰ ਹੁੰਦੇ ਹਨ, ਉਹ ਚੰਗੀ ਤਰ੍ਹਾਂ ਸਿੱਖਣ ਤੋਂ ਪਹਿਲਾਂ ਭੁੱਲ ਵਿਚ ਪਾ ਸਕਦੇ ਹਨ। ਇਨ੍ਹਾਂ ਦੀ ਕੁਝ ਵੰਨਗੀ ਜਪੁ ਬਾਣੀ ਵਿਚੋਂ ਦਿੱਤੀ ਜਾਂਦੀ ਹੈ। ਇਨ੍ਹਾਂ ਨਾਲ ਚੰਗੀ ਜਾਣ ਪਛਾਣ ਕਰ ਲਵੋ।

| | | |
|---|---|---|
| ai | = | ਅਇ, ਦੇਖੋ ਪਇ। |
| aï | = | ਅਈ ਦੇਖੋ ਹੋਵਈ। |
| äe | = | ਆਏ, ਦੇਖੋ ਦਿਖਾਏ। |
| ïa | = | ਈਅ ਦੇਖੋ ਜੀਅ। |
| äï | = | ਆਈ ਦੇਖੋ ਜਾਈ। |
| iäï | = | ਇਆਈ, ਦੇਖੋ ਵਡਿਆਈ। |
| iäïä | = | ਇਆਈਆ ਦੇਖੋ ਵਡਿਆਈਆ। |
| äïahi | = | ਆਈਅਹਿ ਦੇਖੋ ਪਾਈਅਹਿ/ਭਵਾਈਅਹਿ। |
| ïä | = | ਈਆ ਦੇਖੋ ਪੁਰੀਆ। |
| ïai | = | ਈਐ, ਦੇਖੋ ਰਖੀਐ। |
| äiä | = | ਆਇਆ ਦੇਖੋ ਪਾਇਆ। |
| ïäu | = | ਈਆਉ, ਦੇਖੋ ਦਰੀਆਉ। |

ਹੋਰ ਵੰਨਗੀ ਦੇ ਝੁਰਮਟ ਵੀ ਹੋ ਸਕਦੇ ਹਨ। ਇਹ ਬਾਣੀ ਨੂੰ ਰੋਮਨ ਲਿੱਪੀ ਵਿਚ ਲਿਖਣ ਤੇ ਪੜ੍ਹਨ ਵਿਚ ਭਰਮ ਪਾ ਸਕਦੇ ਹਨ। ਅੱਗੇ ਖ਼ੁਦ ਸਾਵਿਧਾਨ ਰਹਿਣਾ ਹੈ।

ਆਓ ਹੁਣ ਅਸੀਂ ਗੁਰਮੁਖੀ ਜਾਂ ਪੰਜਾਬੀ ਲਿੱਪੀ ਦੀ ਪੈਂਤੀ ਦੇ ਪੰਜ ਖ਼ਾਲਿਸ ਵਰਗਾਂ ਦੇ ਇਕ ਨਵੇਂ ਤਾਲਿਕਾ ਦਾ ਕੁਝ ਉਚਾਰਣ ਭਾਵ ਨਾਲ ਵਿਚਾਰ ਕਰੀਏ। ਇਨ੍ਹਾਂ ਪੰਜ ਵਰਗਾਂ ਦੇ ਆਖ਼ਰੀ ਅੱਖਰ ਅਨੁਨਾਸਿਕ ਹਨ ਅਤੇ ਇਹੀ ਸ਼ਬਦਾਂ, ਵਾਕਾਂ ਅਤੇ ਬਾਣੀ ਵਿਚ ਸਾਨੁਨਾਸਿਕ ਸ੍ਵਰਾਂ ਅਤੇ ਸਾਨੁਨਾਸਿਕਤਾ ਦਾ ਅਧਾਰ ਹਨ। ਬਿੰਦੀ ਅਤੇ ਟਿੱਪੀ ਅਨੁਨਾਸਿਕ ਚਿੰਨ੍ਹ ਹਨ। ਹੇਠਾਂ ਦੇਖੋ ਅਨੁਨਾਸਿਕ ੳ, ਅ ਅਤੇ ੲ ਤੋਂ ਬਣੇ ਅਨੁਨਾਸਿਕ ਸ੍ਵਰ ਤਥਾ ਅਨੁਨਾਸਿਕ ਲਗਾਂ।

| | | | | | | | | | |
|---|---|---|---|---|---|---|---|---|---|
| ਅੰ | ਆਂ | ਇੰ | ਈਂ | ਉਂ | ਊਂ | ਏਂ | ਐਂ | ਓਂ | ਔਂ |
| ◌ੰ | ◌ਾਂ | ਿ◌ੰ | ◌ੀਂ | ◌ੁਂ | ◌ੂਂ | ◌ੇਂ | ◌ੈਂ | ◌ੋਂ | ◌ੌਂ |
| ਕੰ | ਕਾਂ | ਕਿੰ | ਕੀਂ | ਕੁੰ | ਕੂੰ | ਕੇਂ | ਕੈਂ | ਕੋਂ | ਕੌਂ |

ਏਸੇ ਪ੍ਰਕਾਰ ਹੋਰ ਸਾਰੇ ਵਿਅੰਜਨ ਅੱਖਰਾਂ ਨਾਲ, ਪਰ ਖ਼ਿਆਲ ਰਹੇ ਕਿ ਵਿਅੰਜਣਾਂ ਨਾਲ ਊਂ ਦੀ ਬਿੰਦੀ ਟਿੱਪੀ ਹੋ ਜਾਂਦੀ ਹੈ; ਜਿਵੇਂ: ਊਂ ਦੀ ਬਿੰਦੀ ਕੂੰ ਵਿਚ ਟਿੱਪੀ ਹੋ ਗਈ ਹੈ। ਬਾਕੀ ਹ੍ਰਸਵਾ ਸੁਰਾਂ ਮੁਕਤਾ ਤੇ ਸਿਹਾਰੀ ਅਤੇ ਹ੍ਰਸਵਾ ਲਗਾਂ ਨਾਲ ਸਦਾ ਟਿੱਪੀ ਅਤੇ ਦੀਰਘ ਸੁਰਾਂ ਨਾਲ ਬਿੰਦੀ ਚਲਦੀ ਹੈ।

## ਬਾਣੀ ਦੇ ਵਿਸ਼ੇਸ਼ ਪਦ/ਸ਼ਬਦ

ਬਾਣੀ ਆਪਣੇ ਸਮੇਂ ਦੀ ਲੋਕ-ਸੱਭਿਅਤਾ ਦਾ ਦਰਪਣ ਤੇ ਦਰਸ਼ਨ ਹੈ। ਇਸ ਦੀ ਬੋਲੀ ਵਿਚਾਰਾਂ ਤੇ ਗੂੜ੍ਹ ਗਿਆਨ ਤੇ ਫ਼ਲਸਫ਼ੇ ਦਾ ਭੰਡਾਰ ਵੀ ਹੈ, ਪਰ ਇਸ ਦੀ ਭਾਸ਼ਾ ਤੇ ਭਾਸ਼ਾ ਦੀ ਵਿਆਕਰਣ ਤੇ ਖੋਜ ਬਹੁਤ ਘੱਟ ਹੈ। ਲਿਖਾਰੀ ਤੇ ਬੁੱਧੀਜੀਵੀ ਜਨਤਾ ਵੀ ਵਿਆਕਰਨ ਨੂੰ ਬੇਲੋੜੀ ਸਮਝਦੇ ਹਨ। ਇਸ ਕਰਕੇ ਬਾਣੀ ਦਾ ਰਤਨ-ਭੰਡਾਰ ਚੰਗੀ ਤਰ੍ਹਾਂ ਪਛਾਣਿਆ ਨਹੀਂ ਗਿਆ। ਇਸ ਦੀ ਸ਼ਬਦਾਵਲੀ ਵੀ ਠੀਕ ਨਹੀਂ ਉਚਾਰੀ ਜਾਂਦੀ। ਦ੍ਰਿਸ਼ਟਾਂਤ ਲਈ ਬਹੁਤ ਸਹਿਲ ਤੇ ਸਾਧਾਰਨ ਸ਼ਬਦ ਵੀ ਅਸ਼ੁੱਧ ਉਚਾਰੇ ਜਾਂਦੇ ਹਨ; ਜਿਵੇਂ : ਅਲਖ (ਸ਼ੁੱਧ) ਨੂੰ ਅਲ੍ਖ (ਅਸ਼ੁੱਧ) ਉਚਾਰਿਆ ਜਾਂਦਾ ਹੈ; ਏਥੇ ਲ ਦਾ ਮੁਕਤਾ ਉਡਾ ਦਿੱਤਾ ਜਾਂਦਾ ਤੇ ਲ੍ ਹਲਸ ਅਰਥਾਤ ਸੁਰਹੀਣ ਕਰਕੇ ਪੜ੍ਹਿਆ/ਉਚਾਰਿਆ ਜਾਂਦਾ ਹੈ। ਦੂਸਰੀ ਮਿਸਾਲ ਹੈ: ਪ੍ਰਿਥਮ ਨੂੰ ਪਿਰਥਮ ਉਚਾਰਿਆ ਜਾਂਦਾ ਹੈ। ਅਰਦਾਸ ਵਿਚ "ਜੋ ਪ੍ਰਭ ਕੋ ਮਿਲਬੋ ਚਹੇ" "ਜੋ ਪ੍ਰਭ ਕੋ ਮਿਲਬੋਚ ਹੈ" ਪੜ੍ਹਿਆ ਜਾਂਦਾ ਹੈ। ਇਸ ਤਰ੍ਹਾਂ ਬਾਣੀ ਬਹੁਤ ਅਸ਼ੁੱਧ ਉਚਾਰੀ ਜਾਂਦੀ ਹੈ। ਇਸ ਸਥਿਤੀ ਨੂੰ ਮੁਖ ਰਖਕੇ ਪੰਜਾਬੀ ਲਿੱਪੀ 'ਤੇ ਬਹੁਤ ਮੂਲ ਲੇਖ ਲਿਖਿਆ ਹੈ। ਮੇਰਾ ਵਿਚਾਰ ਹੈ ਕਿ ਲਿੱਪੀ ਦੀ ਲਿਖਣ, ਪੜ੍ਹਨ ਤੇ ਉਚਾਰਣ ਵਿਚ ਸੂਝ, ਬਾਣੀ ਦੀ ਗੰਭੀਰ ਵਿਚਾਰ ਧਾਰਾ ਨੂੰ ਪ੍ਰਾਪਤ ਕਰਨਾ ਸੁਖਾਲਾ ਕਰ ਦੇਵੇਗੀ। ਸੋ ਇਸ ਖ਼ਿਆਲ ਨਾਲ ਇਹ ਲੇਖ ਪੜ੍ਹਨਾ ਹੈ।

ਅਗਲੇ ੧੦ ਉਦਾਹਰਣਾਂ ਵਿਚ ਅੱਖਰ ਦੇ ਪੈਰ ਵਿਚ ਨਿਸ਼ਾਨ '੍' ਹ ਲਈ ਹੈ ਜੋ ਪਹਿਲੇ ਤੇ ਦੂਜੇ ਉਦਾਹਰਣ ਵਿਚ ਨ ਨਾਲ ਮਿਲ ਕੇ 'ਨਹ' ਇਕ ਅੱਖਰ ਬਣਾਉਂਦਾ ਹੈ; ਜਿਵੇਂ : b + h = bh = ਭ ਹੈ ਜੋ ਤੁਸੀਂ ਉੱਤੇ ਦੇਖ ਲਿਆ ਹੈ। ਨ, ਲ, ਮ, ੜ ਅਤੇ ਰ ਦੇ ਮੁਕਾਬਲੇ ਦੇ ਸਘੋਸ਼ ਅੱਖਰ ਨਹੀਂ ਹਨ, ਸੋ ਬਾਣੀ ਰਚੈਤਿਆਂ ਨੇ ਪੈਰ ਵਾਲੇ '੍' ਨੂੰ ਹੋਰ ਅਲਪ ਕਰਕੇ ਹਾਹੇ, ਹ ਦੀ ਘੋਸ਼ ਧਵਨੀ ਨ, ਲ, ਮ, ੜ ਤੇ ਰ ਵਿਚ ਮਿਲਾ ਦਿੱਤੀ ਹੈ। ਸੋ ਇਹ ਪੰਜ ਨਵੇਂ ਅੱਖਰ ਮੰਨਣੇ ਚਾਹੀਦੇ ਹਨ। ਇਨ੍ਹਾਂ ਦਾ ਉਚਾਰਣ ਇਸ ਦਲੀਲ ਅਨੁਸਾਰ ਕਰਨਾ ਚਾਹੀਦਾ ਹੈ। ਲੋਕ, ਇਨ੍ਹਾਂ ਨੂੰ ਅੱਜ ਵੀ ਕੁਝ ਨਾ ਕੁਝ ਬੋਲਦੇ ਹਨ। ਬਾਣੀ ਲਈ ਇਹ ਬਹੁਤ ਜ਼ਰੂਰੀ ਹਨ। ਸਿਰਫ਼ ਰੋਮਨ ਲੈਟਰਜ਼ ਵਿਚ ਹਿਜੇ ਭੇਟ ਹੈ; ਪੰਜਾਬੀ ਵਿਚ ਲੋੜ ਨਹੀਂ ਕਿਉਂ ਜੋ ਪਹਿਲਾਂ ਹੀ ਇਹ ਸਹੀ ਹੈ। ਰੋਮਨ ਹਿਜੇ ਅੱਖਰਾਂ ਦਾ ਕ੍ਰਮ ਦਰਸਾਉਂਣ ਲਈ ਹਨ।

| | | | | | | | |
|---|---|---|---|---|---|---|---|
| ਉਨ੍ਹ | (੧੩) | ੩੭੨-੧੪ | : unha | ਉਨ੍ਹਾ | (੨) | ੪੦੦-੧੫ | : unhä |
| ਆਨ੍ਹੇਰੁ | (੩) | ੧੨੪੦-੧੭ | : änheru | ਕਾਨ੍ਹੁ | (੨) | ੪੪੫-੧੬ | : känhu |
| ਓਲ੍ਹੈ | (੧) | ੩੮੫-੧੧ | : olhai | ਓਲਾਮ੍ਹੇ | (੧) | ੭੯੦-੧੭ | : olämhe |
| ਆਪੀਨ੍ਹੈ | (੫) | ੪੬੩-੪ | : äpïnhai | ਕਾਲ੍ਹੀ | (੧) | ੬੬੭-੧੭ | : kälhï |
| ਪੜ੍ਹਿ | (੮) | ੭੯੧-੪ | : paṛhi | ਵਰ੍ਹਿਆ | (੨) | ੧੪੬-੨ | : va'rhi'ä |

ਸੋ ਨ੍ ਮ੍ ਰ੍ ਲ੍ ਤੇ ੜ੍ ਵੀ ਲਿੱਪੀ ਦੇ ਸਘੋਸ਼ ਅੱਖਰਾਂ ਖ, ਘ ਆਦਿ ਵਾਂਗ ਹਨ। ਇਨ੍ਹਾਂ ਦੇ ਰੋਮਨ ਸਮਾਨ ਅੱਖਰ nha, mha, rha, lha ਤੇ ṛha ਹਨ

ਹ ਅੰਤਸਥਾ ਭਾਵ ਇਸ ਦੀ ਧਵਨੀ ਸੂਰ ਤੇ ਵਿਅੰਜਣ ਦੇ ਮੱਧ ਹੋ ਸਕਦੀ ਹੈ, ਨਾਲੇ ਇਹ ਵਿਅੰਜਣ ਤੇ ਸੂਰ ਵਾਂਗ ਪ੍ਰਯੋਗ ਹੁੰਦਾ ਹੈ। ਨਿਚਲੇ ਪਹਿਲੇ ਸ਼ਬਦਾਂ ਵਿਚ '੍ਹ' ਤੋਂ ਮੋਹਰਲਾ ਅੱਖਰ ਲ ਸੂਰਹੀਣ ਹੈ ਤੇ '੍ਹ' ਸਸਵਰ ਹੈ। ਲ, ਓ ਨਾਲ ਮਿਲ ਕੇ ਚਲਦਾ ਹੈ ਪਰ ਸੁਰਹੀਣ ਹੋਣ ਕਰਕੇ ਉਚਾਰਿਆ (ਪੂਰਾ) ਨਹੀ ਜਾਂਦਾ। ਏਸੇ ਤਰ੍ਹਾਂ ਬਾਕੀ ਦੀਆਂ ਮਿਸਾਲਾਂ ਵਿਚ ਹੈ। ਵਰ੍ਹੇ ਵਿਚ ਇਸ ਦਾ ਉਚਾਰਣ ਵਰਹੇ ਤੇ ਵਰਏ ਦੇ ਦਰਮਿਆਨ ਹੈ।

| | | | | | |
|---|---|---|---|---|---|
| ਓਲ੍ਹਗ | (੧) ੪੮੬-੧੨ : olhaga | | ਓਲ੍ਹਗਣੀ | (੧) ੪੮੬-੧੨ : olhaganī | |
| ਸਮ੍ਹਾਰਿ | (੨) ੩੪੨-੧੦ : samhari | | ਸਮ੍ਹਾਰੇ | (੧) ੪੩੦-੧੯ : samhare | |
| ਸਮ੍ਹਾਲੇ | (੧) ੯੧੬-੧ : samhäle | | ਕਾਰ੍ਹਾ | (੧) ੨੫੫-੬ : kärhä | |
| ਵਰ੍ਹੇ | (੧) ੧੦੬੬-੩ : varhe | | ਵਰ੍ਹਿਆ | (੨) ੩੫੦-੧ : varhiä | |
| ਪੜ੍ਹੁ | (੧) ੧੨੦੦-੩ : paṛhu | | ਪੜ੍ਹਹਿ | (੨) ੪੧੯-੨ : paṛhahi | |

ਉਤਲੀ ਵਿਆਖਿਆ ਤੇ ਰੋਮਨ ਅਨੁਵੇ ਤੋਂ ਹੇਠਲੇ ਵਿਸ਼ੇਸ਼ ਸ਼ਬਦਾਂ ਦੇ ਹਿਜਿਆਂ ਤੇ ਉਚਾਰਣ ਦੀ ਸਮਝ ਸਹਿਲ ਨਾਲ ਆ ਜਾਵੇਗੀ। ਏਥੇ ਪੈਰਾਂ ਵਿਚ ਚ, ਟ, ਤ ਤੇ ਰ ਹਨ। ਕਿਤੇ-ਕਿਤੇ ਮਰੋੜੀ ਨਾਲ ਅੱਖਰ ਜੁਦੇ ਕਰ ਦਿੱਤੇ ਹਨ। ਚੇਤੇ ਰਹੇ ਕਿ ਸੰਯੁਕਤ ਅੱਖਰ ਦਾ ਪਹਿਲਾ ਜੋੜੀ-ਦਾਰ ਸੂਰਹੀਣ ਹੈ ਤੇ ਦੂਸਰਾ ਸਸਵਰ।

| | | | | | |
|---|---|---|---|---|---|
| ਅਸ੍ਚਰਜ | (੧) ੧੩੫੯-੬ | ascaraja | ਨਿਸ੍ਚਲ | (੧) ੧੪੦੨-੯ | nis'cha'la |
| ਪਸ੍ਚਮਿ | (੩) ੧੩੯੩-੧ | pascami | ਬਿਸ੍ਟਾ | (੧) ੫੭੧-੩ | bis'ṭä |
| ਮਿਸ੍ਟ | (੧) ੧੩੯੩-੧੯ | mis'ta | ਮਿਸਟ | (੫) ੭੪੫-੧੪ | mi'sa'ṭa |
| ਉਸ੍ਤਤਿ | (੧) ੧੩੮੬-੧੪ | ustati | ਅਸ੍ਤ | (੧) ੧੩੮੮-੧੬ | asta |
| ਹਸ੍ਤ | (੨) ੧੩੫੮-੧੭ | hasta | ਨਿਸ੍ਤਾਰਹੁ | (੧) ੧੪੦੧-੧੧ | nistärahu |
| ਬਿਸ੍ਤਰੀਯਾ | (੧) ੧੩੯੨-੧੯ | bistariya | ਬਿਸ੍ਤੀਰਨਹ | (੧) ੧੩੫੮-੧੨ | bistīranha |
| ਭਗ੍ਤਿ | (੧) ੧੪੦੩-੪ | bhagti | ਇਸ੍ਨਾਨੁ | (੨) ੩੨੪-੯ | isnänu |
| ਸ੍ਨੇਹ | (੧) ੧੩੫੪-੨ | sneha | ਸ੍ਨੇਹੰ | (੨) ੧੩੫੪-੧ | snehaṁ |
| ਕ੍ਰਿਸ੍ਨ | (੨) ੧੦੮੨-੭ | krisna | ਕ੍ਰਿਸ੍ਨਾ | (੧) ੬੯੩-੧੭ | krisnä |
| ਕ੍ਰਿਸ੍ਨੰ | (੧) ੧੩੫੩-੧੩ | krisnaṁ | ਬੈਸ੍ਨਵਹ | (੧) ੧੩੫੯-੬ | baisnavaha |
| ਸ੍ਰਿਸਟਾ | (੧) ੯੩੭-੯ | srisaṭä | ਦ੍ਰਿਸ੍ਟਿ | (੩) ੫੭੩-੧ | drisṭi |
| ਸ੍ਰਿਸ੍ਟਿ | (੪) ੫੮੬-੭ | srisṭi | ਉਧਰੰਤ | (੧) ੧੩੫੪-੬ | udharaṁta |
| ਉਧਰੀਅੰ | (੧) ੧੪੦੧-੯ | udharīaṁ | ਓਅੰਕਾਰਿ | (੭) ੮੮੫-੧ | oaṁkäri |
| ਉਪੰਨਾ | (੨) ੧੦੫੧-੬ | upaṁnä | ਅਸਥੰਭੰ | (੩) ੧੩੫੫-੧੧ | asathaṁbhaṁ |
| ਓਅੰਕਾਰੁ | (੨) ੯੨੯-੧੭ | oaṁkäru | ਅੰਤ੍ਰ | (੧) ੭੬੧-੧ | aṁt |
| ਅਹੰਕਾਰ | (੧੫) ੧੬੨-੫ | ahaṁkära | ਗੁਣ੍ਯ | (੧) ੧੩੫੬-੧੫ | gungia |

| | | | | | |
|---|---|---|---|---|---|
| ਏਕੰਕਾਰ | (੪) ੨੭੬-੧੩ | : ekaṁkära | ਪ੍ਰਿਉ | (੧)੧੩੮੬-੧੯ | : priau |
| ਏਕੰਕਾਰਿ | (੧)੧੦੭੨-੧੦ | : ekaṁkäri | ਏਕੰਕਾਰਾ | (੩) ੭੩੬-੧੨ | : ekaṁkärä |
| ਏਕੰਕਾਰੁ | (੨੫) ੩੦-੧ | : ekaṁkäru | ਏਕੰਕਾਰੀ | (੧) ੫੦੭-੮ | : ekaṁkärï |
| ਕੰਬੀਰਹਿ | (੧)੧੩੯੪-੧੬ | : kaṁbïrahi | ਕੰਬੀਰ | (੧) ੧੧੬੨-੪ | : kaṁbïra |
| ਉਗ੍ਰ | (੧) ੧੩੨੪-੭ | : ugra | ਕੰਬੀਰੁ | (੧) ੮੩੫-੧੬ | : kaṁbïru |
| ਅਸ੍ਰਮ | (੧) ੬੮੭-੫ | : asrama | ਉਗ੍ਰਸੈਣ | (੧) ੧੩੯੦-੯ | : ugṛasaina |
| ਅਗ੍ਰੇ | (੧) ੧੦੮੨-੮ | : agre | ਅਕ੍ਰੂਰੁ | (੨) ੧੩੮੯-੧੯ | : akrüru |
| ਅਨੁਗ੍ਰਹ | (੩) ੬੭੯-੧੬ | : anugraha | ਅਦ੍ਰਿਸਟ | (੧) ੧੦੪੧-੧੯ | : adrisata |
| ਅਮ੍ਰਿਤ | (੧) ੧੨੭੫-੬ | : amrita | ਅਨੁਗ੍ਰਹੁ | (੨੯) ੮੦-੧੨ | : anugrahu |
| ਆਸ੍ਰਮ | (੩) ੮੧੬-੧੦ | : äsrama | ਅੰਮ੍ਰਿਤ | (੩੫੪) ੨-੫ | : aṁmrita |
| ਪਾਰਬ੍ਰਹਮੁ | (੧੫੫)੧੧-੩ | : pärbrahamu | ਸਾਸਤ੍ਰਗਿ | (੧) ੪੯੮-੧੯ | : sästragi |
| ਪ੍ਰਿਅੰ | (੨) ੧੩੫੪-੮ | : priaṁ | ਪ੍ਰਿਅ | (੯੯) ੫੪-੪ | : pria |
| ਪ੍ਰਿਥਮੀ | (੯) ੨੦੮-੨ | : prithamï | ਪ੍ਰਿਥਮਿ | (੧) ੧੦੮੨-੯ | : prithami |
| ਅਸ੍ਵ | (੭) ੨੬੫-੧੪ | : asva | ਸ੍ਵਸਤਿ | (੨) ੫੨੬-੧੫ | : svasati |
| ਸ੍ਵਸਥ | (੧)੧੩੫੮-੧੫ | : svasatha | ਸ੍ਵਛ | (੨) ੧੩੫੭-੨ | : svacha |
| ਸ੍ਵਾਦ | (੬) ੨੬੯-੧ | : sväda | ਸ੍ਵਾਦੁ | (੧) ੨੯੯-੨ | : svädu |
| ਸ੍ਵਾਨ | (੧) ੧੩੫੯- | : sväna | ਸ੍ਵਾਮੀ | (੮) ੫੫੪-੩ | : svämï |
| ਦ੍ਵਾਰਿ | (੨)੧੪੦੦-੧੫ | : dväri | ਦ੍ਵਾਰਿਕਾ | (੨) ੭੨੭-੧੭ | : dvärikä |
| ਬਿਸ੍ਵ | (੩) ੬੯੫-੪ | : bisva | ਬਿਸ੍ਵਾਸ | (੧) ੩੪੩-੧੧ | : bisväsa |
| ਬਿਸ੍ਵਾਸਾ | (੧) ੨੦੮-੧੦ | : bisväsä | ਬਿਸ੍ਵਾਸੁ | (੭) ੨੬੮-੧੧ | : bisväsu |
| ਬਿਸ੍ਵਾਨ | (੧) ੧੨੦੩-੪ | : bisväna | ਬਿਸ੍ਵੰਭਰ | (੨) ੫੦੦-੧੨ | : bisvaṁbhara |
| ਜਗਦੀਸ੍ਵਰਹ | (੧)੧੩੫੮-੧੮ | : jagadïsvaraha | ਉਪਜੵੋ | (੧) ੧੪੦੬-੫ | : upajiao |
| ਪਰਮੇਸ੍ਵਰ | (੩) ੨੯੯-੧੭ | : parmesvara | ਅਗੵਾਨ | (੧) ੧੩੯੧-੬ | : agiäna |
| ਪਰਮੇਸ੍ਵਰਹ | (੧)੧੩੫੮-੧੭ | : parmesvaraha | ਅਤੵੰਤ | (੧) ੧੩੫੪-੩ | : atiaṁta |
| ਬੈਸ੍ਵਾਂਤਰਹ | (੧)੧੩੫੫-੧੦ | : baisväṁtaraha | ਆਗੵਿ | (੧) ੭੦੧-੨ | : ägia |
| ਉਧਰੵਉ | (੨) ੧੪੦੮-੬ | : udhariau | ਅੰਧੵਾਰ | (੩) ੧੩੮੭-੧ | : aṁdhiära |
| ਅਖੵਓ | (੧) ੨੮੭-੭ | : akhiao | ਸਰਬਗੵ | (੧)੧੩੫੫-੧੯ | : saṛabagia |
| ਅਗੵਾਨੁ | (੧) ੫੪੯-੩ | : agiänu | ਕਲੵਾਨਾ | (੧)੧੪੩੦-੧੨ | : kaliänä |
| ਆਖੵਰ | (੧) ੨੬੨-੧੧ | : äkhiara | ਕੵਿਹੁ | (੧)੧੩੬੩-੧੮ | : kiahu |
| ਆਰੋਗੵੰ | (੧) ੧੩੫੬-੭ | : ärogiam | ਗੵਾਨ | (੧) ੧੩੦੨-੫ | : giäna |
| ਸਹਾਰੵਉ | (੧) ੧੪੦੮-੫ | : sahäriau | ਗੁਣਗੵੰ | (੧) ੧੩੫੪-੭ | : guṅgiaṁ |
| ਕਲੵੁਚਰੈ | (੧੦) ੧੩੯੪-੧ | : kaliucarai | ਬਿਗੵਾਪ੍ਤਿ | (੧)੧੩੫੮-੧੦ | : bigiäpti |
| ਕਲੵਾਨੁ | (੧) ੧੪੦੩-੯ | : kaliänụ | | | |
| ਖੵਤ੍ਰੀ | (੨) ੮੫੮-੯ | : khiatrï | | | |

ਪ੍ਰਸ਼ਨ ਉੱਠ ਸਕਦਾ ਹੈ ਕਿ ਏਨੇ ਉਦਾਹਰਣਾਂ ਦੀ ਕੀ ਲੋੜ ਸੀ ? ਬਾਣੀ ਹਰ ਪ੍ਰਾਣੀ ਨੂੰ ਸਿੱਖਣੀ ਚਾਹੀਦੀ ਹੈ ਤੇ ਕਾਫ਼ੀ ਸਜੱਣਾਂ ਲਈ ਇਹ ਅਭਿਆਸ ਹੋ ਜਾਵੇਗਾ; ਅਭਿਆਸ ਬਿਨਾਂ ਸਿਖਿਆ ਯਾਦ ਨਹੀਂ ਰਹਿੰਦਾ। ਬਾਣੀ ਵਿਚ ਇਸ ਨਾਲੋਂ ਕਈ ਗੁਣਾਂ ਵਿਲੱਖਣ ਸ਼ਬਦ ਹਨ।

# ਜਪੁ ਬਾਣੀ ਦੀ ਵਿਸ਼ੇ ਧਾਰਾ : ਜਾਂ ਵਿਸ਼ੇ ਸਾਰਨੀ

ਜਪੁ ਬਾਣੀ ਇਕ ਪ੍ਰਸਤਾਵ ਹੈ ਜਿਸ ਵਿਚ ਇਸ ਦੇ ਸਾਰੇ ਵਿਚਾਰਾਂ ਦੀ ਧਾਰਾ, ਅਰੰਭ ਤੋਂ ਅੰਤ ਤਕ, ਇਕ ਵਿਸ਼ੇ ਸਾਰਨੀ/ਲੜੀ ਵਿਚ ਬੱਧੀ ਹੋਈ ਹੈ; ਇਹ ਕੋਈ ਅਸੰਗਤ ਪਉੜੀਆਂ ਦਾ ਸਮੂਹ ਨਹੀਂ ਜਿਵੇਂ ਕੁਝ ਲਿਖਾਰੀ ਕਲਪਨਾ ਕਰਦੇ ਹਨ। ਇਸ ਦੇ ਕਲਾਵੇ ਵਿਚ ਸਾਰਾ ਬ੍ਰਹਮੰਡ ਤੇ ਸਾਰਾ ਸਭਿਆਚਾਰ ਹੈ। ਇਸ ਦੀ ਵਿਚਾਰ-ਧਾਰਾ ਜੋ ਗੁਰਮਤਿ ਦਾ ਵਿਸ਼ਲੇਸ਼ਨ ਹੈ, ਗੰਭੀਰ ਹੈ ਅਤੇ ਸਾਰੇ ਵਿਸ਼ਵ ਤੇ ਇਸ ਦੇ ਪਰਪੰਚ ਨੂੰ ਇਕ ਦ੍ਰਿਸ਼ਟੀਕੋਣ ਤੋਂ ਵੇਖਦੀ ਹੈ। ਇਹ ਤਦੋਕੇ ਹਿੰਦੋਸਤਾਨ ਤੇ ਹੋਰ ਜਹਾਨ ਲਈ ਸਰਵ-ਪੱਖ ਮੁਕਤੀ ਦੇ ਕਾਰਜਕ੍ਰਮ ਦਾ ਮੈਨੀਫ਼ੈਸਟੋ ਜਾਂ ਘੋਸ਼ਨਾ ਪੱਤਰ ਹੈ।

ਇਸ ਅਧਿਆਇ ਵਿਚ ਵਿਸ਼ੇ ਜਾਂ ਵਿਚਾਰ-ਧਾਰਾ ਦੀ ਸਾਰਣੀ (flow chart) ਭੇਂਟ ਹੈ। ਇਸ ਦੀ ਲੋੜ ਪਾਠਕ ਨੂੰ ਪਹਿਲੋਂ ਵਿਸ਼ੇ-ਧਾਰਾ ਬਾਰੇ ਸਾਵਧਾਨ ਕਰਨਾ ਤੇ ਜਪੁ ਅਧਿਐਨ ਕਰਨ ਤੋਂ ਪਿੱਛੋਂ ਵਿਸ਼ਿਆਂ ਨੂੰ ਮਨੋ-ਬੱਧ ਕਰਵਾਉਣਾ ਹੈ। ਇਸ ਨਾਲ ਜਪੁ ਦੁਆਰਾ ਪਰਸਾਰਤ ਗੁਰਮਤਿ ਨੂੰ ਅਨੁਭਵ ਕਰਨਾ ਸਹਿਲ ਹੋ ਜਾਵੇਗਾ ਤੇ ਆਸ਼ਾ ਹੈ ਕਿ ਜਗਿਆਸੂ ਹਰ ਪਉੜੀ ਨੂੰ ਸੁਤੰਤਰ ਨਹੀਂ, ਸਗੋਂ ਇਕ ਲੜੀ-ਬੱਧ ਵੇਖਣ ਲਗ ਪਏਗਾ।

(ੳ) ਥੱਲੇ ਜਪੁ ਬਾਣੀ ਦੀਆਂ ਪਉੜੀਆਂ ਦਾ, ਮੂਲ-ਤੱਤ ਤੇ ਆਦਿ ਸਲੋਕ ਸਮੇਤ, ਵਿਚਾਰ-ਧਾਰਾ ਉੱਤੇ ਨਿਰਭਰ ਟੋਲੀਆਂ ਵਿਚ ਵਰਗੀਕਰਨ ਕੀਤਾ ਹੈ।

ਇਹ ਵੰਡ ਬਹੁਤੀ ਵਿਸ਼ੇ ਜਾਂ ਕਵਿਤਾ ਰੂਪ ਅਨੁਸਾਰੀ ਤੇ ਥੋੜੀ ਇੱਛਾ-ਅਧੀਨ ਹੈ। ਇਸ ਨਾਲ ਵਿਚਾਰ ਅਸਾਨ ਹੋ ਜਾਂਦਾ ਹੈ। ਭਾਗ ਸਿਰਫ਼ ਸੰਕੇਤ ਤੇ ਸੁਖਾਲ ਲਈ ਬਣਾਏ ਗਏ ਹਨ। ਯਥਾਰਥ ਵਿਚ ਪਉੜੀ-ਪਉੜੀ ਦਾ ਅੱਗੇ ਪਿੱਛੇ ਸੰਬੰਧ ਹੈ। ਇਸ ਸੰਬੰਧ ਦੇ ਉੱਲੇਖ ਨੂੰ ਮਨ ਵਿਚ ਟਿਕਾਣਾ ਅਵੱਸ਼ ਹੈ।

ਹਰ ਭਾਗ ਵਿਚ ਪਉੜੀਆਂ ਦਾ ਮੇਲ ਤੇ ਖ਼ਿਆਲਾਂ ਦਾ ਪਰਵਾਹ ਅੰਦਰੂਨੀ ਵੀ ਹੈ ਜਿਵੇਂ ੮-੧੧ ਪਉੜੀਆਂ ਵਿਚ ਹੈ। ਕਈ ਪਉੜੀਆਂ ਦੇ ਟੂਲਾਂ ਵਿਚ ਅੰਤਮ ਪੰਕਤੀਆਂ ਸਮਾਨ ਹਨ। ਇਸ ਤੋਂ ਇਲਾਵਾ ਕਈ ਵਾਰ ਇਕ ਪਉੜੀ ਦਾ ਵਿਸ਼ਾ ਅਗਲੀ ਪਉੜੀ ਵਿਚ ਚਲਦਾ ਰਹਿੰਦਾ ਹੈ ਜਾਂ ਖ਼ਤਮ ਹੁੰਦਾ ਹੈ; ਜਿਵੇ ਹੁਕਮ ਦਾ ਵਿਸ਼ਾ ਪਹਿਲੀ ਪਉੜੀ ਤੋਂ ਦੂਜੀ ਪਉੜੀ ਵਿਚ ਵਿਸਥਾਰ ਨਾਲ ਚਲਦਾ ਹੈ ਤੇ ਪਉ. ੩੪ ਦਾ ਵਿਸ਼ਾ ਪਉ. ੩੫ ਤੇ ਪਉ. ੩੫ ਦਾ ਵਿਸ਼ਾ ਪਉ. ੩੬ ਵਿਚ ਮੁਕਦਾ ਹੈ। ਅੰਤਰ-ਭਾਗ ਉੱਪਰ-ਥਲੀ ਵਿਚਾਰ-ਧਾਰਾ ਦੀਆਂ ਲੜੀਆਂ ਦਾ ਮੇਲ ਗੁਰਮਤਿ ਦੀ ਨੀਤੀ ਤੇ ਫ਼ਲਸਫ਼ੇ ਦਾ ਗੱਠਨ ਹੈ।

0 ਮੂਲ-ਤੱਤ
I ਮੂਲ-ਤੱਤ, ਜਪੁ (ਨਾਂ) ਤੇ ਆਦਿ ਸਲੋਕ
II ਪਉੜੀ ੧-੭
III ਪਉੜੀ ੮-੧੫
IV ਪਉੜੀ ੧੬-੨੦
V ਪਉੜੀ ੨੧-੨੪
VI ਪਉੜੀ ੨੫-੨੭
VII ਪਉੜੀ ੨੮-੩੧
VIII ਪਉੜੀ ੩੨-੩੩
IX ਪਉੜੀ ੩੪-੩੭
X ਪਉੜੀ ੩੮
XI ਅੰਤਮੁ ਸਲੋਕ

(ਅ) ਮੂਲ-ਸੂਤਰ ਅੱਗੇ '0' ਅੰਕ ਹੈ ਜਿਸ ਦਾ ਸਾਧਾਰਨ ਨਿਰਨਾ ਇਹ ਹੈ ਕਿ ਇਸ ਦਾ ਕੋਈ ਅੰਕ ਨਹੀਂ ਦਿੱਤਾ ਗਿਆ। ੧ੴ ਦਾ ਇਕ ਸਰੂਪ ਸੁੰਨ (ਸ਼ਾਂਤ) ਹੈ ਸੋ ਸਮਝਣਾ ਕਿ 0 ਪਰਮਾਤਮਾ, ੧ੴ ਅਤੇ ਸੁੰਨ ਰੂਪ ਦੋਹਾਂ ਦਾ ਪਰਤੀਕ ਹੈ। ਸਲੋਕਾਂ ਤੇ ਪਉੜੀਆਂ ਦੇ ਅੰਕ ਆਪੋ ਆਪਣੇ ਹਨ।

## 0 ੧ੴ, ਮੂਲ-ਤੱਤ

ਕਿਸੇ ਵੀ ਸਮੂਹ (ਜਨਤਕ) ਧਰਮ ਦਾ ਇਸ਼ਟ ਪਰਿਭਾਸ਼ਿਤ ਹੁੰਦਾ ਹੈ ਤੇ ਹਰ ਧਰਮ ਦਾ ਇਸ਼ਟ ਕਿਸੇ ਵੀ ਦੂਸਰੇ ਧਰਮ ਦੇ ਇਸ਼ਟ ਨਾਲੋਂ ਭਿੰਨ ਹੁੰਦਾ ਹੈ। ਸਿੱਖ ਧਰਮ ਵਿਚ ਪਰਮਾਤਮਾ ਇਕਓਅੰ ਜਾਂ ਇਕਓਅੰਕਾਰ ਹੈ ਤੇ ਉਸਦਾ ਅੱਖਰੀ ਚਿੰਨ੍ਹ ੧ੴ ਹੈ; ੧ੴ ਮੂਲ-ਤੱਤ ਹੈ। ਸਾਰੇ ਕਥਿਤ ਮੂਲਮੰਤਰ ਭਾਵ ਮੂਲ-ਤੱਤ, ੧ੴ ਅਤੇ ਉਸ ਦੀ ਪਰਿਭਾਸ਼ਾ ਲਈ ਮੂਲ-ਸੂਤਰ ਨਾਂ ਦਾ ਸੁਝਾਅ ਹੈ। ਇਸ ਪਰਿਭਾਸ਼ਾ ਕਰਕੇ ਸਿੱਖ ਇਸ਼ਟ ਨਿਰਾਲਾ ਹੈ। ਸੋ ੧ੴ ਮੂਲ-ਤੱਤ ਹੈ ਕਿਉਂਕਿ ਬਾਕੀ ਦੇ ਛੇ ਸਮਸਤ ਜੁਟ ਤਾਂ ਇਹ ਤੱਥ ਦੱਸਣ ਲਈ ਹਨ। ਬੀਜਮੰਤਰ, ਮੂਲ੍ਮੰਤਰ ਤੇ ਮਹਾਂ-ਮੰਤਰ ਵਿਅਰਥ ਅਤੇ ਅਸੋਚ ਨਾਂ ਹਨ।

## I ਮੂਲ-ਸੂਤਰ, ਜਪੁ ਤੇ ਆਦਿ ਸਲੋਕ

ਮੂਲ-ਸੂਤਰ ਹਰ ਵੱਡੀ ਕਿਰਤ ਤੇ ਸ਼ਬਦਾਂ ਆਦਿ ਦੇ ਸਮੂਹ ਦਾ ਪਹਿਲਾ ਭਾਗ ਹੈ ਸੋ ਜਪੁ ਬਾਣੀ ਦੀ ਵਿਚਾਰ ਤੋਂ ਪਹਿਲਾਂ ਇਸ ਦੀ ਵਿਚਾਰ ਦਾ ਹੱਕ ਬਣਦਾ ਹੈ। ਜਪੁ ਪਹਿਲੀ ਕਿਰਤ ਦਾ ਨਾਂ ਹੈ ਅਤੇ ਆਦਿ ਸ਼ਲੋਕ ਵਿਸ਼ੇ ਵਿਚ ਮੂਲ-ਤੱਤ ਨਾਲ ਸੰਗਤ ਹੈ; ਇਨ੍ਹਾਂ ਦਾ ਇਕ ਭਾਗ ਉਚਿਤ ਹੈ।

0 ਏਥੇ ਇਹ ਚਿਤ ਵਿਚ ਰਖਣਾ ਜ਼ਰੂਰੀ ਹੈ ਕਿ ਹਰ ਮੱਤ ਤੇ ਮਜ਼ਹਬ

ਵਿਚ ਆਪੋ ਆਪਣੇ ਇਸ਼ਟ ਦੇਵ ਦੀ ਵੱਖ-ਵੱਖ ਯਾਨੀ ਭਿੰਨ-ਭਿੰਨ ਪਰਿਭਾਸ਼ਾ ਹੈ; ਇਸ ਤੋਂ ਬਿਨਾਂ ਧਰਮ-ਅੰਤਰ ਦਾ ਪਤਾ ਨਹੀਂ ਲਗ ਸਕਦਾ। ਜੇ ਇੱਕੋ ਹੀ ਪਰਿਭਾਸ਼ਾ ਹੋਵੇ ਤਾਂ ਕੋਈ ਵਿਵਾਦ ਨ ਹੋਵੇ। ਸੋ ਸਿੱਖ ਧਰਮ ਵਾਸਤੇ ਏਹ ਪਰਿਭਾਸ਼ਾ ਦਰਕਾਰ ਹੀ ਨਹੀਂ ਸਗੋਂ ਇਹ ਵੀ ਸਪਸ਼ਟ ਕਰਦੀ ਹੈ ਕਿ ਬਿਨਾਂ ਪਰਿਭਾਸ਼ਾ ਅਸੀਂ ਆਪਣੇ ਇਸ਼ਟ ਨੂੰ ਜਾਣ ਨਹੀਂ ਸਕਦੇ। ਇਹ ਪਰਿਭਾਸ਼ਾ ਹਰ ਪਉੜੀ, ਸ਼ਬਦ ਆਦਿ ਅੰਦਰ ਜਾਂ ਅੰਤ ਵਿਚ ਨਵੇਂ ਸ਼ਬਦਾਂ ਦੁਆਰਾ ਦੋਹਰਾਈ ਜਾਂਦੀ ਹੈ ਜਾਂ ਇਸ ਵਿਚ ਕੁਝ ਵਾਧਾ ਕੀਤਾ ਜਾਂਦਾ ਹੈ।

੧ ਜਪੁ, ਬਾਣੀ ਦਾ ਨਾਂ ਹੈ ਤੇ ਇਸ ਦਾ ਅਰਥ ਹੈ ਦਿਨਾਕ ਅਧਿਐਨ ਲਈ ਧਿਆਨ ਲਾਕੇ ਮੰਨਸਥਾ ਕਰਨਾ ਨਾ ਕਿ ਕੰਠਸਥਾ/ਮੁਖਸਥਾ ਹੀ ਕਰਨਾ।

੨ ਆਦਿ ਸਲੋਕ, ਮੂਲ-ਤੱਤ ਦੀ ਪਰਿਭਾਸ਼ਾ ਵਿਚ ਸਪਸ਼ਟ ਵਾਧਾ ਕਰਦਾ ਹੈ, ਜਿਸ ਨਾਲ ਪਰਮਾਤਮਾ (ੴ) ਹੋਰ ਵਿਸਥਾਰ ਤੇ ਸਫੁੱਟਤਾ ਨਾਲ ਸਮਝਾਇਆ ਗਿਆ ਹੈ। ਇਹ ਵੀ ਸੂਤਰ ਰੂਪ ਪਦਾਂ ਵਿਚ ਲਿਖਿਆ ਗਿਆ ਹੈ। ਇਹ ੴ ਦੀ ਕਾਲ/ਸਮੇਂ ਵਿਚ ਵਿਆਖਿਆ ਹੈ।

ਇਹ ਦੋਨੋਂ ਕਿਰਤਾਂ ਮਿਲ ਕੇ ਕਾਫ਼ੀ ਵਿਸਤਾਰ ਨਾਲ ਸਿੱਖ ਇਸ਼ਟ, ੴ ਦਾ ਨਿਰਾਲਾ ਰੂਪ ਦਰਸਾਉਂਦੀਆਂ ਹਨ।

## II ਪਉੜੀ ੧-੭ : ੴ ਨਾਲ ਪਰੀਚੈ

੧ ੴ ਦਾ ਗਿਆਨ ਕਿਉਂ ਪ੍ਰਾਪਤ ਨਹੀਂ ਹੁੰਦਾ ਤੇ ਇਸਦਾ ਇਲਾਜ ਕੀ ਹੈ? ਇਸ ਦੀ ਵਿਧੀ/ਢੰਗ ਠੀਕ ਨਹੀਂ ਹੈ। ਸਭ ਜਾਣਦੇ ਹਨ ਕਿ ਖਾਧੇ ਬਿਨਾਂ ਭੁਖ ਨਹੀਂ ਉੱਤਰਦੀ, ਇਸੇ ਤਰ੍ਹਾਂ ਕਾਦਰ ਤੇ ਕੁਦਰਤ ਨੂੰ ਪਾਉਣ ਲਈ ਲੋੜੀਂਦਾ ਉਪਾਅ ਕਰਨਾ ਪਵੇਗਾ। ਇਸ ਦਾ ਇਲਾਜ ਰਜ਼ਾਈ ਹੁਕਮ ਮੰਨਣਾ ਤੇ ਉਸ ਵਿਚ ਰਹਿਣਾ। ਸੋ ਪਉ. ੧ ਜਪੁ ਬਾਣੀ ਦੀ ਪਰਵੇਸ਼ਿਕਾ ਹੈ ਤੇ ਹੁਕਮ ਮੰਨਣ ਦਾ ਉਦੇਸ਼ ਹੈ।

੨ ਹੁਕਮ ਕੀ ਹੈ ਤੇ ਉਸ ਦਾ ਮਹਾਤਮ ਦੱਸ ਕੇ ਨਾਲ-ਨਾਲ ਵਿਸਤਾਰ ਕੀਤਾ ਹੈ।

੩ ੴ ਦਾ ਤਾਣ ਬਹੁਤ ਵਿਸਤਾਰ ਪੂਰਵਕ ਤੇ ਬੇਅੰਤ ਹੈ। ਹਰ ਕੋਈ ਆਪਣੇ-ਆਪਣੇ ਨੰਨ੍ਹੇ ਤੇ ਊਣੇ ਦ੍ਰਿਸ਼ਟੀਕੋਣ ਨੂੰ ਮੁਖ ਰਖ ਕੇ ਪਰਮਾਤਮਾ ਦੇ ਗੀਤ ਗਾਈ ਜਾਂਦਾ ਹੈ, ਪਰ ਪੂਰਾ ਭੇਤ ਕਿਸੇ ਨੂੰ ਨਹੀਂ। ਵਿਸ਼ਵ ਉਸਦੇ ਹੁਕਮ ਵਿਚ ਚਲ ਰਿਹਾ ਹੈ ਅਤੇ ਹਾਕਿਮ ਭਾਵ ਹੁਕਮ ਬੇਪਰਵਾਹ (ਅਡੋਲ, ਇਕ ਰਸ) ਹੈ।

੪ ਇਥੇ ਸੱਚੇ ਸਾਹਿਬ ਨਾਲ ਪਰੀਚੈ ਬਹੁਤ ਸਪਸ਼ਟ ਕਰਾਇਆ ਹੈ ਤੇ ਦੱਸਿਆ ਹੈ ਕਿ ਸੱਚਾ ਸਾਹਿਬ ਕਿਵੇਂ ਜਾਣਿਆ ਜਾਂਦਾ ਹੈ। ਸੱਚੇ ਨਿਰੰਜਣ

ਨੂੰ ਸੱਚੇ ਨਾਂ ਵਾਲਾ ਦਰਸਾਇਆ ਹੈ ਤੇ ਬੜੇ ਦ੍ਰਿੜ੍ਹ ਸ਼ਬਦਾਂ ਵਿਚ ਮੰਗਣ ਤੋਂ ਵਰਜਿਆ ਹੈ। ਅੰਮ੍ਰਿਤ ਵੇਲੇ (ਸੁਵਖ਼ਤੇ) ਸਿਫਤ-ਉ-ਸਾਲਾਹ ਕਰਨੀ ਚਾਹੀਦੀ ਹੈ। ਉਸ ਸਚਿਆਰ ਕੋਲੋਂ ਕਰਮਾਂ ਵਿਚ ਇੱਜ਼ਤ ਤੇ ਮੋਖ ਮਿਲਦੀ ਹੈ।

੫ ਪਰਮਾਤਮਾ ਸਥਾਪਿਤ ਨਹੀਂ ਕੀਤਾ ਜਾ ਸਕਦਾ; ਉਹ ਤਾਂ ਨਿਰੰਜਨ ਹੈ। ਅਵਤਾਰ ਕਥਿਤ ਮਾਤਰ ਹਨ ਤੇ ਉਹ ਸਰਵ ਉਪਰ ਹੈ। ਗੁਰੂ ਜੀ ਫ਼ੁਰਮਾਉਂਦੇ ਹਨ ਕਿ ਜੇ ਮੈਂ ਸਭ ਕੁਝ ਜਾਣਦਾ ਹੋਵਾਂ ਤਾਂ ਕਹਾਂ ਨਾ! ਫਿਰ ਫ਼ੁਰਮਾਉਂਦੇ ਹਨ ਕਿ ਇੱਕੋ ਗੱਲ ਪੱਕੀ ਹੈ ਕਿ ਸਭਨਾਂ ਜੀਆਂ ਦਾ ਇੱਕੋ ਦਾਤਾ ਹੈ; ਇਹ ਤੱਥ ਭੁੱਲਣ ਵਾਲਾ ਨਹੀਂ ਹੈ। ਇਹ ਚੇਤੇ ਰਹੇ।

੬ ਏਥੇ ਫ਼ੁਰਮਾਇਆ ਹੈ ਕਿ ੧ੳੰ ਕਿਵੇਂ ਪਾਇਆ ਜਾ ਸਕਦਾ ਹੈ। ਸੰਸਕਾਰ(ਾਂ) ਨੂੰ ਰੱਦ ਕਰਕੇ ਕਹਿੰਦੇ ਹਨ ਕਿ ਜੇ ਮੈ ਵਾਹਿਗੁਰੂ ਦੀ ਨਜ਼ਰ ਵਿਚ ਹੋਵਾਂ ਤਾਂ ਇਹ ਤੀਰਥ ਯਾਤਰਾ ਹੀ ਹੈ ਨਹੀਂ ਤਾਂ ਤੀਰਥ ਨ੍ਹਾ ਕੇ ਵੀ ਕੀ? ਸਭ ਕਰਮਾਂ ਦਾ ਲੈਣ ਦੇਣ ਹੈ। ਤੁਲਨਾ ਪਉ. ੪, ਪੰਕ. ੬।

੭ ਹੁਕਮ ਤੇ ਕਰਮਾਂ ਦੀ ਖੇਲ ਤੋਂ ਉਪਰੰਤ ਆਦਮੀ ਦੀ ਕਮਜ਼ੋਰੀ ਤੇ ਅਬਲਤਾ ਦੱਸੀ ਹੈ। ਦੀਰਘ ਉਮਰ ਆਦਿ ਕੁਝ ਵੀ ਨਹੀਂ। ਉਹੀ ਗੁਣਕਾਰ ਹੈ ਤੇ ਉਹਦੇ ਵਰਗਾ ਹੋਰ ਕੋਈ ਨਹੀਂ ਹੈ, ਉਹ ਗੁਣ ਬਖ਼ਸ਼ਦਾ ਹੈ।

ਏਥੇ ਤਕ ਧਰਮਖੰਡ ਦਾ ਸਮਾਂ ਭਾਗ ਹੈ। ਪ੍ਰਾਣੀ ਦਾ ਪਰੀਚੈ ਕਾਦਰ ਤੇ ਕੁਦਰਤ ਨਾਲ ਹੋ ਗਿਆ ਹੈ। ਅੱਗੇ ਪ੍ਰਾਣੀ ਨੂੰ ਧਰਮਖੰਡ ਵਿਚ ਪੱਕੇ ਤੇ ਗਿਆਨਖੰਡ ਆਦਿ ਵਿਚ ਅੰਤਰਗਤ ਹੋਣ ਦੀ ਦਖਤਾ ਤੇ ਗਿਆਨ ਪਰਾਪਤਿ ਦੀ ਤਿਆਰੀ ਤੇ ਉਸ ਦੇ ਲਾਭ ਦੱਸੇ ਹਨ।

## III ਪਉੜੀ ੮-੧੫ : ਸਾਧਾਰਣ ਵਿੱਦਿਆ/ਗਿਆਨ

ਇਨ੍ਹਾਂ ੮ ਪਉੜੀਆਂ ਦਾ ਆਪਸ ਵਿਚ ਬਹੁਤ ਸੰਬੰਧ ਹੈ। ਇਹ ਚਾਰ-ਚਾਰ ਪਉੜੀਆਂ ਦੀਆਂ ਦੋ ਟੋਲੀਆਂ ਹਨ। ਇਨ੍ਹਾਂ ਦਾ ਸੰਬੰਧ ਧਰਮਖੰਡ ਤੇ ਗਿਆਨਖੰਡ ਨਾਲ ਸਿੱਧਾ ਤੇ ਸਰਮਖੰਡ ਤੇ ਕਰਮਖੰਡ ਨਾਲ ਅਸਰਲ ਅਰਥਾਤ ਧਰਮਖੰਡ ਤੇ ਗਿਆਨਖੰਡ ਦੇ ਪੂਰਾ ਹੋਣ ਮਗਰੋਂ ਹੈ। ਸਾਧਾਰਣ ਗਿਆਨ ਤੇ ਵਿੱਦਿਆ ਜਿੱਥੇ ਜਪਣਾ, ਸੁਨਣਾ, ਯਾਦ ਕਰਨਾ, ਗਾਉਣਾ, ਮੰਨਣਾ ਆਦਿ ਨਾਲ ਵਿਹਾਰ ਹੁੰਦਾ ਹੈ; ਜਿਵੇ : ਬਾਣੀ, ਭੂਗੋਲ, ਇਤਿਹਾਸ, ਸੰਗੀਤ, ਆਦਿ। ਚੇਤੇ ਰਹੇ ਕਿ ਰੁਜ਼ਗਾਰ ਦੀ ਪਰਵਿਰਤੀ ਵੀ ਨਾਲ-ਨਾਲ ਚਲਦੀ ਹੈ। ਏਥੇ ਡੂੰਘੇ ਗਿਆਨ ਦੀ ਗੱਲ ਨਹੀਂ ਹੈ, ਪਰ ਗੂੜ੍ਹ ਗਿਆਨ ਦੀ ਮਨਾਹੀ ਵੀ ਨਹੀਂ ਹੈ।

(ੳ) ੮-੧੧ ਪਉੜੀਆਂ: ਇਸ ਟੋਲੀ ਵਿਚ ਸੁਣਿਐ ਪਦ ਪਰਧਾਨ ਹੈ। ਇਨ੍ਹਾਂ ਚਾਰ ਪਉੜੀਆਂ ਵਿਚ ਸੁਨਣ ਦੀ ਹਿਦਾਇਤ ਹੈ। ਪ੍ਰਤੀ ਪਉੜੀ ਚਾਰ-ਚਾਰ ਪੰਕਤੀਆਂ ਵਿਚ ਸੁਨਣ ਦੇ ਲਾਭ ਦੱਸੇ ਹਨ। ਸੁਨਣਾ ਵਿੱਦਿਆ ਪ੍ਰਾਪਤੀ ਦੀ ਪੁਰਾਣੀ ਵਿਧੀ ਸੀ।

ਏਥੇ ਵਿਸ਼ੇਸ਼ ਗਿਆਨ ਬਾਰੇ ਨਹੀਂ, ਸਗੋਂ ਗਿਆਨ ਇਕੱਤਰ ਕਰਨ ਬਾਰੇ ਹੈ। ਨਾਲ-ਨਾਲ ਪ੍ਰਤੀ ਪਉੜੀ ਦੋ ਦੋ ਪੰਕਤੀਆਂ ਵਿਚ ਕਿਹਾ ਹੈ ਕਿ ਇਸ ਵਿਧੀ ਨਾਲ ਭਗਤ ਵਿਕਾਸ ਵਿਚ ਰਹਿੰਦੇ ਹਨ ਤੇ ਜੋ ਇਨਸਾਨ ਦੇ ਸਦੀਵੀ ਦੁਖ ਹਨ ਉਹ ਨਸ਼ਟ ਹੋ ਜਾਂਦੇ ਹਨ। ਅਵਿੱਦਿਆ ਦੁੱਖ ਤੇ ਵਿੱਦਿਆ ਸੁਖ, ਇਹ ਉਦੇਸ਼ ਹੈ।

੮ ਗਿਆਨ ਪ੍ਰਾਪਤੀ ਲਈ ਤਿਆਰੀ ਦੀ ਪਹਿਲੀ ਪਉੜੀ ਹੈ ਜਿੱਥੇ ਸੁਣਿ ਸੁਣਿ ਕੇ ਗਿਆਨੀ ਤੇ ਧਰਮਾਤਮਾ ਬਣ ਜਾਈਦਾ ਹੈ। ਧਰਤਿ ਬਾਰੇ ਕਾਫ਼ੀ ਪਤਾ ਲਗ ਜਾਂਦਾ ਹੈ। ਕਾਲ ਦਾ ਡਰ ਉੱਡ ਜਾਂਦਾ ਹੈ।

੯ ਅਵਤਾਰਾਂ, ਆਗੂਆਂ, ਜੋਗ ਆਦਿ ਦੇ ਭੇਤਾਂ ਦਾ ਪਤਾ ਲਗ ਜਾਂਦਾ ਹੈ ਅਤੇ ਸੰਸਾਰੀ ਵਿੱਦਿਆ ਇਸ ਢੰਗ ਨਾਲ ਇਕੱਤਰ ਹੁੰਦੀ ਹੈ।

੧੦ ਸੁਣਿ ਸੁਣਿ ਕੇ ਸੱਤ ਆਦਿ, ਅਠਸਠਿ ਦੀ ਯਾਤਰਾ, ਪੜ੍ਹਨ ਜਿਹਾ ਮਾਣ ਮਿਲਦਾ ਹੈ। ਸਹਿਜ ਦੀ ਅਵਸਥਾ ਦਾ ਪਾਤਰ ਹੋ ਜਾਈਦਾ ਹੈ।

੧੧ ਸੁਣਿ ਸੁਣਿ ਕੇ ਗੁਣਾਂ ਦੇ ਸਰੋਵਰਾਂ ਦੇ ਅਨੰਦਾਂ, ਰਾਜਿਆਂ ਤੇ ਉਨ੍ਹਾਂ ਦੇ ਅਧਿਕਾਰੀਆਂ ਤੇ ਅਗਰਨੀਆਂ ਦੇ ਗਿਆਨ ਦੀ ਪ੍ਰਾਪਤੀ ਤੇ ਫਿਰ ਭਵਜਲ ਪਾਰ ਕਰਨ ਦੀ ਸਲਾਹੀਅਤ ਆਦਿ ਆ ਜਾਂਦੀ ਹੈ। ਸੁਣਿਕਾਰ ਨਾਲ ਗਿਆਨ ਦੀ ਸਮੱਗਰੀ ਪ੍ਰਾਪਤ ਹੋ ਜਾਂਦੀ ਹੈ। ਸੁਨਣਾ ਵਿੱਦਿਆ ਪ੍ਰਾਪਤੀ ਦਾ ਸਾਧਨ ਹੈ।

(ਅ) ੧੨-੧੫ ਪਉੜੀਆਂ : ਇਸ ਉਪਭਾਗ ਵਿਚ ਮੰਨੇ, ਮੰਨੈ, ਮੰਨਿ ਪਦ ਪਰਧਾਨ ਹਨ।

੧੨ ਸੁਣਿ ਸੁਣਿ ਕੇ ਜਦ ਗਿਆਨ ਦਾ ਪਰਵਾਹ ਚੱਲਣ ਲਗ ਪਿਆ ਤਾਂ ਏਥੇ ਵਾਹਿਗੁਰੂ ਬਾਰੇ ਹੋਰ ਬਿਆਨ ਹੈ। ਇਹ ਬਿਆਨ ਹੈ ਕਿ ਉਸ ਦੀ ਗਤਿ ਕਹੀ ਨਹੀਂ ਜਾ ਸਕਦੀ। ਲੋਕ ਵਾਹਿਗੁਰੂ ਦਾ ਵਿਚਾਰ ਕਰਦੇ ਹਨ ਪਰ ਲਿਖੱਣ ਵਾਲਾ ਕਾਗ਼ਜ਼ ਉੱਤੇ ਕਲਮਬੰਦ ਨਹੀਂ ਕਰ ਸਕਦਾ।

੧੩ ਮੰਨਣ ਤੇ ਸ੍ਰੁਤੀ (ਸੁਣਿਕਾਰ ਨਾਲ ਪ੍ਰਾਪਤ ਗਿਆਨ) ਮਨ ਦੀ ਧੀਮਤਿ (ਸੂਝ ਬੂਝ) ਹੋ ਜਾਂਦੀ ਹੈ। ਜਮ ਤੋਂ ਵੀ ਛੁੱਟੀ ਹੋ ਜਾਂਦੀ ਹੈ (ਅਰਥਾਤ ਉਸਦਾ ਡਰ ਨਹੀਂ ਰਹਿੰਦਾ)।

੧੪ ਮੰਨ ਲਏ ਤੇ ਸਿੱਧੇ ਰਸਤੇ (ਧਰਮ) ਵਿਚ ਰੋਕ ਨਹੀਂ ਪੈਂਦੀ। ਮੰਨੈ ਇਜ਼ਤ ਹੈ। ਮੰਨੈ ਕੋਈ ਹੋਰ ਰਸਤਾ (ਮਾਰਗ) ਨਹੀਂ ਦੇਖਣਾ ਪੈਂਦਾ ਕਿਉਂਕਿ ਮੰਨਣ ਨਾਲ ਸਹੀ ਧਰਮ ਦਾ ਰਾਹ ਧਰ ਵਿਚ ਆ ਜਾਂਦਾ ਹੈ ਯਾਨੀ ਸੱਚੇ ਧਰਮ ਨਾਲ ਹੀ ਵਾਸਤਾ ਹੈ।

੧੫ ਮੰਨਿ ਮੰਨਿ ਕੇ ਮੋਖ ਦਾ ਦਰ, ਪਰਵਾਰ ਦਾ ਆਧਾਰ, (ਭਵਜਲ) ਤਰਨ ਤਾਰਨ ਹਨ ਤੇ ਮੰਨੈ ਯਾਚਨਾ ਲਈ ਭਰਮਣ ਦਾ ਅਭਾਵ ਹੈ।

ਇਨ੍ਹਾਂ ਚਾਰ ਪਉੜੀਆਂ ਦੇ ਅੰਤ ਵਿਚ ਜੋ ਦੋ-ਦੋ ਪੰਕਤੀਆਂ ਹਨ, ਉਹ ਕਹਿੰਦੀਆ ਹਨ ਕਿ ਨਿਰੰਜਨ ਦੇ ਨਾਂ ਦੀ ਵਡਿਆਈ ਹੈ। ਜਿਹੜਾ ਉਸ ਨੂੰ ਆਪਣੇ ਜੀਵਨ

ਦਾ ਹਿੱਸਾ ਕਰੇਗਾ ਉਹ ਜਨ ਸਾਰੇ ਪਦਾਰਥ ਪਾਵੇਗਾ। ਤਾਤਪਰਜ ਹੈ ਹੁਕਮ ਵਿਚ ਰਹਿਣਾ। ਇਹ ਹੁਕਮ ਪਹਿਲੀਆਂ ੭ ਪਉੜੀਆਂ ਵਿਚ ਵਿਆਖਿਆ ਗਿਆ ਹੈ ਤੇ ਏਥੇ ਪ੍ਰਾਪਤੀ ਲਈ ਸੁਣਿਕਾਰ ਨੂੰ ਢੰਗ ਤੇ ਉਪਕਰਣ ਬਨਾਉਣਾ ਦੱਸਿਆ ਹੈ। ਮੰਨਣ ਅਨੁਭੂਤੀ ਦੀ ਵਿਧੀ ਹੈ।

ਇਸ ਭਾਗ ਵਿਚ ਧਰਮਖੰਡ ਤੇ ਗਿਆਨਖੰਡ ਦੋਹਾਂ ਖੰਡਾਂ ਦੀ ਗੱਲ ਹੈ, ਪਰ ਨਾਲ-ਨਾਲ ਸਰਮਖੰਡ ਤੇ ਕਰਮਖੰਡ ਵੱਲ ਫ਼ੌਜਾਂ ਵੱਧ ਰਹੀਆਂ ਹਨ ਕਿਉਂ ਜੋ ਗਿਆਨ ਹੋਣ ਨਾਲ ਬੰਦੇ ਦੀ ਵਿਅਕਤੀ ਵਿਕਾਸ ਵਿਚ ਆ ਜਾਂਦੀ ਹੈ। ਪੰਚ ਭਾਵ ਹੋਣਹਾਰ ਹੀ ਅੱਗੇ ਗਿਆਨਖੰਡ ਵਿਚ ਜੁੜਦੇ ਹਨ।

## IV ਪਉੜੀ ੧੬-੨੦: ਗੂੜ੍ਹ ਗਿਆਨ ਵਿਚ ਪਰਵੇਸ਼

ਕਾਵਿ ਰੂਪ ਤੋਂ ਪਉ. ੧੬-੧੯ ਇਕ ਟੋਲੀ ਹੈ ਤੇ ਪਉ. ੨੦ ਇਸ ਟੋਲੀ ਦੀ ਸੰਖੇਪ ਸਾਰ ਹੈ। ਏਥੇ ਗਿਆਨਖੰਡ ਵਿਚ ਪੂਰਾ ਪਰਵੇਸ਼ ਹੋ ਜਾਂਦਾ ਹੈ। ਗੂੜ੍ਹ ਗਿਆਨ ਵਿਚ ਨਿਰਨਾ ਤੇ ਫ਼ਲਸਫ਼ਾ ਪਰਚੰਡ ਹਨ। ਗਿਆਨ ਪ੍ਰਾਕ੍ਰਿਤੀ ਦਾ ਹੈ ਤੇ ਪ੍ਰਕ੍ਰਿਤੀ ਸਰਗੁਣ ਪਰਮਾਤਮਾ ਹੈ।

੧੬ ਪਹਿਲੀਆਂ ਚਾਰ ਪੰਕਤੀਆਂ ਦਾ ਮੇਲ ਪਿਛਲੇ ਭਾਗ ਨਾਲ ਹੈ। ਜੋ ਉੱਨਤੀਸ਼ੀਲ ਹੋਣਹਾਰ ਹਨ ਉਨ੍ਹਾਂ ਨੇ ਧਰਮਖੰਡ ਪ੍ਰਾਪਤ ਕਰ ਲਿਆ ਹੈ; ਉਨ੍ਹਾਂ ਦਾ ਵਾਹਿਗੁਰੂ ਨਾਲ ਪਰੀਚੈ ਹੋ ਗਿਆ ਹੈ। ਪੰਕ. ੪ ਤੋਂ ਅੱਗੇ ਬਾਕੀ ਦੀ ਸਾਰੀ ਪਉੜੀ ਕਰਤਾਰ ਦੇ ਕਰਣਿਆਂ ਬਾਰੇ ਹੈ। ਹੁਣ ਵਿਸ਼ੇਸ਼ ਗਿਆਨ ਦਾ ਪਰਸੰਗ ਅਰੰਭ ਹੈ। ਧੌਲ ਧਰਮ ਪੰਕ. ੭ ਤੋਂ ਲੈ ਕੇ ਲੱਖ ਦਰੀਆਉ ਪੰਕ. ੨੦ ਤਕ ਸਭ ਗਿਆਨ ਤੇ ਵਿਸ਼ੇਸ਼ ਗਿਆਨ ਬਾਰੇ ਹੈ। ਇਸ ਸਭ ਕੁਝ ਬਾਰੇ ਗਿਆਨ ਇਕੱਤਰ ਕਰਨਾ ਹੈ। ਜਪੁ ਬਾਣੀ ਤਾਂ ਸਿੱਧਾ ਰਾਹ ਦੱਸਦੀ ਹੈ; ਇਹ ਊਠ ਦਾ ਕਿਰਾਇਆ ਨਹੀਂ ਦਿੰਦੀ।

ਅਗਲੀਆਂ ਦੋ ਪਉੜੀਆਂ ਵਿਚ ਇਨਸਾਨੀ ਸੱਭਿਅਤਾ ਦੇ ਦੋ ਪੱਖ ਕਥਿਤ ਚੰਗਾ ਤੇ ਨਿਰੋਲ ਮੰਦਾ ਦੱਸਕੇ ਵਿਚਾਰ ਕੀਤੀ ਹੈ। ਇਹ ਪਉੜੀਆਂ, ਪਉੜੀ ੧੬ ਦੇ ਗਿਆਨ ਦੇ ਵਿਸ਼ੇ ਨੂੰ ਚਲਦਾ ਰੱਖਦੀਆਂ ਹਨ। ਅਨਗਿਣਤ ਕਿਸਮ ਦੀਆਂ ਗਿਆਨ ਵਿਧੀਆਂ ਹਨ (ਭਾਵੇਂ ਕੱਚੀਆਂ ਹਨ) ਤੇ ਉਨ੍ਹਾਂ ਦੇ ਅਨਗਿਣਤ ਭਾਵ ਹਨ। ਪਉ. ੧੭ ਪੰਕ. ੮ ਤਕ ਕੁਝ ਵਿਸ਼ੇ ਦਰਸਾਏ ਹਨ। ਇਨ੍ਹਾਂ ਬਾਰੇ ਗਿਆਨ ਦੀ ਪ੍ਰਾਪਤੀ ਹੋਣੀ ਚਾਹੀਦੀ ਹੈ। ਪਉ. ੧੮ ਵਿਚ ਅਪਕਾਰੀਆਂ ਦਾ ਕਾਰੋਬਾਰ ਵੀ ਦੱਸਿਆ ਹੈ। ਪਉ. ੧੯ ਵਿਚ ਨਾਮ ਦੀ ਸਰਵਵਿਆਪਤਾ ਵੱਲ ਧਿਆਨ ਕਰਾਇਆ ਹੈ। ਇਹ ਸਭ ਕੁਝ ਵਿਦਵਾਨ ਵਾਂਗ ਸਿੱਖਣਾ ਹੈ। ਚਾਰ ਪਉੜੀਆਂ, ਪਉ. ੧੬-੧੯ ਦੇ ਅੰਤ 'ਤੇ ਜੋ ਚਾਰ-ਚਾਰ ਸਤਰਾਂ ਹਨ, ਉਹ ਦੱਸਦੀਆ ਹਨ ਕਿ ਇਹ ਚਾਰ ਪਉੜੀਆਂ ਦਾ ਵਿਸ਼ਾ ਖ਼ਿਆਲਾਂ ਦਾ ਇਕ ਸਿਲਸਿਲਾ ਹੈ ਜੋ ਗਿਆਨ ਵਿਸ਼ੇਸ਼ ਹੈ।

੧੭ ਏਥੇ ਸਿਰਫ਼ ਜਗਤ ਨੂੰ ਵਰਨਣ ਕੀਤਾ ਹੈ। ਏਥੇ ਗੁਰਮਤਿ ਨਾਲ ਸਹਿਮਤੀ ਤੇ ਵਿਚਾਰ ਨਹੀਂ ਹੈ।

੧੮ ਏਥੇ ਸਭਿਅਤਾ ਦਾ ਦੂਸਰਾ ਪਾਸਾ ਜੋ ਸਰੀਹ ਮੰਦਾ ਹੈ, ਦੱਸਿਆ ਹੈ। ਏਥੇ ਵੀ ਇਸ ਦਾ ਨਿਰਨਾ ਨਹੀਂ ਕੀਤਾ ਗਿਆ।

੧੯ ਫਿਰ ਸਾਡੇ ਜਗਤ ਵਰਗੇ ਹੋਰ ਬਿਅੰਤ ਜਗਤ ਦੱਸੇ ਹਨ। ਪਹਿਲੀਆਂ ਤਿੰਨ ਪੰਕਤੀਆਂ ਵਿਚ ਜੋ ਹੈ ਉਹ ਪਉ. ੧੬-੧੮ ਨਾਲ ਮਿਲਦਾ ਹੈ ਪਰ ਇਸ ਸੰਸਾਰ ਤੋਂ ਪਰੇ ਵਿਸ਼ਵ ਵਿਚ ਹੋਰ ਅਨਗਿਣਤ ਅਸੰਖਾਂ ਜਗਤਾਂ ਬਾਰੇ ਦੱਸਿਆ ਹੈ।

ਅੱਗੇ ਪੰਕ. ੪-੯, ਕਿਤਾਬੀ ਸ਼ਬਦਾਵਲੀ ਵਿਚ ਲਿਖੇ ਗਿਆਨ ਦੀ ਗੱਲ ਹੈ। ਬਾਣੀ ਕਹਿੰਦੀ ਹੈ ਕਿ ਜਿਨ੍ਹਾਂ ਨੇ ਇਹ ਲਿਖੇ ਹਨ ਉਹ ਜ਼ੁਮੇਵਾਰ ਨਹੀਂ; ਉਹ ਤਾਂ ਬਹੀ ਵਿਚ ਲਿਖਣ ਵਾਲੇ (ਮੁਨਸ਼ੀ) ਹਨ। ਸਿਰਫ਼ ਉਸ ਦਾ ਹੁਕਮ ਲਿਖਿਆ (ਵਰਤਦਾ) ਹੈ। ਸਾਰਾ ਵਿਸ਼ਵ ਉਸ ਦਾ ਨਾਂ (ਮੋਹਰ) ਹੈ ਤੇ ਕੋਈ ਵੀ ਆਕਾਰ ਨਾਂ ਤੋਂ ਬਿਨਾਂ ਨਹੀਂ ਹੈ ਭਾਵ ਉਸ ਨੇ ਸਿਰਜਿਆ ਹੈ।

ਹਰ ਪਉੜੀ ਦੇ ਅੰਤ ਦੀਆਂ ੪ ਸਮਾਨ ਪੰਕਤੀਆਂ ਪੁੱਛਦੀਆਂ ਹਨ ਕਿ ਕਾਦਰ ਕੌਣ ਹੈ, ਉਸ ਦਾ ਨਿਰਨਾ ਕੀ ਹੈ। ਫਿਰ ਉੱਤਰ ਦਿੱਤਾ ਹੈ।

੨੦ ਗਿਆਨ ਵਿਚਾਰ ਵਿਚ ਜ਼ਰਾ ਰਹਾਉ ਕਰਕੇ ਕਿਹਾ ਹੈ ਕਿ ਆਪਣੇ ਮਨ ਨੂੰ ਨਾਮ ਦੀ ਵਿਧੀ ਨਾਲ ਪਵਿੱਤਰ ਕੀਤਾ ਜਾ ਸਕਦਾ ਹੈ। ਪੁੰਨ ਪਾਪ ਯਥਾਰਥ ਹਨ। ਆਵਾਗਵਣ ਦਾ ਚੱਕਰ ਆਪਣੀ ਘਾਲ ਉੱਤੇ ਨਿਰਭਰ ਹੈ।

ਸਤਿਨਾਮੁ ਸਰਵਉਪਾਧੀ ਹੈ। ਇਸ ਨਾਮੁ ਨੂੰ ਅਨੁਭਵ ਕਰਨਾ ਹੀ ਗਿਆਨ ਹੈ। ਇਸ ਪਉੜੀ ਵਿਚ ਨਾਮ ਨਾਲ ਹੀ ਦੁਖ-ਪਾਪ ਦੂਰ ਹੁੰਦੇ ਹਨ। ਗਿਆਨ ਚੰਗਾ ਮੰਦਾ ਸਮਝਣ ਲਈ ਵੀ ਹੈ। ਜਦ ਸਮਝ ਲਿਆ ਤਦ ਚੰਗੇ ਕਰਮ ਕਮਾਉਣੇ ਸ਼ੁਰੂ ਹੋ ਜਾਂਦੇ ਹਨ।

## V ਪਉੜੀ ੨੧-੨੪ : ਵਿਸ਼ਵ ਗਿਆਨ

ਚਾਰ ਪਉੜੀਆਂ ਦੀ ਇਸ ਟੋਲੀ ਵਿਚ ਵਿਸ਼ਵ ਦੀ ਉਤਪਤੀ ਦਾ ਵਕਤ ਤੇ ਵਿਸਤਾਰ ਵਿਚਾਰਿਆ ਹੈ ਤੇ ਪਰਮਾਤਮਾ ਦੀ ਵਿਸ਼ਾਲਤਾ ਦਾ ਜ਼ਿਕਰ ਹੈ।

੨੧ ਪਉੜੀ ੧੬ ਵਾਂਗ ਟੋਲੀ ਦੀ ਮੋਹਰੀ ਪਉੜੀ ਹੈ। ਤੁਲਨਾ ਕਰੋ ਪੰਕ.੫-੧੬ ਦੀ ਪਉ. ੧੬ ਪੰਕ.੧੫-੨੦ ਨਾਲ। ਪਉ. ੫, ਪੰਕ. ੫ ਤੇ ਪਉ. ੬ ਪੰਕ. ੧-੨ ਦਾ ਵਿਸ਼ਾ ਇਸ ਪਉੜੀ ਦੇ ਪਹਿਲੇ ਭਾਗ ਨਾਲ ਮਿਲਦਾ ਹੈ। ਕਰਮਕਾਂਡੀ ਅਸਫਲ ਵਿੱਧੀਆਂ ਵਰਜੀਆਂ ਹਨ ਤੇ ਸੁਣਨ ਤੇ ਮੰਨਣ ਦੀ ਮਹਿਮਾ ਕੀਤੀ ਹੈ। ਪੰਜਵੀਂ ਪੰਕਤੀ ਵਿਚ 'ਮੈ' ਅਰਥ ਮੇਰੇ ਦਾ ਪ੍ਰਯੋਗ ਦੱਸਦਾ ਹੈ ਕਿ ਉੱਤੇ ਬਿਆਨ ਕੀਤੇ ਗੁਣ ਪਰਮਾਤਮਾ ਦੇ ਹਨ। ਆਪਣੇ ਆਪ ਵਿਚ ਗੁਣ ਪੈਦਾ ਕੀਤੇ ਬਿਨਾਂ ਭਗਤੀ ਨਹੀਂ ਹੋ ਸਕਦੀ।

ਪੰਕ. ੭-੮ ਪਰਮਾਤਮਾ ਦੀ ਉਸਤਤ ਹੈ ਕਿ ਉਹ ਸਭ ਕੁਝ ਹੈ ਤੇ ਇਹ ਮਨ ਦਾ ਚਾਉ ਹੈ। ਪੰਕ. ੧-੮ ਪਰਵੇਸ਼ਿਕਾ ਹੈ। ਗਿਆਨ ਵਿਸ਼ੇਸ਼ ਦੀ ਵਿਚਾਰ, ਸਿਰਜਣਾ ਦਾ ਵੇਲਾ, ਪੰਕ. ੯ ਤੋਂ ਸ਼ੁਰੂ ਹੁੰਦਾ ਹੈ।

ਅੱਗੇ ਉਤਪਤੀ ਦੇ ਆਰੰਭਕ ਸਮੇਂ ਦਾ ਸਵਾਲ ਹੈ। ਪਉੜੀ ਦੇ ਅੰਤ 'ਤੇ ਕਿਹਾ ਹੈ ਕਿ ਬੜੇ ਬੜੇ ਬਿਆਨ ਸਾਰੇ ਦਿੰਦੇ ਹਨ ਪਰ ਸੱਚਾਈ ਪਾਉਣ ਦਾ ਆਦਰ ਕਿਸੇ ਨੇ ਨਹੀਂ ਖੱਟਿਆ।

੨੨ ਵਿਸ਼ਵ ਦੇ ਵਿਸਤਾਰ ਬਾਰੇ ਹੈ ਜਿਸ ਦਾ ਭੇਤ ਨਹੀਂ ਹੈ। ਸਾਰੇ ਵਿਕਾਸ ਦਾ ਸੋਮਾ ਇਕ ਅਸਲੀਅਤ ਹੈ।

੨੩ ਦੱਸਿਆ ਹੈ: ਵਾਹਿਗੁਰੂ ਸਮੁੰਦਰ ਵਾਂਗ ਹੈ। ਸਮੰਦਰ ਵਿਚ ਨਦੀਆਂ ਨਾਲੇ ਵਿਲੀਨ ਹੋਣ 'ਤੇ ਉਨ੍ਹਾਂ ਦੀ ਕੋਈ ਸੁੱਧ ਬੁੱਧ ਨਹੀਂ ਮਿਲਦੀ। ਰੂਹਾਂ ਦਾ ਇਹੀ ਹਾਲ ਹੈ। ਸਮੁੰਦ ਸ਼ਾਹ ਨਾਮ ਵਾਲੇ ਮਹਾਰਾਜੇ ਜਿਨ੍ਹਾਂ ਕੋਲ ਪੰਡਾਂ ਬੱਧਾ ਧਨ ਹੋਵੇ ਉਹ ਓਸ ਕੀੜੀ ਤੁਲ ਨਹੀਂ ਜਿਸ ਦੇ ਮਨੋਂ ੧ਓ ਨਾ ਭੁੱਲੇ।

੨੪ ਇਹ ਪਉੜੀ ਇਸ ਲੜੀ ਦੇ ਗਿਆਨ ਨੂੰ ਬੇਅੰਤ ਕਹਿ ਕੇ ਅਸਚਰਜ ਕਰਦੀ ਹੈ। ਇਸ ਪਉੜੀ ਵਿਚ ਦੱਸਿਆ ਹੈ ਕਿ ਵਿਸ਼ਵ ਤੇ ਵਿਸ਼ਵ ਵਿਚ ਆਕਾਰਾਂ, ਪਦਾਰਥਾਂ ਆਦਿ ਦਾ ਕੋਈ ਅੰਤ ਨਹੀਂ ਹੈ। ਜਿਵੇਂ ਗੱਲ ਚਲ ਰਹੀ ਹੈ ਕਿਸੇ ਵੀ ਵਸਤੂ, ਦਰੱਵ ਜਾਂ ਪਦਾਰਥ ਦਾ ਅੰਤ ਨਹੀਂ ਹੈ। ਵਾਹਿਗੁਰੂ ਵੀ ਵਿਸ਼ਵ ਜਿੰਨਾ ਵੱਡਾ ਹੈ ਸੋ ਉਹ ਜਾਣਿਆ ਨਹੀਂ ਜਾ ਸਕਦਾ। ਬਸ ਉਸਦੀ ਦਇਆ ਨਾਲ ਬਖ਼ਸ਼ ਹੈ।

ਏਹ ਚਾਰ ਪਉੜੀਆਂ ਸਿੱਖਿਆ ਯਾਨੀ ਗਿਆਨ ਨੂੰ ਬੇਅੰਤ ਕਹਿੰਦੀਆਂ ਹਨ। ਪਉ. ੮-੨੪ ਗਿਆਨ ਦੀ ਪਰਚੰਡਤਾ ਦਾ ਸਬੂਤ ਹਨ।

## VI ਪਉੜੀ ੨੫-੨੭ : ਕਰਮ ਤਥਾ ਬਖਸ਼ਿਸ਼ ਅਤੇ ਦਰਬਾਰ

ਏਥੇ ਗੁਰਮਤਿ ਅਨੁਸਾਰ ਸ੍ਰਿਸ਼ਟੀ ਦੀ ਤਸਵੀਰ ਬੰਨ੍ਹੀ ਹੈ। ਕੁਦਰਤ ਦਾ ਸਿਰਜਣਾ ਕਰਮ (ਦਇਆ) ਹੈ।

੨੫ ਇਹ ਬਖ਼ਸ਼ਿਸ਼ ਦੀ ਪਉੜੀ ਹੈ। ਉਸ ਦੇ ਦੇਣ ਅਤੇ ਬਖ਼ਸ਼ਿਸ਼ਾਂ ਲਿਖਣ ਵਿਚ ਨਹੀਂ ਆ ਸਕਦੇ, ਪਰ ਪਰਮਾਤਮਾ ਨੂੰ ਉਸ ਦੀ ਦਿੱਤੀ ਹੋਈ ਦਾਤ ਵਿਚੋਂ ਭੋਰਾ ਦੀ ਵੀ ਤਮੰਨਾ (ਅਭਿਲਾਸ਼ਾ) ਨਹੀਂ ਹੈ (ਕਰੋ ਤੁਲਣਾ ਪਉ. ੪ ਨਾਲ)। ਜੋ ਜ਼ਿਆਦਾ ਮੰਗਣ ਵਿਚ ਲਗਦਾ ਹੈ ਤੇ ਜਿਵੇਂ ਮੰਗਤਿਆਂ ਦੀ ਦਸ਼ਾ ਹੈ ਉਹ ਵਿਚਾਰੀ ਹੈ। ਬੰਦੀ ਤੇ ਖ਼ਲਾਸੀ ਭਾਣੇ (ਰਜ਼ਾ) ਮੁਜਬ ਹੈ। ਬਖ਼ਸ਼ਿਸ਼ ਦੇ ਪਾਤਰ ਸ਼ਾਹਾਂ ਦੇ ਸ਼ਾਹ ਹਨ।

੨੬ ਜੋ ਉਹਦੀ ਬਖ਼ਸ਼ਿਸ਼ ਹੈ ਭਾਵੇਂ ਗੁਣ ਹਨ ਤੇ ਭਾਵੇਂ ਪਾਲਣ ਪੋਸਣ ਦੀ ਸਮੱਗਰੀ, ਉਹ ਸਭ ਅਮੋਲਕ ਹਨ ਤੇ ਵਿਸ਼ਵ ਵਿਚ ਸਭ ਮੋਅਤਬਰ ਇਹੀ ਕਹਿੰਦੇ ਹਨ ਪਰ ਹਰ ਕੋਈ ਪੂਰਾ ਨਹੀਂ ਕਹਿ ਸਕਦਾ।

੨੭ ਸੰਦਰਭ ਨੂੰ ਮੁਖ ਰਖਕੇ ਇਸ ਪਉੜੀ ਵਿਚ ਵਾਹਿਗੁਰੂ ਦਾ ਦਰਬਾਰ ਵਰਣਿਤ ਹੈ। ਇਹ ਨਮੂਨਾ ਹੋਰ ਸਾਰੇ ਲੋਕਾਂ ਵਿਚ ਵੀ ਇਹੋ ਜਿਹਾ ਹੀ ਹੈ; ਸੋ ਇਹ ਵਾਹਿਗੁਰੂ ਦਾ 'ਕੌਨ-ਉ-ਮਕਾਨ' (ਖ਼ਲਕ/ਖ਼ਲਕਤ ਤੇ ਰਿਹਾਇਸ਼ ਗਾਹ) ਹੈ। ਏਥੇ ਅੱਪੜ ਕੇ 'ਵਿਣੁ ਨਾਵੈ ਨਾਹੀ ਕੋ ਥਾਉ' ਦਾ ਵਾਕ ਸਪਸ਼ਟ ਹੋ ਜਾਂਦਾ ਹੈ। ਇਸ ਦਰਬਾਰ ਵਿਚ ਆਨੰਦ ਅਤੇ ਖ਼ੁਸ਼ੀਆਂ ਹਨ। ਇਹ ਸੱਚਖੰਡ ਹੈ ਤੁਲਨਾ ਪਉ. ੩੭, ਪੰਕ. ੧੧-ਅੰਤ।

## VII ਪਉੜੀ ੨੮-੩੧ : ਸਰਮ ਤੇ ਪਤੁ

ਗਿਆਨ ਵਿਸ਼ੇਸ਼ ਦੀਆਂ ਤਿੰਨ ਲੜੀਆਂ, ਪਉ. ੧੬-੨੭ ਤਕ ਗਿਆਨ ਦਾ ਪਰਸੰਗ ਸਨ। ਅਗਲੀਆਂ ਚਾਰ ਪਉੜੀਆਂ ਸ਼ਰਮ (ਸਰਮੁ ਪਤੁ) ਦੇ ਵਿਸ਼ੇ ਤੋਂ ਸ਼ੁਰੂ ਹੁੰਦੀਆਂ ਹਨ। ਸਰਮਖੰਡ ਹੈ।

੨੮ ਗੁਰੂ ਜੀ ਕਿਸੇ ਮਰਯਾਦਾ ਨੂੰ ਨਾ ਮੰਨਦੇ ਹੋਏ ਯੋਗੀ ਮਰਯਾਦਾ ਨੂੰ ਮਿਸਾਲ ਬਣਾ ਕੇ ਉਦੇਸ਼ ਕਰਦੇ ਹਨ ਕਿ ਤੁਸੀਂ ਸਹਿਜ ਨੂੰ ਅਪਨਾਓ ਅਰਥਾਤ ਸੰਤੋਖੁ, ਸਰਮ-ਪਤੁ, ਧਿਆਨ, ਕੁਆਰੀ-ਕਾਇਆ, ਜੁਗਤੀ ਦਾ ਡੰਡਾ ਪਰਤੀਤਿ ਨੂੰ ਅਪਨਾਓ। ਫਿਰ ਸਾਰੀ ਜਨਤਾ ਨੂੰ ਆਈ ਪੰਥੀ ਸਮਝੋ ਤੇ ਜਦ ਇਵੇਂ ਮਨ ਜਿਤ ਲਿਆ ਤਾਂ ਜਗਤ ਫ਼ਤੇਹ ਹੈ। ਗਿਆਨ ਵਿਕਾਰਾਂ ਨੂੰ ਦਿਲ-ਉ-ਦਿਮਾਗ਼ ਵਿਚੋਂ ਕੱਢ ਕੇ ਸ਼ਰਮ (ਭੈ ਜਨਕ ਅਦਬ) ਨਾਲ ਸੰਪਰਕ ਬਣਾਉ। ਇਸ ਸੋਚ ਵਿਚਾਰ ਦੇ ਸਮਾਂ ਭਾਗ ਵਿਚ ਆਪਣੇ ਆਪ ਵਿਚ ਆਉ।

੨੯ ਫਿਰ ਗਿਆਨ ਨੂੰ ਅਨੰਦ ਬਣਾਉ ਤੇ ਉਸ ਦੀ ਬਖ਼ਸ਼ਿਸ਼ ਨੂੰ ਰਾਖਾ ਕਬੂਲ ਕਰੋ। ਉਹ ਆਪ ਨਾਥ ਹੈ ਤੇ ਸਭ ਉਸਦੀ ਮਾਲਕੀ ਹੈ। ਰਿੱਧੀਆਂ ਸਿੱਧੀਆਂ ਨੂੰ ਦਫ਼ਾ ਕਰੋ। ਗਿਆਨ ਦੁਆਰਾ ਦਿਲ ਅੰਦਰ ਭੋਗ ਲਾਉ। ਚੰਗੇ ਕਰਮਾਂ ਦੇ ਫਲ ਮਿਲਣੇ ਜ਼ਰੂਰੀ ਹਨ।

੩੦ ਫਿਰ ਅਵਤਾਰਾਂ ਦਾ ਸਵਾਲ ਉਠਾਇਆ ਹੈ ਤੇ ਦੱਸ ਦਿੱਤਾ ਹੈ ਕਿ ਇਹ ਮਿਥਿਹਾਸਕ ਪਰਸੰਗ ਹੈ, ਪਰ ਇਸ ਭਰਮ ਨੂੰ ਨਾ ਮੰਨਦੇ ਹੋਏ ਰੱਦ ਕਰ ਦਿੰਦੇ ਹਨ। ਸੰਸਾਰ ਦੀ ਕਾਰ ਉਹ ਖ਼ੁਦ ਚਲਾਉਂਦਾ ਹੈ ਨਾ ਕਿ ਤ੍ਰਿਮੂਰਤੀ। ਉਹ ਵਿਸ਼ਵ ਦਾ ਕਰਤਾ ਧਰਤਾ ਹੈ। ਗਿਆਨ ਦੇ ਪਰਕਾਸ਼ ਨਾਲ ਤ੍ਰਿਮੂਰਤੀ ਮਿਥਿਹਾਸਿਕ ਪਰਸੰਗ ਨਜ਼ਰ ਆਉਂਣ ਲਗ ਪੈਂਦੀ ਹੈ।

੩੧ ਹਰ ਥਾਂ ਪਰਮਾਤਮਾ ਵਸਦਾ ਹੈ ਤੇ ਹਰ ਜਗਤ ਵਿਚ ਸ੍ਰਿਸ਼ਟੀ ਲਈ ਰਾਸ਼ਨ ਸਮੱਗਰੀ ਇੱਕੋ ਵਾਰ ਪਾ ਦਿੱਤੀ ਹੈ। ਇਹ ਸਭ ਕੁਝ ਕਰਕੇ ਉਹ ਸਭ ਨੂੰ ਨਿਗਾਹ ਅੰਦਰ ਰਖਦਾ ਹੈ। ਸ੍ਰਿਸ਼ਟੀ ਨੂੰ ਵੀ ਸੱਚਾ ਦੱਸਿਆ ਹੈ। ਉਸਦਾ ਕਰਮ (ਮਿਹਰ) ਹਰ ਲੋਕ ਵਿਚ ਹੈ ਤੇ ਉਹ ਸਰਵ ਵਿਆਪਕ ਹੈ। ਜਦ ਇਹ ਸਮਝ ਆ ਜਾਂਦੀ ਹੈ ਤਾਂ ਤੁਸੀਂ ਸ਼ਰਮ ਦਾ

ਸਮਾਂ ਭਾਗ ਪੂਰਾ ਕਰਨਯੋਗ ਹੋ ਜਾਂਦੇ ਹੋ। ਹੁਣ ਪ੍ਰਾਣੀ ਦੇ ਕਰਮਾਂ ਦੇ ਫਲਸਰੂਪ ਉਸ ਦੇ ਕਰਮਾਂ (ਘਾਲ ਆਦਿ) ਨਾਲ ਕਰਮ (ਬਖ਼ਸ਼) ਦਾ ਸਮਾਂ ਭਾਗ ਵੀ ਪੂਰਾ ਹੋ ਜਾਂਦਾ ਹੈ। ਜਦ ਇਹ ਕਰਮਖੰਡ ਪਾਸ ਹੋ ਗਿਆ ਤਾਂ ਇਹ ਸੱਚਖੰਡ ਹੈ, ਇਹ ਸੋ ਦਰ ਹੈ ਸੋ ਘਰ ਹੈ।

ਇਨ੍ਹਾਂ ਚਾਰ ਪਉੜੀਆਂ ਦੀਆਂ ਆਖ਼ਰੀ ਦੋ ਪੰਕਤੀਆਂ ਵਾਹਿਗੁਰੂ ਨੂੰ ਪਰਣਾਮ ਹੈ ਤੇ ਉਸਦੀ ਪਰਿਭਾਸ਼ਾ ਵਿਚ ਵਾਧਾ ਹੈ। ਇਹ ਪਰਣਾਮ ਵਿਸ਼ਵ ਦੀ ਉਤਪਤੀ ਤਥਾ ਸਿਰਜਣਾ, ਬੰਦੋਬਸਤ ਤੇ ਭਰੇ ਭੰਡਾਰਿਆਂ ਨੂੰ ਯਾਦ ਕਰਕੇ ਹੈ। ਹੁਣ ਚਾਰ ਖੰਡਾਂ ਦੀ ਵਿੱਦਿਆ ਦੇ ਕਾਰਜ ਕ੍ਰਮ ਦੇ ਸਾਰੇ ਭਾਗ ਪੂਰੇ ਹਨ ਤੇ ਤੁਸੀਂ ਸੱਚਖੰਡ ਦੀ ਸਰਦਲ ’ਤੇ ਪਹੁੰਚ ਗਏ ਹੋ। ਯਾਦ ਰੱਖੋ ਇਹ ਉਪਦੇਸ਼ ਹੈ, ਬਖ਼ਸ਼ਿਸ਼ ਨਹੀਂ ਹੈ; ਉਸ ਲਈ ਖੇਚਲ ਕਰਨੀ ਪਵੇਗੀ।

## VIII ਪਉੜੀ ੩੨-੩੩ : ਜਪੁ ਵਿਸ਼ਿਆਂ ਦਾ ਤਾਮ ਅਥਵਾ ਭੋਗ

ਇਹ ਪਉੜੀਆਂ ਅਦੁੱਤੀ ਹਨ। ਇਹ ਦੋਵੇਂ ਪਉੜੀਆਂ ਪ੍ਰਾਣੀ ਦੇ ਮਨ ਦੀ ਦੁਬਿਧਾ ਦੂਰ ਕਰਨ ਲਈ ਹਨ। ਦੁਬਿਧਾ ਦੂਰ ਸੱਚਖੰਡ ਹਜ਼ੂਰ!

੩੨ ਇਹ ਪਉੜੀ ਬੁਝਾਰਤ ਵਾਂਗ ਤੇ ਬੜੀ ਗੰਭੀਰ ਹੈ। ਇਸ ਦੀਆਂ ਪਹਿਲੀਆਂ ਤਿੰਨ ਸਤਰਾਂ ਭਗਤ ਮਾਰਗ ਉੱਜਲ ਨਹੀਂ ਕਰਦੀਆਂ। ਇਹ ਤਾਂ ਇਕ ਅਸਚਰਜ ਦਰਸਾਇਆ ਹੈ ਜਾਂ ਪ੍ਰਸ਼ਨ ਖੜਾ ਕੀਤਾ ਹੈ ਤੇ ਚੌਥੀ ਸਤਰ ਵਿਚ ਕਿਹਾ ਹੈ ਕਿ ਲਗਦਾ ਹੈ ਕਿ ਜਿਵੇਂ ਇਹ ਕੀੜਿਆਂ ਨੂੰ ਅਧਿਆਤਮਿਕ ਗੱਲਾਂ ਸੁਣ ਕੇ ਨਿਪੁਣ ਭਗਤਾਂ ਦੀ ਰੀਸ ਕਰਨ ਦਾ ਚਾਅ ਆ ਗਿਆ ਹੈ। ਉੱਤਰ ਹੈ ! ਨਹੀਂ ੧ਓ ਏਦਾਂ ਨਹੀਂ ਮਿਲਦਾ; ਉਹ ਤਾਂ ਨਜ਼ਰਾਂ ਦੀ (ਵਿਚਲੀ) ਮਿਹਰ ਨਾਲ ਮਿਲਦਾ ਹੈ; ਕਰਮ ਖਟਣੇ ਪੈਂਦੇ ਹਨ। ਅੱਗੇ ਦੇਖੋਗੇ ਕਿ ਪਉੜੀ ੩੮ ਠੀਕ ਵਿਧੀ ਹੈ।

੩੩ ਇਹ ਪਿਛਲੀ ਪਉੜੀ ਨੂੰ ਜਾਰੀ ਰਖਦੀ ਹੈ। ਏਥੇ ਜੋਰ ਦਾ ਭਾਵ ਜ਼ੋਰ ਜਾਂ ਬੱਲ ਲਿਆ ਜਾਂਦਾ ਹੈ। ਪਰ ਤਦੋਂ ਜੋਰ ਦਾ ਅਰਥ ਜੋੜ, ਮਿਲਾਪ, ਗੰਢ ਜਾਂ ਮੇਲ ਵੀ ਸੀ। ਏਥੇ ਜ਼ੋਰ ਨਾਲੋਂ ਮਿਲਾਪ ਜ਼ਿਆਦਾ ਫਬਦਾ ਹੈ। ਕਿਉਂ ? ਬਾਣੀ ਵਿਚ ਕੁਦਰਤ ਤੇ ਕਾਦਰ ਨੂੰ ਅਨੁਭਵ ਕਰਨ ਲਈ ਉਦੇਸ਼ ਦੀਆਂ ਗੱਲਾਂ ਵਿਚ ਮਿਲਾਪ ਦਾ ਵਾਸਤਾ ਹੈ। ਮਨਘੜਤ ਵਿੱਧੀਆਂ ਨਾਲ ਮਿਲਾਪ ਨਹੀਂ ਹੁੰਦਾ। ਪ੍ਰਾਣੀ ਨੇ ਆਪਣਾ ਜ਼ੁੰਮਾ ਨਿਭਾਣਾ ਹੈ। ਮਿਲਾਪ ਵਾਹਿਗੁਰੂ ਦੇ ਹੱਥ ਵਿਚ ਹੈ। ਸਾਡਾ ਕੰਮ ਸਿਫ਼ਤ-ੳ-ਸਾਲਾਹ ਹੈ; ਕਰਤਾਰ ਲਈ ਸਭ ਬਰਾਬਰ ਹਨ।

ਏਥੇ ਇਹ ਵੀ ਵਿਚਾਰ ਲੈਣਾ ਕਿ ਜਪੁ ਬਾਣੀ ਵਿਸ਼ੇ ਦੇ ਹਿਸਾਬ ਨਾਲ ਸਿਰਫ਼ ੩੮ ਪਉੜੀ ਤੋਂ ਛੁੱਟ ਪੂਰੀ/ਤਮਾਮ ਹੋ ਗਈ ਹੈ। ਚਾਰ ਖੰਡਾਂ ਵਾਲੀਆਂ ਪਉੜੀਆਂ ਵਿਚ ਤਾਂ ਸਰਵ ਵਿਸ਼ਿਆਂ ਨੂੰ ਲੈ ਕੇ ਸਮਝ ਤੇ ਸੁਖਾਲ ਲਈ ਸਮੇਂ ਦੇ ਚਾਰ ਉੱਪਰ-

ਥਲੀ ਹਿੱਸੇ ਕਰਕੇ ਕਾਰਜਕ੍ਰਮ ਤਿਆਰ ਕੀਤਾ ਹੈ। ਇਸ ਨਾਲ ਗੁਰਮਤਿ (ਗਿਆਨ) ਦਰਸ਼ਨ ਹੋਰ ਵੀ ਉੱਘੜ ਜਾਂਦਾ ਹੈ। ਚਾਰ ਖੰਡਾਂ ਦੀ ਹਿਦਾਇਤ ਅਗਲੀਆਂ ਚਾਰ ਪਉੜੀਆਂ ਵਿਚ ਹੈ।

## IX ਪਉੜੀ ੩੪-੩੭ : ਖੰਡ ਵਿਚਾਰ

ਧਰਮਖੰਡ ਵਿਚ, ਅੱਗੇ ਵੱਧਣ ਲਈ ਚੰਗੀ ਬੁਨਿਆਦ ਬਹੁਤ ਜ਼ਰੂਰੀ ਹੈ। ਧਰਮ ਦਾ ਸਹਿਲ ਭਾਵ, ਹੈ ਜੋ ਧਰ ਲਿਆ ਹੈ। ਦੂਸਰੇ ਅਰਥਾਂ ਵਿਚ ਜੋ ਪ੍ਰਾਣੀ ਨੇ ਸਿੱਖ ਲਿਆ ਹੈ ਤੇ ਗੁਣ ਵਡਿਆਈਆਂ ਗ੍ਰਹਿਣ ਕਰ ਲਈਆਂ ਹਨ, ਉਹੀ ਉਸ ਦਾ ਧਰਮ ਹੈ। ਇਹ ਵੀ ਗਿਆਨ ਹੈ। ਸੋ ਇਨ੍ਹਾਂ ਚਾਰ ਪਉੜੀਆਂ ਵਿਚ ਸਹਿਜ ਦੇ ਪ੍ਰਯੋਗ ਦੀ ਸਥਿਤੀ ਹੈ ਕਿ ਕਿਸ ਤਰ੍ਹਾਂ ਗਿਆਨ ਪ੍ਰਾਪਤ ਹੁੰਦਾ ਹੈ ਤੇ ਉਸ ਗਿਆਨ ਤੋਂ ਵਾਹਿਗੁਰੂ ਕਿਵੇਂ ਅਨੁਭਵ ਹੁੰਦਾ ਹੈ। ਅਨੁਭੂਤੀ ਨਾਲ ਪ੍ਰਾਣੀ ਪਰਮਾਤਮਾ ਦੇ ਨੇੜੇ ਹੋ ਜਾਂਦਾ ਹੈ, ਹੁਕਮ ਨੂੰ ਬੁੱਝ ਲੈਂਦਾ ਹੈ। ਇਸ ਤਰ੍ਹਾਂ ਅਨੁਭੂਤੀ ਹੀ ਮਿਲਾਪ ਦਾ ਸਾਧਨ ਹੈ ਤੇ ਸੱਚ ਨਾਲ ਮਿਲਾਪ ਹੈ; ਇਸ ਸਮਝ ਨਾਲ ਸੰਸਾਰ ਦੇ ਜੰਜਾਲਾਂ ਤੋਂ ਛੁੱਟੀ ਹੋ ਗਈ ਤਾਂ ਮੋਕਸ਼ਾ ਹੋ ਗਈ। ਇਹ ਚਾਰ ਪਉੜੀਆਂ ਸੰਖੇਪ ਰੂਪ ਵਿਚ ਗੁਰਮਤਿ ਪ੍ਰਾਪਤੀ ਤੇ ਉਸ ਦੇ ਕਾਰਜ ਕ੍ਰਮ ਦੀ ਯੋਜਨਾ ਹੈ।

੩੪ ਧਰਮਸਾਲ ਧਰਤੀ ਉੱਤੇ ਸਥਾਪਿਤ ਹੈ। ਇਸ ਵਿਚ ਧਰਮ ਤੇ ਧਰਮ ਦਾ ਰਸਤਾ ਇਖ਼ਤਿਆਰ ਕਰਨਾ ਹੈ। ਏਥੇ ਪੰਕ.੧-੮ ਇਸ ਧਰਮਸਾਲ ਦਾ ਵਰਨਣ ਹੈ; ਇਹੀ ਉਸਦਾ ਦਰਬਾਰ ਹੈ (ਪਉ. ੨੭)। ਏਥੇ ਪਰਵਾਣੁ ਪੰਚ ਭਾਵ ਹੋਣਹਾਰ/ਯੋਗ ਭਗਤ ਜਨ (ਪਉ. ੧੬) ਆਦਿ ਹਨ। ਪ੍ਰਾਣੀ ਜਦ ਅਵਤਾਰ ਧਾਰਦਾ ਹੈ ਤਾਂ ਸਿੱਧਾ ਧਰਮਸਾਲ ਵਿਚ ਪੁੱਜਦਾ ਹੈ। ਏਥੇ ਹੀ ਕਰਮਾਂ ਅਨੁਸਾਰ ਕਚ-ਪਕਾਈ ਹੁੰਦੀ ਹੈ। ਗੁਰੂ ਜੀ ਸਪਸ਼ਟ ਕਹਿੰਦੇ ਹਨ ਕਿ ਜਦ ਏਥੇ ਪੁਜਦੇ ਹੋ ਤਦ ਸਭ ਕੁਝ ਜਾਣਿਆ ਜਾਂਦਾ ਹੈ। ਪ੍ਰਾਣੀ ਨੇ ਜੋ ਕੁਝ ਗੱਭਰੂ ਹੋਣ ਦੀ ਉਮਰ ਤਕ ਮਾਪਿਆਂ ਤੇ ਭੈਣ ਭਰਾਵਾਂ ਨਾਲ ਪਰਸਪਰ ਸਹਾਇਤਾ ਵਿਚ ਤੇ ਅੱਜਕੱਲ੍ਹ ਸਕੂਲ ਆਦਿ ਵਿਚ ਸਿਖਿਆ ਹੈ, ਉਹ ਸਾਰਾ ਧਰਮਖੰਡ ਦੇ ਕਾਰਜਕ੍ਰਮ ਵਿਚ ਹੈ। ੧-੧੫ ਪਉੜੀਆਂ ਵਿਚ ਬਹੁਤ ਸਾਰੀ ਵਿੱਦਿਆ ਧਰਮਖੰਡ ਦੀ ਵਿੱਦਿਆ ਹੈ। ਪੰਚ ਦਾ ਪਦ ਪਉ. ੧੬ ਜਾਂ ੩੪ ਵਿਚ ਹੀ ਵਰਤਿਆ ਹੈ। ਇਹ ਸੰਬੰਧ ਹੈ ਜੋ ਦੱਸਦਾ ਹੈ ਕਿ ਧਰਮਖੰਡ ਦੀ ਵਿੱਦਿਆ ਪ੍ਰਾਪਤੀ ਉਪਰੰਤ ਹੋਣਹਾਰ (ਪੰਚ) ਗਿਆਨ ਦੀ ਪਰਚੰਡ ਵਿੱਦਿਆ ਲਈ ਤਿਆਰ ਹਨ। ਜੋ ਇਨ੍ਹਾਂ ਯੋਗ ਪ੍ਰਾਣੀਆਂ ਨੂੰ ਮਾਣ ਮਿਲਦਾ ਹੈ, ਉਹ ਵਿਰਲੇ ਨੂੰ ਉਸਦੀ ਘਾਲ ਬਦਲੇ ਮਿਲਦਾ ਹੈ। ਜਿਹੜੇ ਹੋਣਹਾਰ ਤੇ ਹੋਸ਼ਿਆਰ ਹੁੰਦੇ ਹਨ, ਉਹ ਪੰਚ ਆਖੇ ਜਾਂਦੇ ਹਨ।

੩੫ ਜਪੁ ਬਾਣੀ ਦੀਆਂ ਬਹੁਤੀਆਂ ਪਉੜੀਆਂ ਗਿਆਨ ਸਬੰਧੀ ਹਨ। ਏਥੇ ਗਿਆਨ ਪ੍ਰਾਪਤੀ ਦਾ ਵਿਸ਼ਾ ਹੈ ਤੇ ਗੁਰਮਤਿ ਦੀ ਇਹ ਦੂਸਰੀ ਸ਼੍ਰੇਣੀ

ਹੈ। ਪਉ. ੩੬ ਦੇ ਸ਼ੁਰੂ ਵਿਚ ਦੱਸਿਆ ਹੈ ਕਿ ਗਿਆਨ ਸਭ ਤੋਂ ਮਹੱਤਵਪੂਰਨ ਹੈ ਤੇ ਇਹ ਸਭ ਤੋਂ ਜ਼ਿਆਦਾ ਖ਼ੁਸ਼ੀ ਜਨਕ ਹੈ; ਨੋਟ ਕਰੋ: 'ਗਿਆਨ ਖੰਡ ਮਹਿ ਗਿਆਨੁ ਪਰਚੰਡੁ। ਤਿਥੈ ਨਾਦ ਬਿਨੋਦ ਕੋਡ ਅਨੰਦੁ'। ਪਉੜੀ ੧ ਤੋਂ ੧੫ ਤਕ ਜੋ ਕੁਝ ਕਿਹਾ ਹੈ ਉਹ ਧਰਮ ਦੀ ਕਮਾਈ ਵਿਚ ਵੀ ਸਹਾਇਤਾ ਦਿੰਦਾ ਹੈ ਪਰ ਜੇ ਉਸ ਨੂੰ ਸੰਜਮ ਨਾਲ ਵਿਚਾਰਿਆ ਜਾਵੇ ਤਾਂ ਉਹ ਗਿਆਨ ਦਾ ਵੀ ਧੁਰਾ ਹੈ। ਸਾਰਾ ਗਿਆਨ ਹੁਕਮ ਨੂੰ ਸਮਝਣ ਦਾ ਉਪਕਰਣ ਹੈ। ਪੰਚ ਉਹੀ ਚੁਣੇ ਜਾਂਦੇ ਹਨ ਜਿਨ੍ਹਾਂ ਨੇ ਸਮਾਜ, ਕੁਦਰਤ, ਭਾਈਚਾਰੇ, ਆਜੀਵਕਾ ਆਦਿ ਵਿਸ਼ਿਆਂ ਨੂੰ ਅੱਛੀ ਰੁਚੀ ਨਾਲ ਸਮਝ ਲਿਆ ਹੈ। ਇਸ ਤਰ੍ਹਾਂ ਪੰਚ ਬਣ ਕੇ ਮੂਲ ਗਿਆਨ ਸਿੱਖੋਗੇ ਪਰ ਯਾਦ ਰਖਣਾ ਕਿ ਗਿਆਨ ਬੇਅੰਤ ਹੈ।

੩੬ ਗਿਆਨ ਦੇ ਆਸਰੇ ਹੁਣ ਪ੍ਰਾਣੀ ਦੇ ਮਨ ਵਿਚ ਲਗਨ ਲਗ ਜਾਂਦੀ ਹੈ। ਭਗਤ ਪਰਮਾਤਮਾ ਦੀ ਅਨੁਭੂਤੀ ਤੋਂ ਸਵਾਦ ਲੈਣ ਲਗ ਪੈਂਦਾ ਹੈ। ਜਿਉਂ-ਜਿਉਂ ਨੇੜ (ਦੇਸ ਤੇ ਕਾਲ ਦੋਹਾਂ ਵਿਚ) ਆਉਂਦਾ ਹੈ, ਤਿਉਂ-ਤਿਉਂ ਪਿਆਰ ਜਨਕ ਲੱਜਾ (ਸ਼ਰਮ ਤੇ ਹਿਆ) ਆਉਣੀ ਸ਼ੁਰੂ ਹੋ ਜਾਂਦੀ ਹੈ। ਆਦਮੀ ਦੀ ਬੁੱਧੀ ਵਿਚ ਤਬਦੀਲੀ ਆ ਜਾਂਦੀ ਹੈ ਤੇ ਜੀਵਨ ਵਿਚ ਪਰਿਵਰਤਨ ਵਰਤਦਾ ਹੈ। ਪ੍ਰਾਣੀ ਸੁਸ਼ੀਲ ਆਚਰਨ ਸੰਪੰਨ ਹੋ ਜਾਂਦਾ ਹੈ। ਇਸ ਤਰ੍ਹਾਂ ਗਿਆਨ ਹੰਢਾਕੇ ਸੁਸ਼ੀਲ ਆਚਰਨ ਨੂੰ ਪ੍ਰਾਪਤ ਹੋਣ ਲਈ ਜੋ ਸਮਾਂ ਲਗਦਾ ਹੈ ਉਹ 'ਸਰਮਖੰਡ' ਹੈ। ਸਰਮਖੰਡ ਵਿਚ ਗਿਆਨ - ਭੌਤਕ ਤੇ ਅਧਿਆਤਮਕਿ - ਵਧੀ ਜਾਂਦਾ ਹੈ ਕਿਉਂ ਜੋ ਗਿਆਨੀ, ਗਿਆਨ ਲਈ ਰੌਚਕ ਹੈ। ਜੀਵਨ ਵਿਚ ਗਿਆਨ ਅਨੁਦਿਨ ਉਪਯੋਗੀ ਵੀ ਹੈ ਤੇ ਹੋਰਨਾਂ ਨੂੰ ਵੀ ਗਿਆਨ ਦਿੱਤਾ ਜਾ ਸਕਦਾ ਹੈ। ਇਸ ਨਾਲ ਸੰਗਤ ਕਰਨੀ ਵੀ ਹੋਰ ਰੌਚਕ ਹੋ ਜਾਵੇਗੀ। ਪ੍ਰਾਣੀ ਭੈ ਤੇ ਲਜਾ ਪ੍ਰਾਪਤ ਕਰੇਗਾ।

੩੭ ਜੋੜ ਅਥਵਾ ਮਿਲਾਪ ਦਾ ਖੰਡ ਹੈ। ਭਗਤ ਜਨ ਜੋ ਕੁਝ ਵੇਖਣ ਲਗ ਪੈਂਦਾ ਹੈ ਉਸ ਦਾ ਬਿਆਨ ਹੈ ਤੇ ਹੁਣ ੴ ਦੀ ਪੂਰੀ ਸਮਝ ਆ ਜਾਂਦੀ ਹੈ ਅਤੇ ਅਧਿਆਤਮਕ ਮਿਲਾਪ ਹੋਣ ਤੋਂ ਪਹਿਲਾਂ ਪੂਰਨ ਉਪਰਾਮਤਾ ਆ ਜਾਂਦੀ ਹੈ। ਇਸ ਦਾ ਨਾਂ ਮਿਲਾਪ ਹੈ। ਸਮਾਂ ਏਥੇ ਵੀ ਲਗਦਾ ਹੈ।

ਇਸ ਚੌਥੇ ਖੰਡ ਵਿਚ ਆਦਮੀ ਸਭ ਬੁਰਿਆਈਆਂ ਤੋਂ ਅਲਿਪਤ ਹੋ ਜਾਂਦਾ ਹੈ। ਚੰਗਿਆਈਆਂ ਵਿਚ ਪੈ ਜਾਂਦਾ ਹੈ। ਇਸ ਪਉੜੀ ਦਾ ਅੰਤਮ ਭਾਗ ਦੱਸਦਾ ਹੈ ਕਿ ਜਦ ਕਰਮਖੰਡ ਦੀ ਸ਼੍ਰੇਣੀ ਪਾਸ ਹੋ ਗਈ ਤਾਂ ਪ੍ਰਾਣੀ ਸੱਚਖੰਡ ਵਿਚ ਪਹੁੰਚ ਜਾਂਦਾ ਹੈ। ਸੱਚਖੰਡ ਕੀ ਹੈ? ਅਸਲ ਵਿਚ ਸੱਚਖੰਡ ਕੋਈ ਦੂਸਰੇ ਖੰਡਾਂ ਵਾਂਗ ਸ਼੍ਰੇਣੀ ਜਾਂ ਜਮਾਤ ਨਹੀਂ ਹੈ। ਇਹ ਤਾਂ ਬਾਕੀ ਦਾ ਮਰਜੀਵੜਾ ਜੀਵਨ ਹੈ। ਕਰਮਖੰਡ ਵਿਚੋਂ ਪਾਸ ਹੋਣ ਤੇ ਭਗਤ ਸੱਚਖੰਡ ਵਿਚ ਪੁੱਜ ਜਾਂਦਾ ਹੈ। ਯਥਾਰਥ ਇਹ ਸੰਸਾਰ

ਹੀ ਹੈ ਤੇ ਇਹ ਵਿਸ਼ਵ ਦਾ ਭਾਗ ਹੈ। ਸਮਾਂ-ਭਾਗ ਦੇ ਲਿਹਾਜ਼ ਤੋਂ ਜੀਵਨ ਦਾ ਰਹਿੰਦਾ ਭਾਗ ਹੈ ਤੇ ਜੀਵਨ ਮਗਰੋਂ ਸ਼ਾਸਵਤ ਅਲਿਪਤ ਹੋਂਦ ਹੈ। ਵਿਸ਼ਵ ਦੇ ਦੂਸਰੇ ਲੋਕਾਂ ਵਿਚ ਵੀ ਸਦ੍ਰਿਸ਼ ਪ੍ਰਾਣੀ ਹਨ। ਕੋਈ ਪ੍ਰਾਣੀ ਆਪਣੇ ਜਗਤ ਨੂੰ ਨਹੀਂ ਛੱਡਦਾ। ਉਹ ਆਪਣੇ-ਆਪਣੇ ਜਗਤ ਵਿਚ ਆਪਣੀ ਬਦਲੀ ਹੋਈ ਵਿਅਕਤਿੱਤਵਾ ਵਿਚ ਰਹਿੰਦੇ ਹਨ; ਉਹ ਹੁਣ ਮਰਜੀਵੜੇ ਹਨ, ਮੁਕਤ ਹਨ। ਸਚਖੰਡਿ ਪਦ ਅਧਿਕਰਣ ਵਿਭਕਤ ਹੈ ਜਿਸ ਦਾ ਭਾਵ ਹੈ ਕਿ ਸਚਖੰਡ ਦੇਸ ਜਾਂ ਥਾਂ ਹੈ।

ਧਰਮਖੰਡ, ਗਿਆਨਖੰਡ, ਸਰਮਖੰਡ ਤੇ ਕਰਮਖੰਡ ਗੁਰਮਤਿ ਗ੍ਰਹਿਣ ਕਰਨ ਦੀਆਂ ਚਾਰ ਸ਼੍ਰੇਣੀਆਂ ਹਨ। ਹਰ ਖੰਡ ਦਾ ਕਾਰਜਕ੍ਰਮ ਹੈ ਸੋ ਇਹ ਕਾਲਜ ਦੀ ਚਾਰ-ਵਰਸ਼ਿਕ ਉਪਾਧੀ (ਡਿਗਰੀ) ਦੇ ਪ੍ਰੋਗਰਾਮ ਵਾਂਗ ਹੈ। ਜਦ ਚਾਰ ਸ਼ਰੇਣੀਆਂ ਪੂਰੀਆਂ ਹੋ ਜਾਂਦੀਆਂ ਹਨ ਤਾਂ ਪ੍ਰਾਣੀ ਪਦਵੀ ਪਾ ਲੈਂਦਾ ਹੈ। ਇਸ ਦਾ ਭਾਵ ਹੈ ਕਿ ਭਗਤ ਵਿੱਦਿਆ ਵਿਚ ਇਕ ਮੰਨੇ ਦਰਜੇ 'ਤੇ ਅੱਪੜ ਗਿਆ ਹੈ। ਸੋ ਸੱਚਖੰਡ ਦੇ ਦੋ ਭਾਵ ਨਿਕਲਦੇ ਹਨ : ਇਕ ਅਧਿਆਤਮਿਕ ਪਦਵੀ ਤੇ ਦੂਜਾ ਸੰਸਾਰ ਸੱਚਖੰਡ ਵਿਚ ਬਦਲ ਗਿਆ ਹੈ। ਇਹ ਅਕਾਲ ਜੀਵਨ ਹੈ, ਮਰਜੀਵੜਾਪਨ ਹੈ। ਗੁਰਮਤਿ ਅਨੁਸਾਰ ਹੁਣ ਅੱਗੇ ਲਈ ਚੰਗੇ ਕਰਮ ਕਮਾਉਂਦੇ ਚਲੋ ਤਾਕਿ ਆਵਾਗਵਣ ਪੂਰਾ ਹੋ ਜਾਵੇ।

## X ਪਉੜੀ ੩੮ : ਜੀਵਨ ਵਿਧੀ

੩੮ ਇਹ ਪਉੜੀ ਸੱਚਖੰਡ ਵਿਚ ਵਸਦੇ ਹੋਇਆਂ ਦੀ ਜੀਵਨ ਵਿਧੀ ਦਸਦੀ ਹੈ; ਅਰਥਾਤ ਪ੍ਰਾਣੀ ਨੇ ਕਿਸ ਵਿਧੀ ਨਾਲ ਪਰਮਾਤਮਾ ਦੇ ਲੋਕ (ਸਚਖੰਡ) ਵਿਚ ਰਹਿਣਾ ਹੈ। ਲੋਕਾਂ ਨਾਲ ਤੁਸੀਂ ਸੰਗਤ ਤੇ ਪਿਆਰ ਕਰਨਾ ਹੈ। ਤੁਸੀਂ ਅੰਮ੍ਰਿਤਮਈ ਜੀਵਨ ਲੱਭ ਲਿਆ ਹੈ।

ਇਸ ਪਉੜੀ ਦਾ ਵਿਸ਼ਾ ਕੋਈ ਨਵਾਂ ਵਿਸ਼ਾ ਨਹੀਂ ਹੈ। ਇਹ ਪਹਿਲੀਆਂ ੩੧ ਪਉੜੀਆਂ ਜਾਂ ਚਾਰ ਖੰਡਾਂ ਉਪਰੰਤ ਇਕ ਕਲਪਨਿਕ ਵਿਧੀ ਹੈ ਜੋ ਪਉੜੀ ੩੨ ਦੀਆਂ ਪਹਿਲੀਆਂ ੩ ਸਤਰਾਂ ਦੇ ਅਰਥਾਂ ਦੇ ਵਿਪ੍ਰੀਤ ਹੈ।

## XI ਅੰਤਮ ਸਲੋਕ : ਨਿਰਨਾ ਅਤੇ ਸਮਾਪਤੀ

੧ ਇਹ ਅਸਲ ਵਿਚ ਕਰਮਖੰਡ ਪ੍ਰਾਪਤ ਕਰਨ/ਪਹੁੰਚਣ ਤੋਂ ਮਗਰੋਂ ਸੱਚਖੰਡ ਵਿਚ ਸ਼ੁਰੂਆਤ ਵੇਲੇ ਵਾਹਿਗੁਰੂ ਅਤੇ ਗੁਰੂ ਜੀ ਵਲੋਂ ਤੁਹਾਨੂੰ ਇਕ ਸੰਸਾਰੀ 'ਖ਼ੁਸ਼ਾਮਦੀਦ' ਹੈ। ਇਹ ਹੱਸਦੀ ਖੇਡਦੀ ਦੁਨੀਆਂ ਦਾ ਦ੍ਰਿਸ਼ ਹੈ, ਦਰਸ਼ਨ ਹੈ।

# ਜਪੁ ਦਾ ਅਨਵੇ ਅਥਵਾ ਸਹਿਜ ਗੱਦ-ਰੂਪ

ਜਪੁ ਬਾਣੀ ਕਵਿਤਾ ਹੈ ਪਰ ਇਸ ਵਿਚ ਕਾਫ਼ੀ ਪੰਕਤੀਆਂ ਸੂਤਰ ਰੂਪ ਵੀ ਹਨ। ਇਸ ਕਾਰਨ ਸਮਝਣ ਵਿਚ ਕਠਨਾਈ ਆ ਜਾਂਦੀ ਹੈ। ਇਸ ਦਾ ਇਕ ਪ੍ਰਤਿਕਾਰ ਹੈ ਕਿ ਸਹਿਜ ਗੱਦ ਰੂਪ ਪੰਜਾਬੀ ਵਿਚ ਜਪੁ ਬਾਣੀ ਪੇਸ਼ ਕੀਤੀ ਜਾਵੇ ਜਿੱਥੇ ਸ਼ਬਦਾਂ, ਸਮਸਤ ਪਦਾਂ ਤੇ ਵਾਕਅੰਸ਼ਾਂ ਵਿਚ ਘੱਟ ਤੋਂ ਘੱਟ ਅਦਲ ਬਦਲ ਕੀਤੀ/ਵਰਤੀ ਜਾਵੇ। ਅੰਗਰੇਜ਼ੀ ਵਿਚ ਇਸ ਨੂੰ ਪੈਰਾਫਰੇਜ਼ (paraphrase) ਤੇ ਪੰਜਾਬੀ ਵਿਚ ਅਨਵੇ (ਸੰ. ਅਨ੍ਵਯ:) ਆਖਦੇ ਹਨ।

ਕਿਤੇ-ਕਿਤੇ ਕੁਝ ਸ਼ਬਦਾਂ ਦੇ ਅਰਥ ਕੋਸ਼ਠਾਂ ਵਿਚ ਦਿੱਤੇ ਹਨ। ਸਰਵਨਾਮ, ਯੋਜਕ, ਸੰਬੰਧਕ, ਵਿਸਮਿਕ ਅਤੇ ਸਹਾਇਕ ਕ੍ਰਿਆ ਯਥਾ ਲੋੜ ਕੋਲੋਂ ਲਾਏ ਹਨ। ਸਾਰੇ ਜੀਵਨ ਵਿਚ ਸਾਧਾਰਨ ਸੰਵਾਦ ਵਿਚ ਕੁਝ ਸੱਜਨ ਸਵਾਲ ਉਠਾਉਂਦੇ ਰਹੇ ਹਨ ਕਿ ਅੰਗਰੇਜ਼ੀ ਵਿਚ ਤਾਂ ਕੱਲੀ ਬਾਣੀ ਜਾਂ ਸਾਰੀ ਬਾਣੀ ਭਾਵ ਗੁਰੂ ਗ੍ਰੰਥ ਦੇ ਉਲੱਥੇ ਮਿਲ ਜਾਂਦੇ ਹਨ ਪਰ ਆਸਾਨ ਪੰਜਾਬੀ (ਅਜੋਕੀ ਟਕਸਾਲੀ ਭਾਸ਼ਾ) ਵਿਚ ਕੁਝ ਨਹੀਂ ਮਿਲਦਾ। ਇਹ ਇਕ ਬਹੁਤ ਗੰਭੀਰ ਸਵਾਲ ਹੈ ਕਿਉਂ ਜੋ ਬਾਣੀ ਦੀ ਭਾਸ਼ਾ ਬੋਲੀ ਨਹੀਂ ਜਾਂਦੀ। ਮੇਰਾ ਵਿਚਾਰ ਹੈ ਕਿ ਬਾਣੀ ਦਾ ਅਨਵੇ ਜਿਸ ਵਿਚ ਸ਼ਬਦਾਵਲੀ ਨੂੰ ਅਜੋਕੀ ਪੰਜਾਬੀ ਵਿਚ ਬਦਲ ਕੇ ਲਿਖਣਾ ਪਾਠਕਾਂ ਦੇ ਪਰਸਾਰ ਲਈ ਬਹੁਤ ਉਪਯੋਗੀ ਹੋਵੇਗਾ। ਪ੍ਰਸਤੁੱਤ ਵਿਚਾਰ ਨੂੰ ਫਲੀਭੂਤ ਕਰਨ ਲਈ ਇਹ ਅਧਿਆਏ ਇਕ ਅਰੰਭਕ ਉਪਰਾਲਾ ਹੈ।

ਬੋਲੀ ਹੋਰ ਆਸਾਨ ਕੀਤੀ ਜਾ ਸਕਦੀ ਹੈ, ਪਰ ਜੇ ਇਸ ਢੰਗ ਦੇ ਅਨੁਵੇ ਨੂੰ ਬਾਣੀ ਸਮਝਣ ਦਾ ਉਪਕਰਣ ਬਨਾਉਣਾ ਹੈ ਤਾਂ ਪ੍ਰਸਤੁੱਤ ਅਨੁਵੇ ਦੀ ਬੋਲੀ ਵਰਗੀ ਭਾਸ਼ਾ ਉਚਿਤ ਰਹੇਗੀ।

**ਮੂਲ-ਸੂਤਰ : ੧ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ-ਸੈਭੰ ਗੁਰਪ੍ਰਸਾਦਿ ॥**

***ਅਨਵੇ/ਗੱਦ-ਰੂਪ:*** ੧ੴ ਸਤਿਨਾਮ ਹੈ, ਕਰਤਾ ਪੁਰਖ ਹੈ, ਨਿਰਭਉ ਤੇ ਨਿਰਵੈਰੁ ਹੈ, ਅਕਾਲ ਮੂਰਤਿ ਹੈ, ਅਜੂਨੀ ਹੈ ਅਤੇ ਸੈਭੰ ਹੈ, ਅਤੇ ਗੁਰਪ੍ਰਸਾਦਿ ਹੈ।

***ਅਥਵਾ:*** ੧ੴ ਸਤਿਨਾਮ ਹੈ, ਜੋ ਕਰਤਾ ਪੁਰਖ ਹੈ, ਜੋ ਨਿਰਭਉ ਅਤੇ ਨਿਰਵੈਰੁ ਹੈ, ਜੋ ਅਕਾਲ ਮੂਰਤਿ ਹੈ, ਜੋ ਅਜੂਨੀ ਪਰ ਸੈਭੰ ਹੈ ਅਤੇ ਗੁਰਪ੍ਰਸਾਦਿ ਹੈ।

## ॥ ਜਪੁ ॥

ਬਾਣੀ ਦਾ ਨਾਂ ਹੈ ਅਤੇ ਧਿਆਨ ਨਾਲ ਚਿੰਤਨ ਦਾ ਸੰਕੇਤ ਹੈ।

## ਆਦਿ ਸਲੋਕ :

**ਆਦਿ ਸਚੁ ਜੁਗਾਦਿ ਸਚੁ ॥ ਹੈ ਭੀ ਸਚੁ, ਨਾਨਕ ਹੋਸੀ ਭੀ ਸਚੁ ॥ ੧ ॥**

*ਅਨਵੇ:* ਆਦਿ ਸੱਚੁ ਹੈ, ਤੇ ਜੁਗਾਦਿ (ਜੁਗ ਜੁਗ) ਸੱਚੁ ਹੈ। (ਉਹ) ਹੈ, ਸੀਗਾ ਅਤੇ ਹੇ ਨਾਨਕ! ਉਹ ਹੋਵੇਗਾ ਭੀ ਸੱਚੁ। ੧।

## ਪਉੜੀ ੧

**[1]ਸੋਚੈ ਸੋਚਿ ਨ ਹੋਵਈ ਜੇ ਸੋਚੀ ਲਖ ਵਾਰ ॥ [2]ਚੁਪੈ ਚੁਪ ਨ ਹੋਵਈ ਜੇ ਲਾਇ ਰਹਾ ਲਿਵ ਤਾਰ ॥ [3]ਭੁਖਿਆ ਭੁਖ ਨ ਉਤਰੀ ਜੇ ਬੰਨਾ ਪੁਰੀਆ ਭਾਰ ॥ [4]ਸਹਸ ਸਿਆਣਪਾ ਲਖ ਹੋਹਿ ਤ ਇਕ ਨ ਚਲੈ ਨਾਲਿ ॥ [5]ਕਿਵ ਸਚਿਆਰਾ ਹੋਈਐ ਕਿਵ ਕੂੜੈ ਤੁਟੈ ਪਾਲਿ ॥ [6]ਹੁਕਮਿ ਰਜਾਈ ਚਲਣਾ ਨਾਨਕ ਲਿਖਿਆ ਨਾਲਿ ॥ ੧ ॥**

*ਅਨਵੇ:* [1]ਸੋਚ ਸੋਚ (ਬਹੁਤ ਸੋਚ) ਕੇ (ਵੀ) ਗੱਲ ਬਣਦੀ ਨਹੀਂ (ਸੋਚ ਪੂਰੀ ਨਹੀਂ ਹੁੰਦੀ) ਭਾਵੇਂ ਮੈਂ ਲੱਖ ਵਾਰੀ ਸੋਚਾਂ। [2]ਚੁਪ ਹੀ ਚੁਪ ਵਿਚ (ਵੀ) ਗੱਲ ਨਹੀਂ ਬਣਨੀ ਭਾਵੇਂ ਲਿਵਤਾਰ ਲਾਈ ਰੱਖਾਂ। [3](ਜਿਵੇਂ) ਭੁੱਖੇ ਦੀ ਭੁਖ ਨਹੀਂ ਉਤਰਨੀ ਭਾਵੇਂ ਮੈਂ ਪੂਰੀਆਂ ਦੇ ਭਾਰ (ਢਿੱਡ ਤੇ) ਬੰਨ੍ਹ ਲਵਾਂ। [4](ਜੇ) ਹਜ਼ਾਰ (ਸਹਸ) ਸਿਆਣਪਾਂ ਲਖ ਹੋ ਜਾਣ ਤਾਂ ਇਕ ਵੀ ਕੰਮ ਨਹੀਂ ਆਉਣੀ। [5](ਦਸੋ) ਕਿਵੇਂ ਸਚਿਆਰਾ ਹੋਇਆ ਜਾਵੇ ਤੇ ਕਿਵੇਂ ਕੂੜ ਦਾ ਪਰਦਾ ਫਟੇ/ਹਟੇ। [6](ਹੇ) ਨਾਨਕ! ਰਜਾਈ ਹੁਕਮ ਵਿਚ ਰਹਿਣਾ (ਨੂੰ ਮੰਨਣਾ) ਧੁਰੋਂ (ਜੀਵਨ ਨਾਲ) ਲਿਖਿਆ ਗਿਆ ਹੈ ॥ ੧ ॥

## ਪਉੜੀ ੨

**[1]ਹੁਕਮੀ ਹੋਵਨਿ ਆਕਾਰ ਹੁਕਮੁ ਨ ਕਹਿਆ ਜਾਈ ॥ [2]ਹੁਕਮੀ ਹੋਵਨਿ ਜੀਅ ਹੁਕਮਿ ਮਿਲੈ ਵਡਿਆਈ ॥ [3]ਹੁਕਮੀ ਉਤਮੁ ਨੀਚੁ ਹੁਕਮਿ ਲਿਖਿ ਦੁਖ ਸੁਖ ਪਾਈਅਹਿ ॥ [4]ਇਕਨਾ ਹੁਕਮੀ ਬਖਸੀਸ ਇਕਿ ਹੁਕਮੀ ਸਦਾ ਭਵਾਈਅਹਿ ॥ [5]ਹੁਕਮੈ ਅੰਦਰਿ ਸਭੁ ਕੋ ਬਾਹਰਿ ਹੁਕਮ ਨ ਕੋਇ ॥ [6]ਨਾਨਕ ਹੁਕਮੈ ਜੇ ਬੁਝੈ ਤ ਹਉਮੈ ਕਹੈ ਨ ਕੋਇ ॥ ੨ ॥**

*ਅਨਵੇ:* [1]ਆਕਾਰ ਹੁਕਮ(ਾਂ) ਵਿਚ ਹੁੰਦੇ ਹਨ; ਪਰ ਹੁਕਮੁ ਆਖਿਆ ਨਹੀਂ ਜਾਂਦਾ। [2]ਜੀਵ ਹੁਕਮ ਵਿਚ ਜੰਮਦੇ ਤੇ ਹੁਕਮ ਵਿਚ ਵਡਿਆਈ ਮਿਲਦੀ ਹੈ। [3]ਉਤਮੁ ਨੀਚੁ ਹੁਕਮਾਂ ਵਿਚ ਹਨ; ਹੁਕਮ ਵਿਚ ਹੀ ਲਿਖੇ ਦੁਖ ਸੁਖ ਭਾਗੀਂ ਮਿਲਦੇ ਹਨ। [4]ਇਕਨਾਂ ਨੂੰ ਹੁਕਮ ਵਿਚ ਬਖ਼ਸਿਸ਼ ਹੈ ਤੇ ਕਈ ਹੁਕਮ ਵਿਚ ਸਦਾ ਭਰਮਾਏ ਜਾਂਦੇ ਹਨ। [5]ਹੁਕਮ ਦੇ ਅੰਦਰ ਸਾਰੇ ਜਣੇ ਹਨ; ਹੁਕਮ ਤੋਂ ਬਾਹਰ ਕੋਈ ਨਹੀਂ। [6]ਹੇ ਨਾਨਕ! ਜੋ ਹੁਕਮ ਨੂੰ ਬੁਝ ਲੈਂਦਾ ਹੈ ਉਹ ਕੋਈ ਹਉਮੈ (ਮੈਂ ਮੈਂ) ਨਹੀਂ ਕਹਿੰਦ। ੨।

***ਟਿੱਪਣੀ :*** ਹੁਕਮੁ ਅਨੁਦਿਨ ਆਗਿਆ ਜਾਂ ਫ਼ਰਮਾਨ ਨਹੀਂ ਹੈ। ਇਹ ਤਾਂ ਵਿਸ਼ਵ ਦਾ ਬੰਦੋਬਸਤ ਤੇ ਸਥਿਰਤਾ ਹੈ। ਹੁਕਮ = ਚਲਦਾ ਹੁਕਮ = ਹਕੂਮਤ।

## ਪਉੜੀ ੩

**੧ਗਾਵੈ ਕੋ ਤਾਣੁ ਹੋਵੈ ਕਿਸੈ ਤਾਣੁ ॥ ੨ਗਾਵੈ ਕੋ ਦਾਤਿ ਜਾਣੈ ਨੀਸਾਣੁ ॥੩ਗਾਵੈ ਕੋ ਗੁਣ ਵਡਿਆਈਆ ਚਾਰ ॥ ੪ਗਾਵੈ ਕੋ ਵਿਦਿਆ ਵਿਖਮੁ ਵੀਚਾਰੁ ॥ ੫ਗਾਵੈ ਕੋ ਸਾਜਿ ਕਰੇ ਤਨੁ ਖੇਹ ॥ ੬ਗਾਵੈ ਕੋ ਜੀਅ ਲੈ ਫਿਰਿ ਦੇਹ ॥ ੭ਗਾਵੈ ਕੋ ਜਾਪੈ ਦਿਸੈ ਦੂਰਿ॥ ੮ਗਾਵੈ ਕੋ ਵੇਖੈ ਹਾਦਰਾ ਹਦੂਰਿ ॥ ੯ਕਥਨਾ ਕਥੀ ਨ ਆਵੈ ਤੋਟਿ ॥ ੧੦ਕਥਿ ਕਥਿ ਕਥੀ ਕੋਟੀ ਕੋਟਿ ਕੋਟਿ ॥੧੧ਦੇਦਾ ਦੇ ਲੈਦੇ ਥਕਿ ਪਾਹਿ ॥ ੧੨ਜੁਗਾ ਜੁਗੰਤਰਿ ਖਾਹੀ ਖਾਹਿ ॥ ੧੩ਹੁਕਮੀ ਹੁਕਮੁ ਚਲਾਏ ਰਾਹੁ ॥ ੧੪ਨਾਨਕ ਵਿਗਸੈ ਵੇਪਰਵਾਹੁ ॥ ੩ ॥**

***ਅਨਵੇ:*** ੧(ਜੇ) ਕਿਸੇ ਵਿਚ ਤਾਣੁ ਹੋਵੇ ਤਾਂ ਓਹੀ ਉਸਦਾ ਤਾਣੁ ਗਾ ਸਕੇ। ੨ਪਰ ਕੋਈ ਉਸ ਦੀ ਦਾਤਿ ਨੂੰ ਨੀਸਾਣੁ ਮੰਨਕੇ ਗਾਉਂਦਾ ਹੈ।੩ਕੋਈ ਉਸ ਦੇ ਗੁਣ, ਵਡਿਆਈਆਂ ਤੇ ਆਚਾਰ ਗਾਉਂਦਾ ਹੈ। ੪ਕੋਈ ਵਿੱਦਿਆ ਤੇ ਵੀਚਾਰੁ ਨੂੰ ਬਿਖਮੁ (ਔਖਾ) ਮੰਨ ਕੇ ਗਾਉਂਦਾ ਹੈ। ੫ਕੋਈ ਗਾਉਂਦਾ ਹੈ ਕਿ ਖੇਹ ਸਾਜ ਕੇ ਸਰੀਰ ਬਣਾ ਦਿੰਦਾ ਹੈ। ੬ਕੋਈ ਗਾਉਂਦਾ ਹੈ ਕਿ ਜੀਵ ਦੇਹ ਲਈ ਫਿਰਦੇ ਹਨ। ੭ਕੋਈ ਗਾਉਂਦਾ ਹੈ ਕਿ ਉਹ ਦੂਰੀ 'ਤੇ ਦਿੱਸਦਾ ਜਾਪਦਾ ਹੈ। ੮ਕੋਈ ਗਾਉਂਦਾ ਹੈ ਕਿ ਉਹ ਉਸ (ਨੂੰ) ਹਾਜ਼ਿਰ ਨਾਜ਼ਿਰ ਵੇਖਦਾ ਹੈ। ੯ਕਥਨਾਂ (ਪਰਸੰਗ) ਕਥੀਆਂ ਦੀ ਤਾਂ ਟੋਟਿ (ਘਾਟਾ) ਨਹੀਂ ਆਉਂਦੀ। ੧੦ਕਰੋੜਾਂ ਵਿਚ ਕਰੋੜਾਂ ਕਥਿ ਕਥਿ ਕੇ ਕਹਾਣੀਆਂ ਕਥੀਆਂ ਹਨ। ੧੧ਦਾਤਾ ਦਿੰਦਾ ਜਾਂਦਾ ਹੈ, ਪਰ ਲੈਣ ਵਾਲੇ ਕੀ ਥੱਕਦੇ ਹਨ? ੧੨(ਉਹ ਤਾਂ) ਜੁਗੋ ਜੁਗ ਖਾਈ ਪੀਈ ਜਾਂਦੇ ਹਨ (ਅਧਿਕ ਮੰਗਦੇ ਹਨ)। ੧੩ਉਹ ਹੁਕਮ (ਬੰਦੋਬਸਤ) ਅਨੁਸਾਰ ਹੁਕਮੁ ਤੇ ਪੰਥ ਚਲਾਉਂਦਾ ਹੈ। ੧੪ਹੇ ਨਾਨਕ! ਵੇਪਰਵਾਹੁ ਵਿਕਸਤ ਹੈ। ੩।

## ਪਉੜੀ ੪

**੧ਸਾਚਾ ਸਾਹਿਬੁ ਸਾਚੁ ਨਾਇ ਭਾਖਿਆ ਭਾਉ ਅਪਾਰੁ ॥ ੨ਆਖਹਿ ਮੰਗਹਿ ਦੇਹਿ ਦੇਹਿ ਦਾਤਿ ਕਰੇ ਦਾਤਾਰੁ ॥ ੩ਫੇਰਿ ਕਿ ਅਗੈ ਰਖੀਐ ਜਿਤੁ ਦਿਸੈ ਦਰਬਾਰੁ ॥ ੪ਮੁਹੌ ਕਿ ਬੋਲਣੁ ਬੋਲੀਐ ਜਿਤੁ ਸੁਣਿ ਧਰੇ ਪਿਆਰੁ ॥ ੫ਅੰਮ੍ਰਿਤ ਵੇਲਾ ਸਚੁ ਨਾਉ ਵਡਿਆਈ ਵੀਚਾਰੁ ॥ ੬ਕਰਮੀ ਆਵੈ ਕਪੜਾ ਨਦਰੀ ਮੋਖੁ ਦੁਆਰੁ ॥ ੭ਨਾਨਕ ਏਵੈ ਜਾਣੀਐ ਸਭੁ ਆਪੇ ਸਚਿਆਰੁ ॥ ੪ ॥**

***ਅਨਵੇ:*** ੧ਸੱਚੇ ਨਾਉ ਵਾਲਾ ਸੱਚਾ ਸਾਹਿਬੁ ਹੈ; ਉਸ ਦੇ ਚਰਚੇ (ਜਸ) ਦਾ ਅਪਾਰੁ ਭਾਉ ਹੈ। ੨(ਮੰਗਣ ਵਾਲੇ) ਆਖਦੇ ਤੇ ਮੰਗਦੇ ਨੇ: 'ਦੇਓ ਦੇਓ', ਦਾਤਾ ਦਾਤਿ ਕਰਦਾ ਹੈ। ੩ਮੋੜ ਕੇ ਉਸ ਅਗੇ ਕੀ ਰੱਖੀਏ ਜਿਸ ਨਾਲ (ਉਸਦਾ) ਦਰਬਾਰੁ ਦਿਸ ਪਵੇ? ੪ਮੂੰਹੋਂ ਕੀ ਅਰਦਾਸ ਕਰੀਏ ਜੋ ਸੁਣਕੇ (ਉਹ) ਪਿਆਰ ਪਾਏ? ੫ਬਸ: ਅੰਮ੍ਰਿਤ ਵੇਲੇ (ਸੁਵਖ਼ਤੇ) ਸਚੁ ਨਾਂ ਦੀ ਵਡਿਆਈ ਵੀਚਾਰੁ ਕਰੋ। ੬ਕਰਮ 'ਚ (ਮਨੁੱਖਾ) ਸਰੀਰ

(ਮਿਲਿਆ) ਹੈ ਤੇ ਸਾਹਮਣੇ ਨਜ਼ਰ 'ਚ ਮੋਖ ਦੁਆਰ ਹੈ। [੭]ਹੇ ਨਾਨਕ! ਆਪੇ ਸਰਵਸਚਿਆਰੁ ਇਵੇਂ ਜਾਣਿਆ/ਅਨੁਭਵ ਕੀਤਾ ਜਾਂਦਾ ਹੈ। ੪।

## ਪਉੜੀ ੫

**[੧]ਥਾਪਿਆ ਨ ਜਾਇ ਕੀਤਾ ਨ ਹੋਇ ॥ [੨]ਆਪੇ ਆਪਿ ਨਿਰੰਜਨੁ ਸੋਇ ॥ [੩]ਜਿਨਿ ਸੇਵਿਆ ਤਿਨਿ ਪਾਇਆ ਮਾਨੁ ॥ [੪]ਨਾਨਕ ਗਾਵੀਐ ਗੁਣੀ ਨਿਧਾਨੁ ॥ [੫]ਗਾਵੀਐ ਸੁਣੀਐ ਮਨਿ ਰਖੀਐ ਭਾਉ ॥ [੬]ਦੁਖੁ ਪਰਹਰਿ ਸੁਖੁ ਘਰਿ ਲੈ ਜਾਇ ॥ [੭]ਗੁਰਮੁਖਿ ਨਾਦੰ ਗੁਰਮੁਖਿ ਵੇਦੰ ਗੁਰਮੁਖਿ ਰਹਿਆ ਸਮਾਈ ॥ [੮]ਗੁਰੁ ਈਸਰੁ ਗੁਰੁ ਗੋਰਖੁ ਬਰਮਾ ਗੁਰੁ ਪਾਰਬਤੀ ਮਾਈ ॥ [੯]ਜੇ ਹਉ ਜਾਣਾ ਆਖਾ ਨਾਹੀ ਕਹਣਾ ਕਥਨੁ ਨ ਜਾਈ ॥ [੧੦]ਗੁਰਾ ਇਕ ਦੇਹਿ ਬੁਝਾਈ ॥ [੧੧]ਸਭਨਾ ਜੀਆ ਕਾ ਇਕੁ ਦਾਤਾ ਸੋ ਮੈ ਵਿਸਰਿ ਨ ਜਾਈ ॥ ੫ ॥**

***ਅਨਵੇ:*** [੧]ਮੂਰਤੀਮਾਨ ਕੀਤਾ (ਥਾਪਿਆ) ਨਹੀਂ ਜਾਂਦਾ ਤੇ ਨਾ ਨਿੱਮਿਆ ਜਾ ਸਕਦਾ ਹੈ। [੨]ਉਹ ਤਾਂ ਆਪਣੇ ਆਪ ਵਿਚ ਨਿਰੰਜਨ ਹੀ (ਵਰਤ ਰਿਹਾ) ਹੈ। [੩]ਜਿਨ੍ਹਾਂ (ਪੰਚਾਂ) ਨੇ ਸੇਵਿਆ ਹੈ ਉਨ੍ਹਾਂ ਨੇ (ਗਿਆਨ ਦਾ) ਮਾਨੁ ਪਾਇਆ ਹੈ। [੪]ਹੇ ਨਾਨਕ! ਉਹ 'ਗੁਣਾਂ ਵਿਚ ਨਿਧਾਨ' ਆਖਕੇ ਗਾਇਆ ਜਾਂਦਾ ਹੈ। [੫]ਉਸ ਨੂੰ ਗਾਵੀਏ ਸੁਣੀਏ ਤੇ ਮਨ ਵਿਚ (ਉਸਦਾ) ਸਨੇਹ-ਭਾਉ ਰੱਖੀਏ। [੬](ਇਵੇਂ) ਦੁਖੁ ਪਰੇ ਤਿਆਗਕੇ ਸੁਖੁ ਪੱਲੇ ਬੰਨ੍ਹ ਘਰ ਲੈ ਜਾਈਏ। [੭]ਗੁਰਮੁਖਿ ਨਾਦ ਹੈ ਗੁਰਮੁਖਿ ਵੇਦ ਹੈ ਤੇ ਗੁਰਮੁਖਿ (ਸਰਵ) ਸਮਾਇਆ (ਹੋਇਆ) ਹੈ। [੮]ਗੁਰੁ ਈਸਰੁ, ਗੋਰਖੁ ਤੇ ਬ੍ਰਹਮਾ ਹੈ ਅਤੇ ਪਾਰਬਤੀ ਮਾਇਆ ਹੈ। [੯]ਜੇ ਮੈਂ (ਕਹਿਣਾ) ਜਾਣਦਾ ਹੋਵਾਂ ਤਾਂ ਕੀ ਮੈਂ ਉਹ ਕਹਾਂ ਨਾ? ਉਹ ਬਿਆਨ ਕਰਨਾ ਸੰਭਵ ਨਹੀਂ। [੧੦]ਵਾਹਿਗੁਰੂ ਨੇ ਮੈਨੂੰ ਇਕ ਸੋਝੀ/ਬੁਝਾਈ ਦਿੱਤੀ ਹੈ। [੧੧](ਉਹ ਹੈ:) 'ਸਭਨਾ ਜੀਆਂ ਦਾ ਇਕ ਦਾਤਾ' ਹੈ; ਮੈਂ ਇਸ ਤੱਥ ਨੂੰ ਕਦੇ ਵਿਸਰ ਨ ਜਾਵਾਂ। ੫।

## ਪਉੜੀ ੬

**[੧]ਤੀਰਥਿ ਨਾਵਾ ਜੇ ਤਿਸੁ ਭਾਵਾ ਵਿਣੁ ਭਾਣੇ ਕਿ ਨਾਇ ਕਰੀ ॥ [੨]ਜੇਤੀ ਸਿਰਠਿ ਉਪਾਈ ਵੇਖਾ ਵਿਣੁ ਕਰਮਾ ਕਿ ਮਿਲੈ ਲਈ ॥ [੩]ਮਤਿ ਵਿਚਿ ਰਤਨ ਜਵਾਹਰ ਮਾਣਿਕ ਜੇ ਇਕ ਗੁਰ ਕੀ ਸਿਖ ਸੁਣੀ ॥ [੪]ਗੁਰਾ ਇਕ ਦੇਹਿ ਬੁਝਾਈ ॥ [੫]ਸਭਨਾ ਜੀਆ ਕਾ ਇਕੁ ਦਾਤਾ ਸੋ ਮੈ ਵਿਸਰਿ ਨ ਜਾਈ ॥ ੬ ॥**

***ਅਨਵੇ:*** [੧]ਜੇ ਮੈਂ ਉਸ ਨੂੰ ਭਾਵਾਂ ਤਾਂ ਇਹ ਤੀਰਥਿ ਨ੍ਹਾਵਣਾ ਹੈ, (ਨਹੀਂ ਤਾਂ) ਭਾਣੇ ਬਿਨਾਂ (ਤੀਰਥ ਤੇ) ਨ੍ਹਾ ਕੇ ਕੀ (ਲਾਭ) ਕਰਾਂਗਾ। [੨]ਵੇਖਦਾ ਹਾਂ ਕਿ ਜਿੰਨੀ ਸ੍ਰਿਸ਼ਟੀ ਉਤਪੰਨ ਕੀਤੀ ਹੈ ਉਸ ਨੂੰ ਕੀ ਵਿਣੁ ਕਰਮਾਂ ਉਹ ਮਿਲਾ ਲਏਗਾ? [੩]ਮਤਿ ਵਿਚਿ ਰਤਨ ਆਦਿ (ਅਮੁੱਲ ਗੁਣ) ਹਨ ਜੇ ਮੈਂ ਵਾਹਿਗੁਰੂ ਦੀ ਇਕ ਸਿੱਖਿਆ ਸੁਣਦਾ ਹਾਂ। [੪]ਵਾਹਿਗੁਰੂ ਨੇ ਇਕ ਸੋਝੀ ਦਿੱਤੀ ਹੈ। [੫](ਉਹ ਹੈ:) 'ਸਭਨਾ ਜੀਆਂ ਦਾ ਇੱਕੋ ਦਾਤਾ' ਹੈ; ਮੈਂ ਇਸ ਤੱਥ ਨੂੰ ਕਦੇ ਭੁਲ ਨ ਜਾਵਾਂ! ੬।

## ਪਉੜੀ ੭

[1]ਜੇ ਜੁਗ ਚਾਰੇ ਆਰਜਾ ਹੋਰ ਦਸੂਣੀ ਹੋਇ ॥ [2]ਨਵਾ ਖੰਡਾ ਵਿਚਿ ਜਾਣੀਐ ਨਾਲਿ ਚਲੈ ਸਭੁ ਕੋਇ ॥ [3]ਚੰਗਾ ਨਾਉ ਰਖਾਇ ਕੈ ਜਸੁ ਕੀਰਤਿ ਜਗਿ ਲੇਇ ॥ [4]ਜੇ ਤਿਸੁ ਨਦਰਿ ਨ ਆਵਈ ਤ ਵਾਤ ਨ ਪੁਛੈ ਕੇ ॥ [5]ਕੀਟਾ ਅੰਦਰਿ ਕੀਟੁ ਕਰਿ ਦੋਸੀ ਦੋਸੁ ਧਰੇ ॥ [6]ਨਾਨਕ ਨਿਰਗੁਣਿ ਗੁਣੁ ਕਰੇ ਗੁਣਵੰਤਿਆ ਗੁਣੁ ਦੇ ॥ [7]ਤੇਹਾ ਕੋਇ ਨ ਸੁਝਈ ਜਿ ਤਿਸੁ ਗੁਣੁ ਕੋਇ ਕਰੇ ॥ ੭ ॥

*ਅਨਵੇ:* [1]ਜੇ (ਕਿਸੇ ਦੀ) ਚੌਹਾਂ ਜੁਗਾਂ ਦੀ ਆਰਜਾ ਦਸੂਣੀ (=ਦੱਸ ਗੁਣਾਂ) ਵੀ ਹੋ ਜਾਵੇ। [2]ਉਹ ਨੌਂ ਖੰਡਾਂ ਵਿਚਿ ਜਾਣਿਆ ਜਾਵੇ ਅਤੇ ਹਰ ਕੋਈ ਅਨੁਯਾਈ ਹੋਵੇ। [3](ਤੇ) ਚੰਗਾ ਨਾਂ ਧਾਰਕੇ ਜੱਗ ਵਿਚ ਜਸ ਕੀਰਤਿ ਖੱਟ ਲਵੇ। [4]ਜੇ ਉਸ (ਵਾਹਿਗੁਰੂ) ਦੀ ਤੱਕ 'ਚ ਨ ਆਵੇ ਤਾਂ ਕੋਈ ਉਸ ਦੀ ਸਾਰ ਨਹੀਂ ਪੁੱਛੇਗਾ। [5]ਉਹ ਕੀੜਿਆਂ 'ਚ ਕੀੜਾ ਮਿਥਵਾ ਕੇ ਕਲੰਕਾਂ ਦੇ ਕਲੰਕ ਆਪਣੇ ਸਿਰ ਲੈਂਦਾ ਹੈ। [6]ਹੇ ਨਾਨਕ! ਨਿਰਗੁਣਿਆਰ ਗੁਣੁ ਪੈਦਾ ਕਰਦਾ ਹੈ ਤੇ ਗੁਣਵੰਤਿਆਂ ਨੂੰ ਗੁਣ ਦੇਂਦਾ ਹੈ। [7]ਅਜਿਹਾ ਕੋਈ ਨਹੀਂ ਸੁਝਦਾ ਜੋ ਉਸ ਨੂੰ ਕੋਈ ਗੁਣ ਦੇਵੇ। ੭।

## ਪਉੜੀ ੮

[1]ਸੁਣਿਐ ਸਿਧ ਪੀਰ ਸੁਰਿ ਨਾਥ ॥ [2]ਸੁਣਿਐ ਧਰਤਿ ਧਵਲ ਆਕਾਸ ॥ [3]ਸੁਣਿਐ ਦੀਪ ਲੋਅ ਪਾਤਾਲ ॥ [4]ਸੁਣਿਐ ਪੋਹਿ ਨ ਸਕੈ ਕਾਲੁ ॥ [5]ਨਾਨਕ ਭਗਤਾ ਸਦਾ ਵਿਗਾਸੁ ॥ [6]ਸੁਣਿਐ ਦੂਖ-ਪਾਪ ਕਾ ਨਾਸੁ ॥ ੮ ॥

*ਅਨਵੇ:* [1]ਸੁਣਿਕਾਰ ਨਾਲ ਸਿਧਾਂ ਪੀਰਾਂ ਆਚਾਰੀਆਂ ਤੇ ਨਾਥਾਂ ਦੇ ਰਹੱਸ ਦੀ ਸੂਝ ਬਣਦੀ ਹੈ। [2]ਸੁਣਿਕਾਰ ਨਾਲ ਧਰਤੀ, ਧੌਲ ਤੇ ਆਕਾਸ਼ ਦਾ ਪਤਾ ਲਗ ਜਾਂਦਾ ਹੈ। [3]ਦ੍ਵੀਪ ਧਰਤੀਆਂ ਤੇ ਪਾਤਾਲ ਸੁਣਿ ਸੁਣਿ ਕੇ ਜਾਣੀਦੇ ਹਨ। [4] ਇਕਸਾਰ ਸੁਣਨ ਦੁਆਰਾ ਕਾਲ ਦੀ ਛੋਹ ਦਾ (ਡਰ/ਭੈ) ਮਿਟ/ਹਟ ਜਾਂਦਾ ਹੈ। [5]ਹੇ ਨਾਨਕ! ਭਗਤਾਂ ਨੂੰ ਸਦਾ ਵਿਕਾਸ (ਉੱਨਤੀ) ਹੈ। [6]ਸੁਣਿਐ ਉਨ੍ਹਾਂ ਦੇ ਦੁੱਖਾਂ ਤੇ ਪਾਪਾਂ ਦਾ ਨਾਸ ਹੋ ਜਾਂਦਾ ਹੈ। ੮।

*ਸੂਚਨਾ:* ਪਉੜੀ ੮-੧੧ ਵਿਚ ਸੁਣਿਐ = ਬਾਰ ਬਾਰ ਸੁਣੇ ਗਏ ਤੇ ਸੁਣਿਕਾਰ ਦੁਆਰਾ, ਸੁਣਿ ਸੁਣਿ ਕੇ ਪੱਕੇ ਕੀਤੇ ਗਏ।

## ਪਉੜੀ ੯

[1]ਸੁਣਿਐ ਈਸਰੁ ਬਰਮਾ ਇੰਦੁ ॥ [2]ਸੁਣਿਐ ਮੁਖਿ ਸਾਲਾਹਣ ਮੰਦੁ ॥ [3]ਸੁਣਿਐ ਜੋਗ ਜੁਗਤਿ ਤਨਿ ਭੇਦ ॥ [4]ਸੁਣਿਐ ਸਾਸਤ ਸਿਮ੍ਰਿਤਿ ਵੇਦ ॥ [5]ਨਾਨਕ ਭਗਤਾ ਸਦਾ ਵਿਗਾਸੁ ॥ [6]ਸੁਣਿਐ ਦੂਖ ਪਾਪ ਕਾ ਨਾਸੁ ॥੯ ॥

*ਅਨਵੇ:* [1]ਸੁਣਿਐ ਈਸਰੁ ਬਰਮਾ ਤੇ ਇੰਦ੍ਰ, ਕੀ ਹਨ? ਦਾ ਪਤਾ ਲਗਦਾ ਹੈ। [2]ਸੁਣਿਐ ਪ੍ਰਾਣੀ ਮੁਖਿ ਸਾਲਾਹਣਯੋਗ ਹੋ ਜਾਂਦੇ ਹਨ। [3]ਸੁਣਿਐ ਹੀ ਜੋਗ ਦੀ ਜੁਗਤੀ

(ਦਲੀਲਾਂ) ਤੇ ਤਨਿ ਦੇ ਭੇਦਾਂ ਦਾ ਪਤਾ ਮਿਲਦਾ ਹੈ। [੪]ਸੁਣਿਐ ਹੀ ਸਾਸਤ (ਸ਼ਾਸਤ੍ਰ) ਸਿਮ੍ਰਿਤਿ ਤੇ ਵੇਦਾਂ (ਦਾ ਗਿਆਨ ਹੈ)। [੫]ਹੇ ਨਾਨਕ! ਭਗਤਾਂ ਨੂੰ ਸਦਾ ਵਿਕਾਸ (ਤੇ ਉੱਨਤੀ) ਹੈ। [੬]ਸੁਣਿਐ ਸਭ ਦੁੱਖਾਂ ਤੇ ਪਾਪਾਂ ਦਾ ਨਾਸ ਹੈ। ੯।

## ਪਉੜੀ ੧੦

**[੧]ਸੁਣਿਐ ਸਤੁ ਸੰਤੋਖੁ ਗਿਆਨੁ ॥ [੨]ਸੁਣਿਐ ਅਠਸਠਿ ਕਾ ਇਸਨਾਨੁ ॥ [੩]ਸੁਣਿਐ ਪੜਿ ਪੜਿ ਪਾਵਹਿ ਮਾਨੁ ॥ [੪]ਸੁਣਿਐ ਲਾਗੈ ਸਹਜਿ ਧਿਆਨੁ ॥ [੫]ਨਾਨਕ ਭਗਤਾ ਸਦਾ ਵਿਗਾਸੁ ॥ [੬]ਸੁਣਿਐ ਦੂਖ ਪਾਪ ਕਾ ਨਾਸੁ ॥ ੧੦ ॥**

***ਅਨਵੇ:*** [੧]ਸੁਣਿਐ ਸੱਚ, ਸੰਤੋਖੁ ਤੇ ਗਿਆਨੁ ਪ੍ਰਾਪਤ ਹੁੰਦਾ ਹੈ। [੨]ਸੁਣਿਕਾਰ ਅਠਾਹਠ ਤੀਰਥਾਂ ਦੇ ਇਸਨਾਨੁ ਬਰਾਬਰ ਹੈ। [੩]ਸੁਣਿਐ ਦਾ ਪੜ੍ਹਨ ਬਰਾਬਰ ਮਾਣ ਮਿਲਦਾ ਹੈ। [੪]ਸੁਣਿਐ ਸਹਜ ਸੁਭਾਇ ਧਿਆਨੁ ਲਗਦਾ ਹੈ। [੫]ਹੇ ਨਾਨਕ! ਭਗਤਾਂ ਨੂੰ ਸਦਾ ਵਿਕਾਸ (ਉੱਨਤੀ) ਹੈ। [੬]ਸੁਣਿਐ ਸਭ ਦੁੱਖਾਂ ਤੇ ਪਾਪਾਂ ਦਾ ਨਾਸ ਹੈ। ੧੦।

## ਪਉੜੀ ੧੧

**[੧]ਸੁਣਿਐ ਸਰਾ ਗੁਣਾ ਕੇ ਗਾਹ ॥ [੨]ਸੁਣਿਐ ਸੇਖ ਪੀਰ ਪਾਤਿਸਾਹ ॥ [੩]ਸੁਣਿਐ ਅੰਧੇ ਪਾਵਹਿ ਰਾਹੁ ॥ [੪]ਸੁਣਿਐ ਹਾਥ ਹੋਵੈ ਅਸਗਾਹੁ ॥ [੫]ਨਾਨਕ ਭਗਤਾ ਸਦਾ ਵਿਗਾਸੁ ॥ [੬]ਸੁਣਿਐ ਦੂਖ ਪਾਪ ਕਾ ਨਾਸੁ ॥ ੧੧ ॥**

***ਅਨਵੇ:*** [੧]ਸੁਣਿਐ ਗੁਣਾਂ ਦੇ ਸਰਾਂ ਵਿਚ (ਅਨੰਦਮਈ) ਡੁਬਕੀਆਂ ਲਗਦੀਆਂ ਹਨ। [੨]ਸੁਣਿਐ ਸੇਖ ਪੀਰ ਤੇ ਪਾਤਿਸਾਹ ਬਣਦੇ ਹਨ। [੩]ਸੁਣਿਐ ਅੰਧੇ ਮਾਰਗਸ਼ੀਲ ਹੋ ਜਾਂਦੇ ਹਨ। [੪]ਸੁਣਿਐ ਅਪਹੁੰਚ ਪਦਾਰਥ ਹੱਥ ਲਗ ਜਾਂਦੇ ਹਨ। [੫]ਹੇ ਨਾਨਕ! ਭਗਤਾਂ ਨੂੰ ਸਦਾ ਵਿਕਾਸ (ਉੱਨਤੀ) ਹੈ। [੬]ਸੁਣਿਐ ਦੁੱਖਾਂ ਤੇ ਪਾਪਾਂ ਦਾ ਨਾਸ ਹੈ। ੧੧।

## ਪਉੜੀ ੧੨

**[੧]ਮੰਨੇ ਕੀ ਗਤਿ ਕਹੀ ਨ ਜਾਇ ॥ [੨]ਜੇ ਕੋ ਕਹੈ ਪਿਛੈ ਪਛੁਤਾਇ ॥ [੩]ਕਾਗਦਿ ਕਲਮ ਨ ਲਿਖਣਹਾਰੁ ॥ [੪]ਮੰਨੇ ਕਾ ਬਹਿ ਕਰਨਿ ਵੀਚਾਰੁ ॥ [੫]ਐਸਾ ਨਾਮੁ ਨਿਰੰਜਨੁ ਹੋਇ ॥ [੬]ਜੇ ਕੋ ਮੰਨਿ ਜਾਣੈ ਮਨਿ ਕੋਇ ॥ ੧੨ ॥**

***ਅਨਵੇ:*** [੧]ਮੰਨੇ ਪਰਮੰਨੇ (ਮੰਨੇ ਦੰਨੇ) ਦੀ, 'ਗਤਿ ਮਿਤਿ' ਕਹੀ ਨਹੀਂ ਜਾਂਦੀ। [੨]ਜੇ ਕੋਈ ਕਹਿੰਦਾ ਹੈ ਤਾਂ (ਕਹਿਣ) ਪਿਛੋਂ ਪਛਤਾਉਂਦਾ ਹੈ। [੩]ਕਾਗਦ ਉੱਤੇ ਨ ਕਲਮ ਤੇ ਨ ਲਿਖਣ ਵਾਲਾ ਲਿਖ ਸਕਦਾ ਹੈ। [੪]ਮੰਨੇ ਦੰਨੇ ਤਾਂ ਬੈਠਕਾਂ ਲਾ ਕੇ ਵੀਚਾਰ ਕਰਦੇ ਹਨ। [੫]ਨਿਰੰਜਨੁ ਦਾ ਨਾਉ ਇਸ ਪ੍ਰਕਾਰ ਦਾ ਹੈ, ਜਿਸ ਨੂੰ ਮਨ ਵਿਚ ਮੰਨ ਕੇ ਕੋਈ ਜਾਣ ਸਕਦਾ ਹੈ। ੧੨।

***ਵਿਕਲਪੀ ਅਨਵੇ:*** [੬]ਜਿਸ ਨੂੰ ਕੋਈ ਮੰਨ ਲਏ ਤਾਂ ਉਹ ਜਨ ਮਨ ਵਿਚ ਜਾਣਦਾ/ ਪਹਿਚਾਨਦਾ ਹੈ।

## ਪਉੜੀ ੧੩

**[1]ਮੰਨੈ ਸੁਰਤਿ ਹੋਵੈ ਮਨਿ ਬੁਧਿ ॥ [2]ਮੰਨੈ ਸਗਲ ਭਵਣ ਕੀ ਸੁਧਿ ॥ [3]ਮੰਨੈ ਮੁਹਿ ਚੋਟਾ ਨਾ ਖਾਇ ॥ [4]ਮੰਨੈ ਜਮ ਕੈ ਸਾਥਿ ਨ ਜਾਇ ॥ [5]ਐਸਾ ਨਾਮੁ ਨਿਰੰਜਨੁ ਹੋਇ ॥ [6]ਜੇ ਕੋ ਮੰਨਿ ਜਾਣੈ ਮਨਿ ਕੋਇ ॥ ੧੩ ॥**

***ਅਨਵੇ:*** [1]ਮੰਨਿਐ ਬਿਬੇਕਤਾ (ਸੁਰਤ ਗਿਆਨ) ਮਨ ਦੀ ਬੁੱਧੀ ਹੋ ਜਾਂਦੀ ਹੈ। [2]ਮੰਨੈ ਸਗਲਭਵਣ ਦੀ ਸੁੱਧਿ (ਸਾਰ) ਹੋ ਜਾਂਦੀ ਹੈ। [3]ਮੰਨੈ (ਕੋਈ) ਮੂੰਹ ਦੀਆਂ (ਲਾਹਨਤਾਂ) ਨਹੀਂ ਖਾਂਦਾ। [4]ਮੰਨੈ (ਕੋਈ) ਜਮ ਦੇ ਹੱਥ ਨਹੀਂ ਲਗਦਾ। [5]ਨਿਰੰਜਨੁ ਦਾ ਨਾਂ ਇਸ ਪ੍ਰਕਾਰ ਦਾ ਹੈ। [6]ਜਿਸ ਨੂੰ ਮਨ ਵਿਚ ਮੰਨ ਕੇ ਕੋਈ ਜਾਣ ਸਕਦਾ ਹੈ। ੧੩।

***ਟਿੱਪਣੀ :*** ਮੰਨੈ = ਮਨਿਐ ਜਾਂ ਮੰਨਿਐ, ਨ ਕਿ ਮਨੀਐਂ ਜਾਂ ਮੰਨੀਐ। ਇਨ੍ਹਾਂ ੩ ਪਉੜੀਆਂ ਵਿਚ ਮੰਨੈ = ਮੰਨਿਐ ਹੈ; ਮੰਨੀਐ ਨਹੀਂ।

## ਪਉੜੀ ੧੪

**[1]ਮੰਨੈ ਮਾਰਗਿ ਠਾਕ ਨ ਪਾਇ ॥ [2]ਮੰਨੈ ਪਤਿ ਸਿਉ ਪਰਗਟੁ ਜਾਇ ॥ [3]ਮੰਨੈ ਮਗੁ ਨ ਚਲੈ ਪੰਥੁ ॥ [4]ਮੰਨੈ ਧਰਮ ਸੇਤੀ ਸਨਬੰਧੁ ॥ [5]ਐਸਾ ਨਾਮੁ ਨਿਰੰਜਨੁ ਹੋਇ ॥ [6]ਜੇ ਕੋ ਮੰਨਿ ਜਾਣੈ ਮਨਿ ਕੋਇ ॥ ੧੪ ॥**

***ਅਨਵੇ:*** [1]ਮੰਨੈ (ਸਿੱਧੇ) ਮਾਰਗ ਵਿਚ ਰੁਕਾਵਟ ਨਹੀਂ ਪੈਂਦੀ। [2]ਮੰਨੈ (ਇਨਸਾਨ) ਸਵੈਮਾਣ ਨਾਲ ਵਿਅਕਤ ਹੋਕੇ ਰਹਿੰਦਾ ਹੈ। [3]ਮੰਨੈ ਨਾ ਇਸ ਮਾਰਗ ਅਤੇ ਨਾ ਉਸ ਮਾਰਗ ਉੱਤੇ ਭਰਮਦਾ/ਚਲਦਾ ਹੈ। [4]ਮੰਨੈ (ਹੁਕਮਿ/ਸਤਿ) ਧਰਮ ਨਾਲ ਹੀ ਸੰਬੰਧ ਹੁੰਦਾ ਹੈ। [5]ਨਿਰੰਜਨੁ ਦਾ ਨਾਮੁ ਇਸ ਪ੍ਰਕਾਰ ਦਾ ਹੈ। [6]ਜਿਸ ਨੂੰ ਮਨ ਵਿਚ ਮੰਨ ਕੇ ਕੋਈ ਜਾਣ ਸਕਦਾ ਹੈ। ੧੪।

## ਪਉੜੀ ੧੫

**[1]ਮੰਨੈ ਪਾਵਹਿ ਮੋਖੁ ਦੁਆਰੁ ॥ [2]ਮੰਨੈ ਪਰਵਾਰੈ ਸਾਧਾਰੁ ॥ [3]ਮੰਨੈ ਤਰੈ ਤਾਰੇ ਗੁਰੁ ਸਿਖ ॥ [4]ਮੰਨੈ ਨਾਨਕ ਭਵਹਿ ਨ ਭਿਖ ॥ [5]ਐਸਾ ਨਾਮੁ ਨਿਰੰਜਨੁ ਹੋਇ ॥ [6]ਜੇ ਕੋ ਮੰਨਿ ਜਾਣੈ ਮਨਿ ਕੋਇ ॥ ੧੫ ॥**

***ਅਨਵੇ:*** [1]ਮੰਨਿਐ ਮੋਖੁ ਦੁਆਰੁ ਨੂੰ ਪ੍ਰਾਪਤ ਹੁੰਦੇ/ਕਰਦੇ ਹਨ। [2]ਮੰਨਿਐ ਪਰਵਾਰ ਦਾ ਆਧਾਰ ਹੈ। [3]ਮੰਨਿਐ ਗੁਰੁ ਦੇ ਸਿੱਖ ਤਰਦੇ ਤੇ ਤਾਰਦੇ ਹਨ। [4]ਹੇ ਨਾਨਕ! ਮੰਨਿਐ ਉਹ ਭਿਖਿਆ ਲਈ ਦੌਰੇ ਨਹੀਂ ਕੱਢਦੇ। [5]ਨਿਰੰਜਨੁ ਦਾ ਨਾਉ ਇਸ ਪ੍ਰਕਾਰ ਦਾ ਹੈ। [6]ਜਿਸ ਨੂੰ ਮਨ ਵਿਚ ਮੰਨ ਕੇ ਕੋਈ ਜਾਣ ਸਕਦਾ ਹੈ। ੧੫।

## ਪਉੜੀ ੧੬

**[1]ਪੰਚ ਪਰਵਾਣ ਪੰਚ ਪਰਧਾਨੁ ॥ [2]ਪੰਚੇ ਪਾਵਹਿ ਦਰਗਹਿ ਮਾਨੁ ॥ [3]ਪੰਚੇ ਸੋਹਹਿ ਦਰਿ ਰਾਜਾਨੁ ॥ [4]ਪੰਚਾ ਕਾ ਗੁਰੁ ਏਕੁ ਧਿਆਨੁ ॥ [5]ਜੇ ਕੋ ਕਹੈ ਕਰੈ ਵੀਚਾਰੁ ॥**

**[੬]ਕਰਤੇ ਕੈ ਕਰਣੈ ਨਾਹੀ ਸੁਮਾਰੁ ॥ [੭]ਧੌਲੁ ਧਰਮੁ ਦਇਆ ਕਾ ਪੂਤੁ ॥ [੮]ਸੰਤੋਖੁ ਥਾਪਿ ਰਖਿਆ ਜਿਨਿ ਸੂਤਿ ॥[੯]ਜੇ ਕੋ ਬੁਝੈ ਹੋਵੈ ਸਚਿਆਰੁ ॥ [੧੦]ਧਵਲੈ ਉਪਰਿ ਕੇਤਾ ਭਾਰੁ ॥ [੧੧]ਧਰਤੀ ਹੋਰੁ ਪਰੈ ਹੋਰੁ ਹੋਰੁ ॥ [੧੨]ਤਿਸ ਤੇ ਭਾਰੁ ਤਲੈ ਕਵਣੁ ਜੋਰੁ ॥ [੧੩]ਜੀਅ ਜਾਤਿ ਰੰਗਾ ਕੇ ਨਾਵ ॥ [੧੪]ਸਭਨਾ ਲਿਖਿਆ ਵੁੜੀ ਕਲਾਮ ॥ [੧੫]ਏਹੁ ਲੇਖਾ ਲਿਖਿ ਜਾਣੈ ਕੋਇ ॥ [੧੬]ਲੇਖਾ ਲਿਖਿਆ ਕੇਤਾ ਹੋਇ ॥[੧੭]ਕੇਤਾ ਤਾਣੁ ਸੁਆਲਿਹੁ ਰੂਪੁ ॥ [੧੮]ਕੇਤੀ ਦਾਤਿ ਜਾਣੈ ਕੌਣੁ ਕੂਤੁ ॥ [੧੯]ਕੀਤਾ ਪਸਾਉ ਏਕੋ ਕਵਾਉ ॥ [੨੦]ਤਿਸ ਤੇ ਹੋਏ ਲਖ ਦਰੀਆਉ ॥[੨੧]ਕੁਦਰਤਿ ਕਵਣ ਕਹਾ ਵੀਚਾਰੁ ॥ [੨੨]ਵਾਰਿਆ ਨ ਜਾਵਾ ਏਕ ਵਾਰ ॥ [੨੩]ਜੋ ਤੁਧੁ ਭਾਵੈ ਸਾਈ ਭਲੀ ਕਾਰ ॥[੨੪] ਤੂ ਸਦਾ ਸਲਾਮਤਿ ਨਿਰੰਕਾਰ ॥ ੧੬ ॥**

***ਅਨਵੇ:*** [੧]ਪੰਚ ਯਾਨੀ ਮੋਹਰੀ ਹੀ ਪਰਵਾਣ ਹੁੰਦੇ ਹਨ ਤੇ ਪੰਚ ਹੀ ਪਰਧਾਨੁ ਹੈ। [੨]ਸਭ ਪੰਚ ਦਰਗਹ ਦਾ ਮਾਨੁ ਪਾਉਂਦੇ ਹਨ। [੩]ਸਭ ਪੰਚ ਸ਼ਾਹੀ ਦਰਬਾਰ ਵਿਚ ਸ਼ੋਭਦੇ ਹਨ। [੪]ਪੰਚਾਂ ਦਾ ਧਿਆਨ ਇਕ ਪਰਮਾਤਮਾ ਵੱਲ ਹੈ। [੫]ਜੋ ਕੋਈ ਕਹਿੰਦਾ ਹੈ ਤਾਂ ਕਹਿਣ ਤੋਂ ਪਹਿਲਾਂ ਸੋਚੇ। [੬](ਕਿਉਂਕਿ) ਕਰਤਾਰ ਦੇ ਕਰਣਿਆਂ ਦੀ ਕੋਈ ਗਣਤ ਨਹੀਂ ਹੈ। [੭]ਜੋ ਧੌਲ ਦਾ ਧਰਮ ਹੈ ਉਹ ਤਾਂ ਉਸ ਦੀ ਦਇਆ ਦੀ ਉਪਜ ਹੈ। [੮]ਤੇ ਉਸ (ਦਇਆ) ਨੇ ਸਥਿਰਤਾ (ਸੰਤੋਖ) ਨੂੰ ਇਕ ਡੋਰੀ ਵਿਚ ਪਰੋ ਕੇ ਰਖਿਆ ਹੈ। [੯,੧੦]ਜੋ ਕੋਈ ਬੁਝ ਲਵੇ ਕਿ ਧਵਲੈ ਉਪਰਿ ਕਿੰਨਾ ਕੁ ਭਾਰੁ ਹੈ ਤਾਂ ਉਹ ਸੱਚ ਦਾ ਪਾਤਰ ਹੋਵੇ/ਹੈ। [੧੧]ਧਰਤੀ ਤੋਂ ਪਰੇ ਹੋਰ (ਧਵਲ) ਤੇ ਉਸ ਤੋਂ ਪਰੇ ਹੋਰ ਫਿਰ ਹੋਰ। [੧੨]ਉਸ ਆਖ਼ਰੀ ਉੱਤੇ ਕਿੰਨਾ ਕੁ ਭਾਰ ਤੇ ਉਸ ਥੱਲੇ ਕਿਸ ਦਾ ਜੋੜ ਹੈ। [੧੩]ਰੰਗ ਬਰੰਗੇ ਜੀਵ ਤੇ (ਉਨ੍ਹਾਂ ਦੀਆਂ) ਜਾਤੀਆਂ ਕਈ ਨਾਵਾਂ ਵਾਲੀਆਂ ਹਨ। [੧੪](ਇਹ ਸਭ ਕੁਝ) ਸਭਨਾਂ ਨੇ ਚਲਦੀ ਕਲਾਮ (ਬਾਣੀ) ਵਿਚ ਲਿਖਿਆ ਹੈ। [੧੫]ਇਹੁ ਲੇਖਾ (ਹਿਸਾਬ) ਕੋਈ ਲਿਖਣਾ ਜਾਣਦਾ ਹੈ? [੧੬](ਏਦਾਂ ਹੈ ਤਾਂ) ਲਿਖਿਆ ਲੇਖਾ ਕਿੰਨਾ ਕੁ ਹੁੰਦਾ ਹੈ? [੧੭]ਕਿੰਨਾ ਵਿਸਤਾਰ ਹੈ ਤੇ ਕਿੰਨਾ ਇਸ ਦਾ ਉੱਤਮ ਰੂਪ ਹੈ? [੧੮]ਕਿੰਨੀ ਦਾਤ (ਬਖ਼ਸ਼ਿਸ਼) ਹੈ? (ਹੋਰ) ਕੋਈ ਉਸ ਦੀ ਸਿਰਜਨਾ ਦਾ ਅੰਦਾਜ਼ਾ (ਹਿਸਾਬ) ਜਾਨਣ ਵਾਲਾ ਹੈ? [੧੯](ਉਸ ਨੇ) ਇੱਕੋ ਬਚਨ ਨਾਲ ਸਭ ਪਸਾਰਾ ਕੀਤਾ ਹੈ! [੨੦]ਉਸ ਪਸਾਰੇ ਤੋਂ ਸਭ (ਲੱਖਾਂ) ਦੂਵਿਆਈ ਸੰਭਾਵਨਾਵਾਂ ਹੋਈਆਂ ਹਨ। [੨੧]ਕੁਦਰਤ ਕੌਣ ਹੈ ਤੇ ਉਸ ਬਾਰੇ ਕੀ ਵੀਚਾਰੁ ਹੈ? [੨੨]ਮੈਂ ਕਿਉਂ ਨ ਇੱਕੋ ਵਾਰੀ ਵਾਰਿਆ ਜਾਵਾਂ? [੨੩]ਜੋ ਤੈਨੂੰ ਭਾਉਂਦਾ ਹੈ ਓਹੀ ਸ਼ੁਭ ਕਾਜ ਹੈ। [੨੪]ਹੇ ਨਿਰੰਕਾਰ! ਤੂੰ ਤਾਂ ਸਦਾ ਸਲਾਮਤ (ਅਮਨ ਅਮਾਨ) ਵਿਚ ਹੈਂ। ੧੬।

## ਪਉੜੀ ੧੭

**[੧]ਅਸੰਖ ਜਪ ਅਸੰਖ ਭਾਉ ॥ [੨]ਅਸੰਖ ਪੂਜਾ ਅਸੰਖ ਤਪ ਤਾਉ ॥ [੩]ਅਸੰਖ ਗਰੰਥ ਮੁਖਿ ਵੇਦ ਪਾਠ ॥ [੪]ਅਸੰਖ ਜੋਗ ਮਨਿ ਰਹਹਿ ਉਦਾਸ ॥[੫]ਅਸੰਖ ਭਗਤ ਗੁਣ ਗਿਆਨ ਵੀਚਾਰ ॥ [੬]ਅਸੰਖ ਸਤੀ ਅਸੰਖ ਦਾਤਾਰ ॥ [੭]ਅਸੰਖ ਸੂਰ ਮੁਹ ਭਖ ਸਾਰ॥[੮]ਅਸੰਖ ਮੋਨਿ ਲਿਵ ਲਾਇ ਤਾਰ॥ [੯]ਕੁਦਰਤਿ ਕਵਣ ਕਹਾ ਵੀਚਾਰੁ ॥**

**[੧੦]ਵਾਰਿਆ ਨ ਜਾਵਾ ਏਕ ਵਾਰ ॥[੧੧]ਜੋ ਤੁਧੁ ਭਾਵੈ ਸਾਈ ਭਲੀ ਕਾਰ ॥ [੧੨]ਤੂ ਸਦਾ ਸਲਾਮਤਿ ਨਿਰੰਕਾਰ ॥ ੧੭ ॥**

***ਅਨਵੇ:*** [੧]ਅਸੰਖ ਜਪ (ਸਿਮਰਣ) ਤੇ ਅਸੰਖ ਉਨ੍ਹਾਂ ਦੇ ਭਾਵ ਹਨ। [੨]ਅਸੰਖ ਪੂਜਾ ਤੇ ਅਸੰਖ ਤਪੱਸਿਆ ਦੀਆਂ ਧੂਣੀਆਂ ਹਨ। [੩]ਅਸੰਖ ਗਰੰਥਾਂ ਤੇ ਵੇਦਾਂ ਦੇ ਪਾਠ ਮੁਖਸਥਾ ਹਨ। [੪]ਅਸੰਖਾਂ ਜਿਨ੍ਹਾਂ ਦੇ ਮਨ ਵਿਚ ਜੋਗ ਹੈ, ਉਦਾਸੀਨ ਹਨ। [੫]ਅਸੰਖ ਭਗਤ ਗੁਣਾਂ ਤੇ ਗਿਆਨ ਦੇ ਵਿਚਾਰਾਂ ਵਿਚ ਹਨ। [੬]ਅਸੰਖ ਸਤੀ/ ਉਦਾਰ ਤੇ ਅਸੰਖ ਦਾਤੇ ਹਨ। [੭]ਅਸੰਖ ਸੂਰਮੇ ਮੂੰਹ ਉੱਤੇ ਲੋਹੇ ਦੀਆਂ ਸੱਟਾਂ ਖਾਣ ਵਾਲੇ ਹਨ। [੮]ਅਸੰਖ ਮੋਨਧਾਰੀ ਲਿਵਤਾਰ ਲਾਈ ਮਗਨ ਹਨ। [੯]ਕੁਦਰਤ ਕੌਣ ਹੈ ਤੇ ਉਸ ਦਾ ਕੀ ਵੀਚਾਰੁ ਹੈ ? [੧੦]ਮੈਂ ਕਿਉਂ ਨ ਇੱਕੋ ਵਾਰੀ ਵਾਰਿਆ ਜਾਵਾਂ ? [੧੧]ਜੋ ਤੁਧ ਨੂੰ ਭਾਉਂਦਾ ਹੈ ਓਹੀ ਸ਼ੁਭ ਕਾਜ ਹੈ। [੧੨]ਹੇ ਨਿਰੰਕਾਰ ! ਤੂੰ ਤਾਂ ਸਦਾ ਸਲਾਮਤ (ਸਦੀਵੀ ਪਰਮ ਨਿਰੰਕਾਰ/ਅਮਨ ਅਮਾਨ) ਵਿਚ ਹੈਂ। ੧੭।

## ਪਉੜੀ ੧੮

**[੧]ਅਸੰਖ ਮੂਰਖ ਅੰਧ ਘੋਰ ॥ [੨]ਅਸੰਖ ਚੋਰ ਹਰਾਮਖੋਰ ॥ [੩]ਅਸੰਖ ਅਮਰ ਕਰਿ ਜਾਹਿ ਜੋਰ ॥ [੪]ਅਸੰਖ ਗਲਵਢ ਹਤਿਆ ਕਮਾਹਿ ॥ [੫]ਅਸੰਖ ਪਾਪੀ ਪਾਪੁ ਕਰਿ ਜਾਹਿ ॥ [੬]ਅਸੰਖ ਕੂੜਿਆਰ ਕੂੜੇ ਫਿਰਾਹਿ ॥ [੭]ਅਸੰਖ ਮਲੇਛ ਮਲੁ ਭਖਿ ਖਾਹਿ ॥ [੮]ਅਸੰਖ ਨਿੰਦਕ ਸਿਰਿ ਕਰਹਿ ਭਾਰੁ ॥ [੯]ਨਾਨਕੁ ਨੀਚੁ ਕਹੈ ਵੀਚਾਰੁ ॥ [੧੦]ਵਾਰਿਆ ਨ ਜਾਵਾ ਏਕ ਵਾਰ ॥ [੧੧]ਜੋ ਤੁਧੁ ਭਾਵੈ ਸਾਈ ਭਲੀ ਕਾਰ ॥ [੧੨]ਤੂ ਸਦਾ ਸਲਾਮਤਿ ਨਿਰੰਕਾਰ ॥ ੧੮ ॥**

***ਅਨਵੇ:*** [੧]ਅਸੰਖਾਂ ਅਤਿਘੋਰ ਮੂਰਖ ਹਨ। [੨]ਅਸੰਖਾਂ ਬਦਮਾਸ਼ ਤੇ ਚੋਰ ਹਨ। [੩]ਅਸੰਖਾਂ ਅਮੀਰ (ਹਾਕਿਮ) ਜੋਰ-ਓ-ਜੁਲਮ ਕਰਦੇ ਹਨ। [੪]ਅਸੰਖ ਹਤਿਆਰੇ ਲੋਕ ਹੱਤਿਆ ਕਰੀ ਜਾਂਦੇ ਜਨ। [੫]ਅਸੰਖ ਪਾਪੀ ਪਾਪੁ ਕਰੀ ਜਾਂਦੇ ਹਨ। [੬]ਅਸੰਖ ਕੂੜਿਆਰ ਝੂਠ/ ਕੂੜ ਵਿਚ ਫਿਰਦੇ ਹਨ। [੭]ਅਸੰਖ ਮਲੇਛ (ਗੰਦੇ) ਮਲੁ ਛਕਦੇ/ਮਾਣਦੇ ਹਨ। [੮]ਅਸੰਖ ਨਿੰਦਕ ਆਪਣੇ ਸਿਰ ਨਿੰਦਾ ਦਾ ਭਾਰ ਚੁੱਕੀ ਫਿਰਦੇ ਹਨ। [੯]ਨੀਚ ਨਾਨਕ ਸੋਚ ਕੇ ਕਹਿੰਦਾ ਹੈ। [੧੦]ਮੈਂ ਕਿਉਂ ਨ ਇੱਕੋ ਵਾਰੀ ਵਾਰਿਆ ਜਾਵਾਂ ? [੧੧]ਜੋ ਤੈਨੂੰ ਭਾਉਂਦਾ ਹੈ ਓਹੀ ਸ਼ੁਭ ਕਾਜ ਹੈ। [੧੨]ਹੇ ਨਿਰੰਕਾਰ ! ਤੂੰ ਸਦੀਵੀ (ਪਰਮ) ਨਿਰੰਕਾਰ ਹੈਂ। ੧੮।

## ਪਉੜੀ ੧੯

**[੧]ਅਸੰਖ ਨਾਵ ਅਸੰਖ ਥਾਵ ॥ [੨]ਅਗੰਮ ਅਗੰਮ ਅਸੰਖ ਲੋਅ ॥ [੩]ਅਸੰਖ ਕਹਹਿ ਸਿਰਿ ਭਾਰੁ ਹੋਇ ॥ [੪]ਅਖਰੀ ਨਾਮੁ ਅਖਰੀ ਸਾਲਾਹ ॥ [੫]ਅਖਰੀ ਗਿਆਨੁ ਗੀਤ ਗੁਣ ਗਾਹ ॥ [੬]ਅਖਰੀ ਲਿਖਣੁ ਬੋਲਣੁ ਬਾਣਿ ॥ [੭]ਅਖਰਾ ਸਿਰਿ ਸੰਜੋਗੁ ਵਖਾਣਿ ॥ [੮]ਜਿਨਿ ਏਹਿ ਲਿਖੇ ਤਿਸੁ ਸਿਰਿ ਨਾਹਿ ॥ [੯]ਜਿਵ ਫੁਰਮਾਏ ਤਿਵ ਤਿਵ ਪਾਹਿ ॥ [੧੦]ਜੇਤਾ ਕੀਤਾ ਤੇਤਾ ਨਾਉ ॥ [੧੧]ਵਿਣੁ ਨਾਵੈ ਨਾਹੀ ਕੋ ਥਾਉ ॥**

**[12]ਕੁਦਰਤਿ ਕਵਣ ਕਹਾ ਵੀਚਾਰੁ ॥ [13]ਵਾਰਿਆ ਨ ਜਾਵਾ ਏਕ ਵਾਰ ॥ [14]ਜੋ ਤੁਧੁ ਭਾਵੈ ਸਾਈ ਭਲੀ ਕਾਰ ॥ [15]ਤੂ ਸਦਾ ਸਲਾਮਤਿ ਨਿਰੰਕਾਰ ॥ ੧ ॥**

***ਅਨਵੇ:*** [1]ਅਸੰਖ ਨਾਂ ਹਨ, ਤੇ ਅਸੰਖ ਥਾਂ ਹਨ। [2]ਅਸੰਖ ਅਤਿ-ਪਹੁੰਚ ਲੋਕ ਹਨ। [3](ਹੇ ਨਾਨਕ) ਜੇ ਤੂੰ ਅਸੰਖ ਕਹਿੰਦਾ ਹੈਂ ਤਾਂ (ਕਹਿਣ ਵਾਲੇ ਦੇ) ਸਿਰ (ਸਬੂਤ ਦਾ) ਭਾਰ ਆਉਂਦਾ ਹੈ। [4]ਅੱਖਰਾਂ ਵਿਚ (ਲਿਖੇ) ਨਾਂ ਅਤੇ ਅੱਖਰਾਂ ਵਿਚ ਹੀ ਸਾਲਾਹ (ਦੁਆ) ਹੈ। [5]ਅੱਖਰਾਂ ਵਿਚ ਗਿਆਨ ਅਤੇ ਅੱਖਰਾਂ ਵਿਚ ਹੀ ਗੀਤਾਂ ਤੇ ਗੁਣਾਂ ਦੇ ਪਿੜ (ਗੀਤ ਗੁਣ ਗਾਹ) ਹਨ। [6]ਅੱਖਰਾਂ ਵਿਚ ਲਿਖਣਾ, ਬੋਲਣਾ ਤੇ ਬਾਣੀ ਹੈ। [7]ਅੱਖਰਾਂ ਦੇ ਆਸਰੇ ਸੰਜੋਗ ਦਾ ਵਿਖਿਆਨ ਹੈ। [8]ਜਿਨ੍ਹਾਂ ਨੇ ਇਹ (ਅੱਖਰ) ਲਿਖੇ ਹਨ ਇਹ ਉਨ੍ਹਾਂ ਦਾ ਜ਼ੁੰਮਾ ਨਹੀਂ। [9]ਜਿਵੇਂ ਉਹ ਫ਼ੁਰਮਾਉਂਦਾ ਹੈ ਤਿਵੇਂ ਹੀ (ਬਖ਼ਸ਼ਿਸ਼) ਹੁੰਦੀ ਹੈ। [10]ਜਿੰਨਾ ਸਿਰਜਿਆ ਹੈ ਉਨ੍ਹਾਂ ਸਭ ਦਾ ਨਾਂ (ਹੀ) ਹੈ। [11]ਨਾਂ ਦੇ ਬਿਨਾਂ ਕੋਈ ਥਾਂ ਨਹੀਂ। [12]ਕੁਦਰਤਿ ਕੌਣ ਹੈ ਤੇ ਉਸ ਬਾਰੇ ਕੀ ਵੀਚਾਰੁ ਹੈ ? [13]ਮੈਂ ਕਿਉਂ ਨ ਇੱਕੋ ਵਾਰੀ ਵਾਰਿਆ ਜਾਵਾਂ ? [14]ਜੋ ਤੈਨੂੰ ਭਾਉਂਦਾ ਹੈ ਉਹੀ ਸ਼ੁਭ ਕਾਜ ਹੈ। [15]ਹੇ ਨਿਰੰਜਨ, ਤੂੰ ਸਦੀਵੀ ਪਰਮ ਨਿਰੰਕਾਰ ਹੈਂ। ੧੯।

## ਪਉੜੀ ੨੦

**[1]ਭਰੀਐ ਹਥੁ ਪੈਰੁ ਤਨੁ ਦੇਹ ॥ [2]ਪਾਣੀ ਧੋਤੈ ਉਤਰਸੁ ਖੇਹ ॥ [3]ਮੂਤ ਪਲੀਤੀ ਕਪੜੁ ਹੋਇ ॥ [4]ਦੇ ਸਾਬੂਣੁ ਲਈਐ ਓਹੁ ਧੋਇ ॥ [5]ਭਰੀਐ ਮਤਿ ਪਾਪਾ ਕੈ ਸੰਗਿ ॥ [6]ਓਹੁ ਧੋਪੈ ਨਾਵੈ ਕੈ ਰੰਗਿ ॥ [7]ਪੁੰਨੀ ਪਾਪੀ ਆਖਣੁ ਨਾਹਿ ॥ [8]ਕਰਿ ਕਰਿ ਕਰਣਾ ਲਿਖਿ ਲੈ ਜਾਹੁ ॥[9]ਆਪੇ ਬੀਜਿ ਆਪੇ ਹੀ ਖਾਹੁ ॥ [10]ਨਾਨਕ ਹੁਕਮੀ ਆਵਹੁ ਜਾਹੁ ॥ ੨੦ ॥**

***ਅਨਵੇ:*** [1](ਜੇ) ਹਥੁ ਪੈਰੁ ਤਨੁ (ਭਾਵੇਂ) ਸਾਰੀ ਦੇਹ ਲਿਬੜ ਗਈ ਹੈ [2]ਤਾਂ ਪਾਣੀ ਨਾਲ ਧੋਤਿਆਂ ਖੇਹ ਉੱਤਰ ਜਾਏਗੀ। [3]ਜੇ ਮੂਤ ਆਦਿ ਨਾਲ ਕਪੜੇ ਪਲੀਤ ਹੁੰਦੇ ਹਨ [4]ਤਾਂ ਉਹ ਸਾਬਣ ਲਾਕੇ ਧੋਏ ਜਾ ਸਕਦੇ ਹਨ। [5]ਜੇ ਮੱਤ (ਬੁੱਧੀ) ਪਾਪਾਂ ਨਾਲ ਭਰ ਗਈ ਹੈ [6]ਤਾਂ ਉਹ ਨਾਮ ਦੇ ਰੰਗ ਵਿਚ ਧੁਲਦੀ ਹੈ। [7]ਪੁੰਨੀ ਪਾਪੀ ਆਖਣ ਮਾਤਰ ਹੀ ਨਹੀਂ। [8]ਕਰਣੇ ਘਾਲ ਕੇ ਨਾਂ (ਪੱਟੀ 'ਤੇ) ਲਿਖਾ ਕੇ ਨਾਲ ਲੈ ਜਾਉ। [9]ਆਪੇ ਹੀ ਬੀਜਕੇ ਤੇ ਆਪੇ ਹੀ ਖਾਓ - ਉਸ ਨੂੰ ਭੋਗੋ। [10]ਹੇ ਨਾਨਕ ! ਹੁਕਮ ਅਨੁਸਾਰ ਆਵਾਗਵਨ (ਆਉ ਤੇ ਜਾਉ) ਹੈ। ੨੦।

## ਪਉੜੀ ੨੧

**[1]ਤੀਰਥੁ ਤਪੁ ਦਇਆ ਦਤੁ ਦਾਨੁ ॥ [2]ਜੇ ਕੋ ਪਾਵੈ ਤਿਲ ਕਾ ਮਾਨੁ ॥ [3]ਸੁਣਿਆ ਮੰਨਿਆ ਮਨਿ ਕੀਤਾ ਭਾਉ ॥ [4]ਅੰਤਰਗਤਿ ਤੀਰਥਿ ਮਲਿ ਨਾਉ ॥ [5]ਸਭਿ ਗੁਣ ਤੇਰੇ ਮੈ ਨਾਹੀ ਕੋਇ ॥ [6]ਵਿਣੁ ਗੁਣ ਕੀਤੇ ਭਗਤਿ ਨ ਹੋਇ ॥ [7]ਸੁਅਸਤਿ ਆਥਿ ਬਾਣੀ ਬਰਮਾਉ ॥ ਸਤਿ ਸੁਹਾਣੁ ਸਦਾ ਮਨਿ ਚਾਉ ॥ [8]ਕਵਣੁ ਸੁ ਵੇਲਾ ਵਖਤੁ ਕਵਣੁ ਕਵਣ ਥਿਤਿ ਕਵਣੁ ਵਾਰੁ ॥ [10]ਕਵਣਿ ਸਿ ਰੁਤੀ ਮਾਹੁ ਕਵਣੁ ਜਿਤੁ**

**ਹੋਆ ਆਕਾਰੁ ॥ [੧੧]ਵੇਲ ਨ ਪਾਈਆ ਪੰਡਤੀ ਜਿ ਹੋਵੈ ਲੇਖੁ ਪੁਰਾਣੁ ॥ [੧੨]ਵਖਤੁ ਨ ਪਾਇਓ ਕਾਦੀਆ ਜਿ ਲਿਖਨਿ ਲੇਖੁ ਕੁਰਾਣੁ ॥ [੧੩]ਥਿਤਿ ਵਾਰੁ ਨਾ ਜੋਗੀ ਜਾਣੈ ਰੁਤਿ ਮਾਹੁ ਨਾ ਕੋਈ ॥ [੧੪]ਜਾ ਕਰਤਾ ਸਿਰਠੀ ਕਉ ਸਾਜੇ ਆਪੇ ਜਾਣੈ ਸੋਈ ॥ [੧੫]ਕਿਵ ਕਰਿ ਆਖਾ ਕਿਵ ਸਾਲਾਹੀ ਕਿਉ ਵਰਨੀ ਕਿਵ ਜਾਣਾ ॥ [੧੬]ਨਾਨਕ ਆਖਣਿ ਸਭੁ ਕੋ ਆਖੈ ਇਕ ਦੂ ਇਕੁ ਸਿਆਣਾ ॥ [੧੭]ਵਡਾ ਸਾਹਿਬੁ ਵਡੀ ਨਾਈ ਕੀਤਾ ਜਾ ਕਾ ਹੋਵੈ ॥ [੧੮]ਨਾਨਕ ਜੇ ਕੋ ਆਪੌ ਜਾਣੈ ਅਗੈ ਗਇਆ ਨ ਸੋਹੈ ॥ ੨੧ ॥**

***ਅਨਵੇ:*** [੧,੨]ਤੀਰਥੁ, ਤਪੁ, ਦਇਆ ਤੇ ਦਤੁ ਦਾਨੁ (ਦਾਨ ਕਰਨ) ਨਾਲ ਜੇ ਕੋਈ ਮਾਨੁ ਪਾਉਂਦਾ ਹੈ ਤਾਂ ਤਿਲ (ਰੱਤੀ) ਸਮਾਨ (ਹੀ)। [੩]ਸੁਣਿਆ ਮੰਨਿਆ ਤੇ ਮਨਿ ਵਿਚ ਭਾਉ ਭਗਤੀ ਨਾਲ ਸੇਵਿਆ। [੪]ਇਸ ਪ੍ਰਕਾਰ ਅੰਦਰਲੇ (ਅੰਦਰੂਨੀ) ਤੀਰਥ ਵਿਚ ਮਲਿ ਮਲਿ ਨ੍ਹਾਉ। [੫]ਸਭਿ ਗੁਣ ਤੇਰੇ ਦਿੱਤੇ ਹਨ, ਮੇਰੇ ਆਪਣੇ ਕੋਈ ਗੁਣ ਨਹੀਂ। [੬]ਵਿਣੁ ਗੁਣ ਕਮਾਇਆਂ ਭਗਤਿ (ਭਗਤੀ) ਨਹੀਂ ਹੁੰਦੀ। [੭]ਸਭ ਤੇਰਾ (ਦਿੱਤਾ) ਸੁਖ ਹੈ ਹੇ ਧੰਨ ਤੇ ਬਾਣੀ ਦੇ ਬਖ਼ਸ਼ਿੰਦ ਪਾਰਬ੍ਰਹਮ! [੮]ਤੂੰ ਪਵਿੱਤਰ (ਸੁਹਾਣੁ) ਹੈਂ। ਤੂੰ ਸਦਾ (ਮੇਰੇ) ਮਨਿ ਦਾ ਚਾਉ ਹੈਂ। [੯,੧੦]ਉਹ ਕਿਹੜਾ ਵੇਲਾ, ਵਖਤੁ, ਥਿਤਿ, ਵਾਰੁ, ਰੁਤ ਤੇ ਮਹੀਨਾ ਸੀ ਜਿਸ ਵਿਚ ਆਕਾਰੁ (ਸ੍ਰਿਸ਼ਟੀ) ਸਾਜਿਆ ਗਿਆ ਸੀ। [੧੧]ਪੰਡਤਾਂ ਨੂੰ ਵੇਲੇ ਦਾ ਪਤਾ ਨਹੀਂ, ਜੋ ਪੁਰਾਣ ਦਾ ਲੇਖ ਹੁੰਦਾ। [੧੨]ਕਾਜ਼ੀਆਂ ਨੂੰ ਵੀ ਵਕਤ ਦਾ ਪਤਾ ਨਹੀਂ ਜੋ ਕੁਰਾਣੁ ਵਿਚ ਲੇਖ ਲਿਖਦੇ। [੧੩]ਜੋਗੀ ਥਿਤਿ ਤੇ ਵਾਰੁ ਨਹੀਂ ਜਾਣਦੇ, ਕਿਸੇ ਨੂੰ ਵੀ ਰੁਤ, ਮਹੀਨੇ ਦਾ ਗਿਆਨ ਨਹੀਂ। [੧੪]ਜਿਹੜਾ ਕਰਤਾ ਸ੍ਰਿਸ਼ਟੀ ਨੂੰ ਸਾਜਦਾ ਹੈ ਆਪੇ ਜਾਣਦਾ ਹੈ। [੧੫]ਕਿਵੇਂ ਕਹਾਂ ਤੇ ਦੁਆ ਕਰਾਂ, ਕਿਵੇਂ ਵਰਨਣ ਕਰਾਂ ਤੇ ਜਾਣਾਂ? [੧੬]ਹੇ ਨਾਨਕ! ਕਹਿਣ ਨੂੰ ਤਾਂ ਹਰ ਕੋਈ ਆਖਦਾ ਹੈ; ਇਕ ਤੋਂ ਇਕ ਸਿਆਣਾ ਹੈ! [੧੭] ਵੱਡੇ ਸਾਹਿਬ ਵੱਡੇ ਨਾਂ ਵਾਲੇ ਦਾ ਕੀਤਾ ਹੁੰਦਾ ਹੈ। [੧੮] ਹੇ ਨਾਨਕ! ਜੇ ਕੋਈ 'ਆਪਣੇ ਆਪ ਜਾਣਦਾ ਹੈ' ਕਹੇ, ਤਾਂ ਅਗ੍ਹਾਂ ਚਲਕੇ ਭਾਉਂਦਾ ਨਹੀਂ। ੨੧।

## ਪਉੜੀ ੨੨

**[੧]ਪਾਤਾਲਾ ਪਾਤਾਲ ਲਖ ਆਗਾਸਾ ਆਗਾਸ ॥ [੨]ਓੜਕ ਓੜਕ ਭਾਲਿ ਥਕੇ ਵੇਦ ਕਹਨਿ ਇਕ ਵਾਤ ॥ [੩]ਸਹਸ ਅਠਾਰਹ ਕਹਨਿ ਕਤੇਬਾ ਅਸੁਲੂ ਇਕੁ ਧਾਤੁ ॥ [੪]ਲੇਖਾ ਹੋਇ ਤ ਲਿਖੀਐ ਲੇਖੈ ਹੋਇ ਵਿਣਾਸੁ ॥ [੫]ਨਾਨਕ ਵਡਾ ਆਖੀਐ ਆਪੇ ਜਾਣੈ ਆਪੁ ॥ ੨੨ ॥**

***ਅਨਵੇ:*** [੧]ਲੱਖਾਂ ਪਾਤਾਲਾਂ ਦੇ ਪਾਤਾਲ ਤੇ ਲਖਾਂ ਆਗਾਸਾਂ ਦੇ ਆਗਾਸ ਹਨ! [੨]ਆਖ਼ਿਰਕਾਰ ਖੋਜੀ ਓੜਕ (ਅੰਤ) ਦੀ ਭਾਲਿ ਕਰਕੇ ਥਕ ਗਏ; ਪਰ ਵੇਦ ਤਾਂ ਇਕੋ ਵਾਸਤਵ (ਸੱਤ) ਮੰਨਦੇ ਹਨ। [੩]ਅਠਾਰਹ ਹਜ਼ਾਰ ਆਲਮਾਂ ਦਾ ਜ਼ਿਕਰ ਕਤੇਬਾਂ ਕਰਦੀਆਂ ਹਨ, ਪਰ ਮੂਲ ਇਕੋ ਕਾਰਣ ਹੈ। [੪]ਲੇਖਾ ਹੋ ਸਕੇ ਤਾਂ ਲਿਖਿਆ ਜਾਵੇ, ਲੇਖੈ ਤਾਂ ਹੋਣੋ ਰਹੇ। [੫]ਹੇ ਨਾਨਕ! ਜੋ ਵਡਾ ਆਖਿਆ ਜਾਂਦਾ ਹੈ ਉਹ ਆਪਣੇ ਆਪ ਜਾਣਦਾ ਹੈ।੨੨।

## ਪਉੜੀ ੨੩

**[1]ਸਾਲਾਹੀ ਸਾਲਾਹਿ ਏਤੀ ਸੁਰਤਿ ਨ ਪਾਈਆ ॥ [2]ਨਦੀਆ ਅਤੈ ਵਾਹ ਪਵਹਿ ਸਮੁੰਦਿ ਨ ਜਾਣੀਅਹਿ ॥ [3]ਸਮੁੰਦ ਸਾਹ ਸੁਲਤਾਨ ਗਿਰਹਾ ਸੇਤੀ ਮਾਲੁ ਧਨੁ ॥ [4]ਕੀੜੀ ਤੁਲਿ ਨ ਹੋਵਨੀ ਜੇ ਤਿਸੁ ਮਨਹੁ ਨ ਵੀਸਰਹਿ ॥ ੨੩ ॥**

***ਅਨਵੇ:*** [1]ਸਲਾਹਾ ਮਸ਼ਵਰੇ ਕਰ ਕਰ ਕੇ ਵੀ ਏਨੀ ਸੁਰਤਿ (ਸਮਝ) ਨਹੀਂ ਆਈ [2]ਕਿ ਨਦੀਆਂ ਤੇ ਵੇਈਆਂ ਸਾਗਰ ਵਿਚ ਪਈਆਂ ਜਾਣੀਆਂ ਨਹੀਂ ਜਾਂਦੀਆਂ। [3]ਸਮੁੰਦ ਸਾਹ (ਨਾਂ) ਦੇ ਸੁਲਤਾਨ ਜਿਨ੍ਹਾਂ ਦਾ ਮਾਲੁ ਧਨੁ ਪੰਡਾਂ ਵਿਚ ਹੋਵੇ, [4]ਉਸ ਕੀੜੀ ਤੁਲਿ ਨਹੀਂ ਹੁੰਦੇ ਜਿਸ ਦੇ ਮਨੋ (ੴ) ਨਹੀਂ ਵਿਸਰਦਾ। ੨੩।

## ਪਉੜੀ ੨੪

**[1]ਅੰਤੁ ਨ ਸਿਫਤੀ ਕਹਣਿ ਨ ਅੰਤੁ ॥[2]ਅੰਤੁ ਨ ਕਰਣੈ ਦੇਣਿ ਨ ਅੰਤੁ ॥[3]ਅੰਤੁ ਨ ਵੇਖਣਿ ਸੁਣਣਿ ਨ ਅੰਤੁ ॥ [4]ਅੰਤੁ ਨ ਜਾਪੈ ਕਿਆ ਮਨਿ ਮੰਤੁ ॥ [5]ਅੰਤੁ ਨ ਜਾਪੈ ਕੀਤਾ ਆਕਾਰੁ ॥ [6]ਅੰਤੁ ਨ ਜਾਪੈ ਪਾਰਾਵਾਰੁ ॥ [7]ਅੰਤ ਕਾਰਣਿ ਕੇਤੇ ਬਿਲਲਾਹਿ ॥ [8]ਤਾ ਕੇ ਅੰਤ ਨ ਪਾਏ ਜਾਹਿ ॥ [9]ਏਹੁ ਅੰਤੁ ਨ ਜਾਣੈ ਕੋਇ ॥ [10]ਬਹੁਤਾ ਕਹੀਐ ਬਹੁਤਾ ਹੋਇ ॥ [11]ਵਡਾ ਸਾਹਿਬੁ ਊਚਾ ਥਾਉ ॥ [12]ਊਚੇ ਉਪਰਿ ਊਚਾ ਨਾਉ ॥ [13]ਏਵਡੁ ਊਚਾ ਹੋਵੈ ਕੋਇ ॥[14]ਤਿਸੁ ਊਚੇ ਕਉ ਜਾਣੈ ਸੋਇ ॥ [15]ਜੇਵਡੁ ਆਪਿ ਜਾਣੈ ਆਪਿ ਆਪਿ ॥ [16]ਨਾਨਕ ਨਦਰੀ ਕਰਮੀ ਦਾਤਿ ॥ ੨੪ ॥**

***ਅਨਵੇ:*** [1]ਨ ਸਿਫ਼ਤਾਂ ਵਿਚ ਅੰਤੁ ਹੈ ਤੇ ਨ ਕਹਿਣ ਵਿਚ ਅੰਤੁ (ਮਿਲਦਾ) ਹੈ। [2]ਨ ਕਰਤੱਬਾਂ ਦਾ ਅੰਤੁ ਹੈ ਤੇ ਨ ਦੇਣਿ ਵਿਚ ਅੰਤੁ ਹੈ। [3]ਨ ਵੇਖਣਿ ਵਿਚ ਅਤੇ ਨ ਸੁਣਣਿ ਵਿਚ ਅੰਤੁ ਹੈ। [4]ਓਹਦੇ ਮਨ ਦੀ ਕਲਪਨਾ ਕੀ ਹੈ ਉਸਦਾ ਅੰਤ ਨਹੀਂ ਪਤਾ ਲਗਦਾ। [5]ਕੀਤੇ ਆਕਾਰ ਦਾ ਅੰਤੁ ਜਾਣਿਆਂ ਨਹੀਂ ਜਾਂਦਾ। [6]ਪਾਰ ਤੇ ਅਵਾਰੁ (ਅਪਾਰ) ਦਾ ਅੰਤੁ ਨਹੀਂ ਲਗਦਾ। [7]ਅੰਤ ਪ੍ਰਤੀ ਕਿੰਨੇ ਹਾੜੇ ਕੱਢਦੇ ਹਨ? [8]ਪਰ ਉਸ ਦੇ ਅੰਤ ਪ੍ਰਾਪਤ/ਹਾਸਿਲ ਨਹੀਂ ਹੁੰਦੇ। [9]ਇਸ ਅੰਤੁ ਨੂੰ ਕੋਈ ਨਹੀਂ ਜਾਣਦਾ। [10]ਅੰਤ ਨੂੰ ਜਿੰਨਾ ਬਹੁਤ ਕਿਹਾ ਜਾਵੇ, ਇਹ ਅੰਤ ਹੋਰ ਬਹੁਤ ਲੱਗਣ ਲਗ ਜਾਂਦਾ ਹੈ। [11]ਸਾਹਿਬੁ ਵੱਡਾ ਹੈ; ਓਸ ਦਾ ਪਦ (ਥਾਉਂ) ਉੱਚਾ ਹੈ। [12]ਉੱਚੇ ਪਦ (ਥਾਉ) ਤੋਂ ਵੀ ਉੱਪਰ ਉੱਚਾ ਨਾਂ ਹੈ। [13]ਜੇ ਕੋਈ ਇਤਨਾ (ਏਵਡ) ਉੱਚਾ ਹੋਵੇ। [14]ਤਾਂ ਉਸ ਉੱਚੇ ਨੂੰ ਓਹਿ ਜਾਣ ਸਕੇ। [15]ਜਿੰਨਾ ਉਹ ਆਪ ਵੱਡਾ ਹੈ ਉਹ ਆਪ ਹੀ ਜਾਣਦਾ ਹੈ। [16]ਹੇ ਨਾਨਕ! ਉਸ ਦੀ ਦਇਆ ਦ੍ਰਿਸ਼ਟੀ ਵਿਚ ਹੀ ਬਖ਼ਸ਼ ਹੈ। ੨੪।

***ਸੂਚਨਾਵਾਂ:*** ੧. ਏਥੇ ਗੁਣਾਂ ਤੇ ਕਰਮ ਦਾ ਜ਼ਿਕਰ ਹੈ ਜੋ ਅਗਲੀਆਂ ਦੋ ਪਉੜੀਆਂ ਵਿਚ ਵਿਚਾਰਿਆ ਹੈ। ਅੰਤ ਦਾ ਭਾਵ ਹਰ ਵਿਸ਼ੇ ਵਿਚ ਹੱਦ(ਾਂ) ਹੈ। ੨. ਬਖ਼ਸ਼, ਦਾਨ ਜਾਂ ਬਖ਼ਸ਼ੀਸ਼ ਆਦਿ ਮੰਗੀ ਹੋਈ ਨਹੀਂ; ਇਹ ਤਾਂ ਇਕ ਵਾਰ ਰਜ਼ਾਈ ਸਿਰਜਨਾ ਦਾ ਭਾਗ ਹੈ। ਇਹ ਖੁੱਲ੍ਹੇ ਭੰਡਾਰਾਂ ਵੱਲ ਸੰਕੇਤ ਹੈ।

## ਪਉੜੀ ੨੫

**੧ਬਹੁਤਾ ਕਰਮੁ ਲਿਖਿਆ ਨਾ ਜਾਇ ॥ ੨ਵਡਾ ਦਾਤਾ ਤਿਲੁ ਨ ਤਮਾਇ ॥ ੩ਕੇਤੇ ਮੰਗਹਿ ਜੋਧ ਅਪਾਰ ॥ ੪ਕੇਤਿਆ ਗਣਤ ਨਹੀ ਵੀਚਾਰੁ ॥ ੫ਕੇਤੇ ਖਪਿ ਤੁਟਹਿ ਵੇਕਾਰ ॥ ੬ਕੇਤੇ ਲੈ ਲੈ ਮੁਕਰੁ ਪਾਹਿ ॥ ੭ਕੇਤੇ ਮੂਰਖ ਖਾਹੀ ਖਾਹਿ ॥ ੮ਕੇਤਿਆ ਦੂਖ ਭੂਖ ਸਦ ਮਾਰ ॥ ੯ਏਹਿ ਭਿ ਦਾਤਿ ਤੇਰੀ ਦਾਤਾਰ ॥ ੧੦ਬੰਦਿ ਖਲਾਸੀ ਭਾਣੈ ਹੋਇ ॥ ੧੧ਹੋਰੁ ਆਖਿ ਨ ਸਕੈ ਕੋਇ ॥ ੧੨ਜੇ ਕੋ ਖਾਇਕੁ ਆਖਣਿ ਪਾਇ ॥ ੧੩ਓਹੁ ਜਾਣੈ ਜੇਤੀਆ ਮੁਹਿ ਖਾਇ ॥ ੧੪ਆਪੇ ਜਾਣੈ ਆਪੇ ਦੇਇ ॥ ੧੫ਆਖਹਿ ਸਿ ਭਿ ਕੇਈ ਕੇਇ ॥ ੧੬ਜਿਸ ਨੋ ਬਖਸੇ ਸਿਫਤਿ ਸਾਲਾਹ ॥ ੧੭ਨਾਨਕ ਪਾਤਿਸਾਹੀ ਪਾਤਿਸਾਹੁ ॥ ੨੫ ॥**

***ਅਨਵੇ:*** ੧ਕਰਮ ਬਹੁਤ ਹੈ; ਇਹ ਲਿਖਿਆ ਨਹੀਂ ਜਾਂਦਾ। ੨ਵੱਡਾ ਦਾਤਾ (ਇਸ ਵਿਚੋਂ) ਤਿਲੁ ਮਾਤਰ ਨਹੀਂ ਲੋੜਦਾ। ੩ਕਿੰਨੇ ਅਪਾਰ ਜੋਧੇ (ਬਲੀ ਵੀਰ) ਮੰਗਦੇ ਹਨ? ੪ਹੋਰਾਂ ਕਿੰਨਿਆਂ ਦਾ ਹਿਸਾਬ ਗਿਣਤ ਵਿਚ ਨਹੀਂ ਹੈ! ੫ ਕਿੰਨੇ ਬੇਕਾਰ (ਹੋਰ ਹੋਰ ਕਰਦੇ) ਖਪਿ ਮਰਦੇ ਹਨ! ੬ਕਿੰਨੇ ਲੈ ਲੈ ਮੁਕਰੁ ਜਾਂਦੇ ਹਨ! ੭ਕਿੰਨੇ ਮੂਰਖ ਖਾਈ ਪੀਈ ਚਲੇ ਜਾਂਦੇ ਹਨ! ੮ਕਿੱਨਿਆਂ ਨੂੰ ਭੁਖ-ਦੁਖ ਦੀ ਸਦੀਵੀ ਬੀਮਾਰੀ ਲੱਗੀ ਹੋਈ ਹੈ। ੯ਪਰ ਕੀ ਇਹ ਵੀ, ਹੇ ਦਾਤਾ ਤੇਰੀ ਹੀ ਦੇਣ ਹੈ? ੧੦ਇਸ ਮਰਜ਼ ਵਿਚ ਬੰਧਨ ਤੇ ਇਸ ਤੋਂ ਛੁੱਟੀ ਭਾਣੇ ਨਾਲ ਹੁੰਦੀ ਹੈ। ੧੧ਇਸ ਤੋਂ ਵੱਧ ਕੋਈ ਕੁਝ ਨਹੀਂ ਕਿਹਾ ਸਕਦਾ। ੧੨ਜੋ ਕੋਈ ਖਾਇਕੁ (ਮੂਰਖ) ਆਖ ਬੈਠਦਾ ਹੈ। ੧੩ਓਹੁ ਜਾਣਦਾ ਹੈ ਕਿ ਜਿੰਨੀਆਂ ਮੂੰਹ ਦੀਆਂ ਖਾਂਦਾ ਹੈ। ੧੪ਪਰਮਾਤਮਾ ਆਪੇ ਜਾਣਦਾ ਹੈ ਆਪੇ (ਲੋੜੀਂਦਾ) ਦਿੰਦਾ ਹੈ। ੧੫ਪਰ ਇਹ ਵੀ ਕੋਈ-ਕੋਈ ਵਿਰਲਾ ਮੰਨਦਾ ਹੈ। ੧੬ਪਰ ਜਿਸ ਨੂੰ ਉਹ ਸਿਫਤਾਂ ਭਰੀ ਦੁਆ ਕਰਨਾ ਬਖਸ਼ਦਾ ਹੈ। ੧੭ਹੇ ਨਾਨਕ! ਉਹ ਪਾਤਿਸਾਹਾਂ ਵਿਚ ਪਾਤਿਸਾਹੁ ਹੈ। ੨੫।

***ਸੂਚਨਾ:*** ਪਿਛਲੀ ਪਉੜੀ ਦੇ ਵਿਸ਼ੇ ਨੂੰ ਅੱਗੇ ਖੜਦੇ ਹੋਏ 'ਨਾਨਕ ਨਦਰੀ ਕਰਮੀ ਦਾਤਿ' ਪੰਕਤੀ ਦੀ ਵਿਆਖਿਆ ਹੈ।

## ਪਉੜੀ ੨੬

**੧ਅਮੁਲ ਗੁਣ ਅਮੁਲ ਵਾਪਾਰ ॥ ੨ਅਮੁਲ ਵਾਪਾਰੀਏ ਅਮੁਲ ਭੰਡਾਰ ॥ ੩ਅਮੁਲ ਆਵਹਿ ਅਮੁਲ ਲੈ ਜਾਹਿ ॥ ੪ਅਮੁਲ ਭਾਇ ਅਮੁਲਾ ਸਮਾਹਿ ॥ ੫ਅਮੁਲੁ ਧਰਮੁ ਅਮੁਲੁ ਦੀਬਾਣੁ॥ ੬ਅਮੁਲੁ ਤੁਲੁ ਅਮੁਲੁ ਪਰਵਾਣੁ ॥ ੭ਅਮੁਲੁ ਬਖਸੀਸ ਅਮੁਲੁ ਨੀਸਾਣੁ ॥ ੮ਅਮੁਲੁ ਕਰਮੁ ਅਮੁਲੁ ਫੁਰਮਾਣੁ ॥ ੯ਅਮੁਲੋ ਅਮੁਲੁ ਆਖਿਆ ਨ ਜਾਇ ॥ ੧੦ਆਖਿ ਆਖਿ ਰਹੇ ਲਿਵ ਲਾਇ ॥ ੧੧ਆਖਹਿ ਵੇਦ ਪਾਠ ਪੁਰਾਣ ॥ ੧੨ਆਖਹਿ ਪੜੇ ਕਰਹਿ ਵਖਿਆਣ ॥ ੧੩ਆਖਹਿ ਬਰਮੇ ਆਖਹਿ ਇੰਦ॥ ੧੪ਆਖਹਿ ਗੋਪੀ ਤੈ ਗੋਵਿੰਦ ॥ ੧੫ਆਖਹਿ ਈਸਰ ਆਖਹਿ ਸਿਧ ॥ ੧੬ਆਖਹਿ ਕੇਤੇ ਕੀਤੇ ਬੁਧ ॥ ੧੭ਆਖਹਿ ਦਾਨਵ ਆਖਹਿ ਦੇਵ॥ ੧੮ਆਖਹਿ ਸੁਰਿ ਨਰ**

**ਮੁਨਿ ਜਨ ਸੇਵ ॥ [19]ਕੇਤੇ ਆਖਹਿ ਆਖਣਿ ਪਾਹਿ॥ [20]ਕੇਤੇ ਕਹਿ ਕਹਿ ਉਠਿ ਉਠਿ ਜਾਹਿ ॥ [21]ਏਤੇ ਕੀਤੇ ਹੋਰਿ ਕਰੇਹਿ ॥ [22]ਤਾ ਆਖਿ ਨ ਸਕਹਿ ਕੇਈ ਕੇਇ ॥ [23]ਜੇਵਡੁ ਭਾਵੈ ਤੇਵਡੁ ਹੋਇ॥ [24]ਨਾਨਕ ਜਾਣੈ ਸਾਚਾ ਸੋਇ ॥ [25]ਜੇ ਕੋ ਆਖੈ ਬੋਲੁਵਿਗਾੜੁ॥ [26]ਤਾ ਲਿਖੀਐ ਸਿਰਿ ਗਾਵਾਰਾ ਗਾਵਾਰੁ॥ ੨੬ ॥**

***ਅਨਵੇ:*** [1]ਅਮੁੱਲ ਗੁਣ ਤੇ ਅਮੁੱਲ ਵਾਪਾਰ (ਵਿਵਸਾਇਕ ਲੈਣ-ਦੇਣ) ਹਨ। [2]ਅਮੁੱਲ ਵਣਜਾਰੇ ਤੇ ਅਮੁੱਲ (ਗੁਣਾਂ ਦੇ) ਭੰਡਾਰ ਹਨ। [3]ਅਮੋਲਕ (ਲੋਕ) ਆਉਂਦੇ ਤੇ ਅਮੁੱਲ ਵੱਖਰ ਲੈ ਜਾਂਦੇ ਹਨ। [4]ਅਮੁੱਲ ਭਾਵ ਪਿਆਰ ਵਿਚ ਅਮੁੱਲੇ ਵਾਹਿਗੁਰੂ ਵਿਚ ਸਮਾਂ ਜਾਂਦੇ ਹਨ। [5] ਉਸਦਾ ਅਮੁੱਲੁ ਧਰਮੁ ਹੈ ਤੇ ਅਮੁੱਲੁ ਦੀਬਾਣੁ (ਦਰਬਾਰ) ਹੈ। [6]ਅਮੁੱਲੁ ਤੁਲੁ (ਤੱਕੜ) ਹੈ ਤੇ ਅਮੁੱਲੁ ਪਰਵਾਣੁ (ਵੱਟਾ) ਹੈ। [7]ਅਮੁੱਲੁ ਬਖ਼ਸ਼ੀਸ਼ ਹੈ ਤੇ ਅਮੁੱਲੁ ਉਸ ਦਾ ਨੀਸਾਣੁ (ਅਲਾਮਤ) ਹੈ। [8]ਅਮੁੱਲੁ ਕਰਮੁ ਹੈ ਤੇ ਅਮੁੱਲੁ ਹੁਕਮ (ਫੁਰਮਾਣ) ਹੈ। [9]ਅਮੁੱਲੁ ਦਾ ਅਮੁੱਲਾਪਨ ਵੀ ਆਖਿਆ ਨਹੀਂ ਜਾਂਦਾ। [10]ਕਹਿ ਕਹਿ ਜਦ ਥੱਕ ਗਏ ਤਾਂ (ਸਮਾਧੀ ਵਿਚ) ਲਿਵਲੀਨ ਹੋ ਗਏ। [11]ਵੇਦਾਂ ਤੇ ਪੁਰਾਣਾਂ ਦੇ ਪਾਠ ਇਹੀ ਆਖਦੇ ਹਨ। [12]ਪੜ੍ਹੇ ਹੋਏ (ਪੰਡਿਤ) ਇਹੀ ਆਖਦੇ ਹਨ ਤੇ ਵਿਖਿਆਨ ਕਰਦੇ ਹਨ। [13]ਬਰਮੇ ਤੇ ਇੰਦਰ ਇਹੀ ਆਖਦੇ ਹਨ। [14]ਗੋਪੀਆਂ ਤੇ ਗੋਵਿੰਦ ਇਹੀ ਆਖਦੇ ਹਨ। [15]ਈਸ਼ਰ ਤੇ ਸਿਧ ਇਹੀ ਆਖਦੇ ਹਨ। [16]ਕਿੰਨੇ ਨਿੰਮੇ ਹੋਏ ਬੁੱਧ ਵੀ ਇਹੀ ਆਖਦੇ ਹਨ। [17]ਦਾਨਵ ਵੀ ਆਖਦੇ ਹਨ ਤੇ ਦੇਵਤੇ ਵੀ ਆਖਦੇ ਹਨ। [18]ਉਪਦੇਵ, ਮੁਨਿਜਨ ਤੇ ਭਗਤ (ਸੇਵ = ਸੇਵਕ) ਆਖਦੇ ਹਨ। [19]ਕਿੰਨੇ ਆਖਦੇ ਹਨ ਤੇ ਕਿੰਨੇ ਆਖ ਨਹੀਂ ਸਕਦੇ। [20]ਕਿੰਨੇ ਕਹਿ ਕਹਿ ਕੇ ਉਠਿ ਉਠਿ ਤੁਰੀ ਜਾਂਦੇ ਹਨ। [21]ਇਤਨੇ ਪੈਦਾ ਕੀਤੇ ਹਨ ਤੇ ਹੋਰਿ ਵੀ ਕਰੇਗਾ! [22]ਉਹ ਕਿੰਨੇ ਕੁ (ਕਿਹੜੇ ਕਿਹੜੇ) ਹੋਣਗੇ ਕੋਈ ਆਖਿ ਨਹੀਂ ਸਕਦਾ। [23]ਜਿੰਨਾ ਉਸ ਨੂੰ ਭਾਉਂਦਾ ਹੈ ਓਨਾ ਹੀ ਹੁੰਦਾ ਹੈ। [24]ਹੇ ਨਾਨਕ! ਉਹੀ ਸੱਚਾ ਜਾਣਦਾ ਹੈ (ਕਿ ਕਿੰਨਾ ਹੈ)। [25]ਜੇ ਕੋਈ ਬੋਲੁਵਿਗਾੜੁ ਦੀ ਗੱਲ ਕਰਦਾ ਹੈ। [26]ਤਦ ਉਹ ਗਵਾਰਾਂ ਦੇ ਸਿਰਿ ਗਾਵਾਰ (ਗਵਾਰ ਸਰਦਾਰ) ਲਿਖਿਆ ਜਾਂਦਾ ਹੈ। ੨੬।

***ਸੂਚਨਾ:*** ਹੁਣ ਏਥੇ ਪਉ. ੨੫ ਦੀ, ਖ਼ਾਸ ਕਰਕੇ ਪੰਕਤੀ ੧੬ ਦੀ ਵਿਆਖਿਆ ਹੈ। ਬਹੁਤੇ ਕਰਮ ਬਾਰੇ ਹੈ।

## ਪਉੜੀ ੨੭

**[1]ਸੋ ਦਰੁ ਕੇਹਾ ਸੋ ਘਰੁ ਕੇਹਾ ਜਿਤੁ ਬਹਿ ਸਰਬ ਸਮਾਲੇ ॥ [2]ਵਾਜੇ ਨਾਦ ਅਨੇਕ ਅਸੰਖਾ ਕੇਤੇ ਵਾਵਣਹਾਰੇ ॥ [3]ਕੇਤੇ ਰਾਗ ਪਰੀ ਸਿਉ ਕਹੀਅਨਿ ਕੇਤੇ ਗਾਵਣਹਾਰੇ ॥ [4]ਗਾਵਹਿ ਤੁਹਨੋ ਪਉਣੁ ਪਾਣੀ ਬੈਸੰਤਰੁ ਗਾਵੈ ਰਾਜਾ ਧਰਮੁ ਦੁਆਰੇ ॥ [5]ਗਾਵਹਿ ਚਿਤੁ ਗੁਪਤੁ ਲਿਖਿ ਜਾਣਹਿ ਲਿਖਿ ਲਿਖਿ ਧਰਮੁ ਵੀਚਾਰੇ ॥ [6]ਗਾਵਹਿ ਈਸਰੁ ਬਰਮਾ ਦੇਵੀ ਸੋਹਨਿ ਸਦਾ ਸਵਾਰੇ ॥ [7]ਗਾਵਹਿ ਇੰਦ ਇਦਾਸਣਿ ਬੈਠੇ ਦੇਵਤਿਆ ਦਰਿ ਨਾਲੇ ॥ [8]ਗਾਵਹਿ ਸਿਧ ਸਮਾਧੀ ਅੰਦਰਿ ਗਾਵਨਿ ਸਾਧ ਵਿਚਾਰੇ ॥ [9]ਗਾਵਨਿ ਜਤੀ ਸਤੀ ਸੰਤੋਖੀ ਗਾਵਹਿ ਵੀਰ ਕਰਾਰੇ॥**

**[10]ਗਾਵਨਿ ਪੰਡਿਤ ਪੜਨਿ ਰਖੀਸਰ ਜੁਗੁ ਜੁਗੁ ਵੇਦਾ ਨਾਲੇ॥ [11]ਗਾਵਹਿ ਮੋਹਣੀਆ ਮਨੁ ਮੋਹਨਿ ਸੁਰਗਾ ਮਛ ਪਇਆਲੇ॥[12]ਗਾਵਨਿ ਰਤਨ ਉਪਾਏ ਤੇਰੇ ਅਠਸਠਿ ਤੀਰਥ ਨਾਲੇ॥ [13]ਗਾਵਹਿ ਜੋਧ ਮਹਾਬਲ ਸੂਰਾ ਗਾਵਹਿ ਖਾਣੀ ਚਾਰੇ॥ [14]ਗਾਵਹਿ ਖੰਡ ਮੰਡਲ ਵਰਭੰਡਾ ਕਰਿ ਕਰਿ ਰਖੇ ਧਾਰੇ॥ [15]ਸੇਈ ਤੁਧੁਨੋ ਗਾਵਹਿ ਜੋ ਤੁਧੁ ਭਾਵਨਿ ਰਤੇ ਤੇਰੇ ਭਗਤ ਰਸਾਲੇ॥ [16]ਹੋਰ ਕੇਤੇ ਗਾਵਨਿ ਸੇ ਮੈ ਚਿਤਿ ਨ ਆਵਨਿ ਨਾਨਕੁ ਕਿਆ ਵੀਚਾਰੇ॥ [17]ਸੋਈ ਸੋਈ ਸਦਾ ਸਚੁ ਸਾਹਿਬੁ ਸਾਚਾ ਸਾਚੀ ਨਾਈ॥ [18]ਹੈ ਭੀ ਹੋਸੀ ਜਾਇ ਨ ਜਾਸੀ ਰਚਨਾ ਜਿਨਿ ਰਚਾਈ॥ [19]ਰੰਗੀ ਰੰਗੀ ਭਾਤੀ ਕਰਿ ਕਰਿ ਜਿਨਸੀ ਮਾਇਆ ਜਿਨਿ ਉਪਾਈ॥ [20]ਕਰਿ ਕਰਿ ਵੇਖੈ ਕੀਤਾ ਆਪਣਾ ਜਿਵ ਤਿਸ ਦੀ ਵਡਿਆਈ॥ [21]ਜੋ ਤਿਸੁ ਭਾਵੈ ਸੋਈ ਕਰਸੀ ਹੁਕਮੁ ਨ ਕਰਣਾ ਜਾਈ॥ [22]ਸੋ ਪਾਤਿਸਾਹੁ ਸਾਹਾ ਪਾਤਿਸਾਹਿਬੁ ਨਾਨਕ ਰਹਣੁ ਰਜਾਈ॥ ੨੭॥**

***ਅਨਵੇ:*** [1]ਉਹ ਦਰਬਾਰ ਕੇਹੋ ਜਿਹਾ ਹੈ ਤੇ ਉਹ ਘਰ ਕੇਹੋ ਜਿਹਾ ਹੈ ਜਿਸ ਵਿਚ ਬਹਿ ਕੇ (ਤੂੰ) ਸਭ ਨੂੰ ਤਾੜਦਾ ਹੈਂ? [2]ਅਨੇਕ ਅਸੰਖਾਂ ਵਾਜਿਆਂ ਤੇ ਸੰਖਾਂ ਆਦਿ ਨੂੰ ਵਜਾਉਣ ਵਾਲੇ ਕਿੰਨੇ ਕੁ ਹਨ? [3]ਕਿੰਨੇ ਰਾਗ ਰਾਗਨੀਆਂ (ਪਰੀਆਂ) ਸਮੇਤ ਗਾਏ ਜਾਂਦੇ ਨੇ ਤੇ ਕਿੰਨੇ ਉਨਾਂ ਨੂੰ ਗਾਉਣ ਵਾਲੇ ਹਨ?

***ਮਖਾਂ*** (ਮੈਂ ਆਖਦਾ ਹਾਂ):

[4]ਤੈਨੂੰ ਪਉਣੁ ਪਾਣੀ ਬੈਸੰਤਰੁ ਗਾਉਂਦੇ ਹਨ ਤੇ ਧਰਮਰਾਜ ਨਿਆਏ ਭਵਣ/ਦਰਬਾਰ ਵਿਚ ਗਾਉਂਦਾ ਹੈ। [5]ਚਿਤਰ ਤੇ ਗੁਪਤੁ ਜੋ ਲਿਖਣਾ ਜਾਣਦੇ ਨੇ ਤੇ ਧਰਮ ਰਾਜ ਜੋ ਲਿਖੇ ਨੂੰ ਵਿਚਾਰਦਾ ਹੈ, ਗਾਉਂਦੇ ਹਨ। [6]ਈਸਰੁ ਬਰਮਾ ਤੇ ਦੇਵੀ ਜਿਹੜੇ ਸਦਾ ਸਵਾਰੇ (ਸੱਜੇ ਧੱਜੇ) ਸ਼ੋਭਦੇ ਹਨ, ਤੈਨੂੰ ਗਾਉਂਦੇ ਹਨ। [7]ਇੰਦਰ ਇੰਦਰਾਸਣ ਉੱਤੇ ਸਾਹਮਣੇ ਬੈਠੇ ਦੇਵਤਿਆਂ ਸਮੇਤ ਗਾਉਂਦੇ ਹਨ। [8]ਸਿੱਧ ਸਮਾਧੀਆਂ ਅੰਦਰਿ ਤੇ ਵਿਚਾਰਦੇ ਹੋਏ ਸਾਧ ਜਨ ਗਾਉਂਦੇ ਹਨ। [9]ਜਤੀ ਸਤੀ ਤੇ ਸੰਤੋਖੀ ਗਾਉਂਦੇ ਹਨ ਅਤੇ ਪਰਬੱਲ/ਪਰਚੰਡ ਵੀਰ ਵੀ ਗਾਉਂਦੇ ਹਨ। [10]ਪੰਡਿਤ (ਵਿਦਵਾਨ) ਗਾਉਂਦੇ ਹਨ ਤੇ ਵੇਦਾਂ ਨੂੰ ਪੜ੍ਹਨ ਵਾਲੇ ਰਿਖੀ ਵਿਸ਼ਾਰਦ ਗਾਉਂਦੇ ਹਨ। [11]ਮੋਹਣੀਆਂ ਜੋ ਮਨੁ ਮੋਂਹਦੀਆਂ ਹਨ ਉਹ ਸੁਰਗਾਂ, ਮਛ (ਧਰਤੀ) ਤੇ ਪਤਾਲਾਂ ਵਿਚ ਗਾਉਂਦੀਆਂ ਹਨ। [12]ਤੇਰੇ ਪੈਦਾ ਕੀਤੇ ਹੋਏ ਰਤਨ ਤੇ ਅਠਸਠਿ ਤੀਰਥ ਵੀ ਨਾਲ ਹੀ ਗਾਉਂਦੇ ਹਨ। [13]ਜੋਧੇ ਤੇ ਮਹਾਬਲੀ (ਪਹਿਲਵਾਨ) ਸੂਰਮੇ ਗਾਉਂਦੇ ਹਨ; ਨਹੀਂ, ਸਾਰੀਆਂ ਚਾਰ ਖਾਣੀਆਂ (ਦੀ ਪੈਦਾਵਾਰ) ਤੈਨੂੰ ਗਾਉਂਦੀ ਹੈ। [14]ਖੰਡ (ਗ੍ਰਹਿ), ਤਾਰਿਆਂ ਦੇ ਮੰਡਲ ਤੇ ਖਿਤੀਆਂ ਜਾਂ ਬ੍ਰਹਮੰਡ ਸੂਤਰ ਵਿਚ ਪਰੋਏ ਤੈਨੂੰ ਗਾਉਂਦੇ ਹਨ। [15]ਤੁਧੁ ਨੋ ਉਹੀ ਤੇਰੇ ਰੱਤੇ ਤੇ ਰਸੀਲੇ ਭਗਤ ਗਾਉਂਦੇ ਹਨ ਜੋ ਤੁਧੁ ਨੂੰ ਭਾਉਂਦੇ ਹਨ। [16]ਹੋਰ ਕਿੰਨੇ ਗਾਉਂਦੇ ਹਨ ਉਹ ਮੇਰੇ ਚਿੱਤ ਚੇਤੇ ਨਹੀਂ ਸੋ ਨਾਨਕੁ ਕੀ ਫੈਸਲਾ ਦੇਵੇ? [17]ਸੋਈ ਸੋਈ ਸੱਚੇ ਨਾਵਾਂ ਵਾਲਾ ਸੱਚਾ ਸਾਹਿਬੁ ਸਦਾ ਸਚੁ ਹੈ। [18]ਜਿਸ ਨੇ ਰਚਨਾ ਰਚਾਈ ਹੈ ਉਹ ਹੈ, ਸੀਗਾ, ਹੋਸੀ ਵੀ, ਜਾਂਦਾ ਨਹੀਂ ਤੇ ਨ ਜਾਏਗਾ। [19]ਜਿਸ ਨੇ ਭਿੰਨ-ਭਿੰਨ ਰੰਗਾਂ ਦੀ ਕਰਕੇ ਜਿਨਸੀ ਮਾਇਆ ਪੈਦਾ ਕੀਤੀ ਹੈ। [20]ਉਹ ਇਹ ਕਰਕੇ ਆਪਣੇ ਕੀਤੇ ਨੂੰ ਦੇਖਦਾ ਹੈ ਜਿਵੇਂ ਕਿ ਇਹ

ਉਸ ਦੀ ਵਡਿਆਈ ਹੈ। [21]ਜੋ ਤਿਸੁ ਨੂੰ ਭਾਉਂਦਾ ਹੈ ਓਹੀ ਕਰੇਗਾ। ਉਸ ਨੂੰ ਫ਼ਰਮਾਇਸ਼ (ਹੁਕਮੁ) ਨਹੀਂ ਕੀਤੀ ਜਾ ਸਕਦੀ। [22]ਉਹ ਸ਼ਾਹਾਂ ਦਾ ਪਾਤਿਸ਼ਾਹੁ ਵੱਡਾ ਸਾਹਿਬੁ ਹੈ। ਹੇ ਨਾਨਕ! (ਉਸਦੀ) ਰਜ਼ਾ ਵਿਚ (ਹੀ) ਰਹਿਣਾ ਹੈ। ੨੭।

***ਸੂਚਨਾ:*** ਇਹ ਸਚਖੰਡ ਦਾ ਵਰਨਣ ਹੈ। ਸਚਖੰਡ ਬਾਰੇ ਪਉ. ੩੭ ਇਸ ਨਾਲ ਮਿਲਾ ਕੇ ਵਿਚਾਰੋ।

## ਪਉੜੀ ੨੮

**[1]ਮੁੰਦਾ ਸੰਤੋਖੁ ਸਰਮੁ ਪਤੁ ਝੋਲੀ ਧਿਆਨ ਕੀ ਕਰਹਿ ਬਿਭੂਤਿ॥ [2]ਖਿੰਥਾ ਕਾਲੁ ਕੁਆਰੀ ਕਾਇਆ ਜੁਗਤਿ ਡੰਡਾ ਪਰਤੀਤਿ॥ [3]ਆਈ ਪੰਥੀ ਸਗਲ ਜਮਾਤੀ ਮਨਿ ਜੀਤੈ ਜਗੁ ਜੀਤੁ॥ [4]ਆਦੇਸੁ ਤਿਸੈ ਆਦੇਸੁ॥ [5]ਆਦਿ ਅਨੀਲੁ ਅਨਾਦਿ ਅਨਾਹਤਿ ਜੁਗੁ ਜੁਗੁ ਏਕੋ ਵੇਸੁ॥ ੨੮॥**

***ਅਨਵੇ:*** [1]ਕਿਉਂ ਨ (ਤੂੰ) ਸੰਤੋਖੁ ਨੂੰ ਮੁੰਦਰਾਂ, ਸਰਮੁ ਅਤੇ ਪਤੁ ਨੂੰ ਝੋਲੀ ਤੇ ਧਿਆਨ ਨੂੰ ਬਿਭੂਤਿ ਕਰੇਂ (ਮੰਨੇ)। [2](ਇਵੇਂ ਹੀ) ਅਵਿਕਾਰੀ ਕਾਇਆ ਨੂੰ ਗੋਦੜੀ-ਕਾਲੁ (ਮਰਜੀਵੜਾਪਨ) ਤੇ ਵਿਸ਼ਵਾਸ (ਪਰਤੀਤਿ) ਨੂੰ ਜੋਗ (ਜੁਗਤਿ) ਦਾ ਡੰਡਾ (ਮੰਨੇ)। [3](ਫਿਰ) ਸਗਲਸ਼੍ਰੇਣੀ (ਸਮੂਹ ਮਾਨਵ ਜਾਤ) ਆਈ ਪੰਥੀ (ਇਕ ਸ਼੍ਰੇਣੀ) ਹੋਵੇ (ਤਾਂ ਇਸ ਵਿਧੀ ਨਾਲ) ਮੰਨ ਜਿਤਣਾ ਜਗ ਜਿਤਣਾ ਹੈ। [4]ਨਮਸਕਾਰ ਹੈ ਉਸ ਲਈ ਨਮਸਕਾਰ ਹੈ। [5]ਉਹ ਆਦਿ ਹੈ, ਅਵਰਣ/ਅਲਪਿਤ ਹੈ, ਆਦਿ-ਰਹਿਤ ਹੈ, ਅਤਿਆਘਾਤ ਹੈ, ਜੁਗੋਜੁਗੁ ਇਕ ਰੂਪ (ਅਬਦਲ, ਇਕ ਰਸ) ਹੈ। ੨੮॥

## ਪਉੜੀ ੨੯

**[1]ਭੁਗਤਿ ਗਿਆਨੁ ਦਇਆ ਭੰਡਾਰਣਿ ਘਟਿ ਘਟਿ ਵਾਜਹਿ ਨਾਦ॥ [2]ਆਪਿ ਨਾਥੁ ਨਾਥੀ ਸਭ ਜਾ ਕੀ ਰਿਧਿ ਸਿਧਿ ਅਵਰਾ ਸਾਦ॥ [3]ਸੰਜੋਗੁ ਵਿਜੋਗੁ ਦੁਇ ਕਾਰ ਚਲਾਵਹਿ ਲੇਖੇ ਆਵਹਿ ਭਾਗ॥ [4]ਆਦੇਸੁ ਤਿਸੈ ਆਦੇਸੁ॥[5]ਆਦਿ ਅਨੀਲੁ ਅਨਾਦਿ ਅਨਾਹਤਿ ਜੁਗੁ ਜੁਗੁ ਏਕੋ ਵੇਸੁ॥ ੨੯॥**

***ਅਨਵੇ:*** [1]ਜੇ ਗਿਆਨੁ ਅਨੰਦ (ਭੁਗਤਿ) ਤੇ (ਉਸ ਦੀ) ਦਇਆ ਭੰਡਾਰਣਿ ਹੋਵੇ ਤਾਂ ਹਰ ਦਿਲ (ਘਟਿ ਘਟਿ) ਵਿਚ ਖ਼ੁਸ਼ੀ (ਸੰਗੀਤ) ਦੀਆਂ ਤਰੰਗਾਂ ਉੱਠਣ। [2]ਆਪਿ ੴ ਨਾਥੁ ਹੈ ਜਿਸ ਦੀ ਸਭ ਮਾਲਕੀ (ਨਾਥੀ) ਹੈ; ਰਿਧਿ ਸਿਧਿ ਤਾਂ ਅਵਰਾਂ (ਨੀਚਾਂ/ ਦੂਸਰਿਆਂ) ਦਾ ਭੁਸ/ਸੁਆਦ ਹੈ। [3]ਦੋਵੇਂ ਸੰਜੋਗੁ ਤੇ ਵਿਜੋਗੁ (ਹੁਕਮਾਂ ਵਿਚ) ਕਾਰ (ਬੰਦੋਬਸਤ) ਚਲਾਉਂਦੇ ਹਨ, ਭਾਗ ਲਿਖੇ ਹੋਏ ਦੇ ਮਿਲਦੇ ਹਨ। [4]ਨਮਸਕਾਰ ਹੈ ਉਸ ਲਈ ਨਮਸਕਾਰ ਹੈ। [5]ਉਹ ਆਦਿ ਹੈ, ਅਵਰਣ/ਅਲਪਿਤ ਹੈ, ਆਦਿ-ਰਹਿਤ ਹੈ, ਅਤਿਆਘਾਤ ਹੈ, ਜੁਗੋਜੁਗੁ ਇਕ ਰੂਪ (ਅਬਦਲ/ਇਕ ਰਸ) ਹੈ। ੨੯।

***ਸੂਚਨਾ:*** ਅਨਾਦਿ = ਅਨ + ਆਦਿ ਅਰਥ: ਜਿਸ ਤੋਂ ਜਾਂ ਜਿਸ ਦਾ ਪਹਿਲਾ ਕੋਈ ਨਹੀਂ ਹੈ; ਭਾਵ ਹੈ ਉਹੀ ਪਹਿਲਾ ਹੈ।

## ਪਉੜੀ ੩੦

**[੧]ਏਕਾ ਮਾਈ ਜੁਗਤਿ ਵਿਆਈ ਤਿਨਿ ਚੇਲੇ ਪਰਵਾਣੁ ॥ [੨]ਇਕੁ ਸੰਸਾਰੀ ਇਕੁ ਭੰਡਾਰੀ ਇਕੁ ਲਾਏ ਦੀਬਾਣੁ ॥ [੩]ਜਿਵ ਤਿਸੁ ਭਾਵੈ ਤਿਵੈ ਚਲਾਵੈ ਜਿਵ ਹੋਵੈ ਫੁਰਮਾਣੁ ॥ [੪]ਓਹੁ ਵੇਖੈ ਓਨਾ ਨਦਰਿ ਨ ਆਵੈ ਬਹੁਤਾ ਏਹੁ ਵਿਡਾਣੁ ॥ [੫]ਆਦੇਸੁ ਤਿਸੈ ਆਦੇਸੁ ॥ [੬]ਆਦਿ ਅਨੀਲੁ ਅਨਾਦਿ ਅਨਾਹਤਿ ਜੁਗੁ ਜੁਗੁ ਏਕੋ ਵੇਸੁ ॥ ੩੦ ॥**

***ਅਨਵੇ:*** [੧](ਕੀ) ਏਕਾਮਾਤਰਾ (ਅਨੂਪੀ) ਮਾਇਆ ਜੁਗਤੀ ਨਾਲ ਪਰਸੂਤਸ਼ੀਲ ਕੀਤੀ ਜਿਸ ਤੋਂ ਬੱਚਿਆਂ ਦੀ ਤਿਕੜੀ ਪਰਵਾਣੁ ਚੜ੍ਹੀ? [੨](ਇਨ੍ਹਾਂ 'ਚੋਂ) ਇਕ ਸੰਸਾਰੀ ਇਕੁ ਭੰਡਾਰੀ ਤੇ ਇਕੁ ਜੋ ਕਚਹਿਰੀ ਲਾਉਂਦਾ ਹੈ! [੩]ਪਰ ਜਿਵੇਂ ਉਸ ਨੂੰ ਮਨਜ਼ੂਰ (ਭਾਉਂਦਾ) ਹੈ ਤੇ ਜਿਵੇਂ ਹੁਕਮ ਹੈ ਤਿਵੇਂ (ਕਾਰ) ਚਲਾਉਂਦਾ ਹੈ। [੪](ਪਰ ਕਿਉਂ) ਉਹ ਉਨ੍ਹਾਂ ਨੂੰ ਵੇਖਦਾ ਹੈ ਪਰ ਖ਼ੁਦ ਉਨ੍ਹਾਂ ਨੂੰ ਨਜ਼ਰ ਨਹੀਂ ਆਉਂਦਾ? ਇਹ ਸਭ ਤੋਂ ਬੜਾ ਅਸਚਰਜ ਹੈ! [੫]ਨਮਸਕਾਰ ਹੈ ਉਸ ਲਈ ਨਮਸਕਾਰ ਹੈ। [੬]ਉਹ ਆਦਿ ਹੈ, ਅਵਰਣ/ਅਲਪਿਤ ਹੈ, ਆਦਿਰਹਿਤ ਹੈ, ਅਤਿਆਘਾਤ ਹੈ, ਜੁਗੋਜੁਗੁ ਇਕ ਰੂਪ (ਅਬਦਲ) ਹੈ। ੩੦।

## ਪਉੜੀ ੩੧

**[੧]ਆਸਣੁ ਲੋਇ ਲੋਇ ਭੰਡਾਰ ॥ [੨]ਜੋ ਕਿਛੁ ਪਾਇਆ ਸੁ ਏਕਾ ਵਾਰ ॥ [੩]ਕਰਿ ਕਰਿ ਵੇਖੈ ਸਿਰਜਣਹਾਰੁ ॥ [੪]ਨਾਨਕ ਸਚੇ ਕੀ ਸਾਚੀ ਕਾਰ ॥ [੫]ਆਦੇਸੁ ਤਿਸੈ ਆਦੇਸੁ ॥ [੬]ਆਦਿ ਅਨੀਲੁ ਅਨਾਦਿ ਅਨਾਹਤਿ ਜੁਗੁ ਜੁਗੁ ਏਕੋ ਵੇਸੁ ॥ ੩੧ ॥**

***ਅਨਵੇ:*** [੧]ਹਰ ਲੋਇ ਤੇ ਆਸਣ ਹੈ ਤੇ ਹਰ ਲੋਇ ਤੇ ਭੰਡਾਰ ਹੈ। [੨]ਜੋ ਕੁਝ (ਵੀ ਓਥੇ) ਪਾਇਆ ਹੈ (ਓਹ) ਇੱਕੋ ਵਾਰੀ ਪਾਇਆ ਹੈ। [੩]ਸਿਰਜਣਹਾਰ ਆਪਣੇ ਕੀਤੇ ਹੋਏ ਨੂੰ ਵੇਖਦਾ ਹੈ। [੪]ਹੇ ਨਾਨਕ! ਸਚੇ ਦੀ ਸੱਚੀ ਕਾਰ (ਸੁਭ ਕਾਰਜ) ਹੈ। [੫]ਨਮਸਕਾਰ ਹੈ ਉਸ ਲਈ ਨਮਸਕਾਰ ਹੈ। [੬]ਉਹ ਆਦਿ ਹੈ, ਅਵਰਣ/ਅਲਪਿਤ ਹੈ, ਆਦਿ-ਰਹਿਤ ਹੈ, ਅਤਿਆਘਾਤ ਹੈ, ਜੁਗੋਜੁਗੁ ਇਕ ਰੂਪ (ਅਬਦਲ/ਇਕ ਰਸ) ਹੈ। ੩੧।

## ਪਉੜੀ ੩੨

**[੧]ਇਕ ਦੂ ਜੀਭੌ ਲਖ ਹੋਹਿ ਲਖ ਹੋਵਹਿ ਲਖ ਵੀਸ ॥ [੨]ਲਖੁ ਲਖੁ ਗੇੜਾ ਆਖੀਅਹਿ ਏਕੁ ਨਾਮੁ ਜਗਦੀਸ ॥ [੩]ਏਤੁ ਰਾਹਿ ਪਤਿ ਪਵੜੀਆ ਚੜੀਐ ਹੋਇ ਇਕੀਸ ॥ [੪]ਸੁਣਿ ਗਲਾ ਆਕਾਸ ਕੀ ਕੀਟਾ ਆਈ ਰੀਸ ॥ [੫]ਨਾਨਕ ਨਦਰੀ ਪਈਐ ਕੂੜੀ ਕੂੜੈ ਠੀਸ ॥ ੩੨ ॥**

***ਅਨਵੇ:*** [੧]ਜੇ ਇਕ ਜੀਭ ਤੋਂ ਲਖ ਤੇ ਲਖ ਤੋਂ ਵੀਹ ਲਖ ਜੀਭਾਂ ਹੋ ਜਾਂਦੀਆਂ ਹਨ! [੨](ਜੇ ਫਿਰ ਹਰ ਜੀਭ ਨਾਲ) ਲਖੁ ਲਖੁ ਗੇੜਾ (ਵਾਰੀ) ਲਾਕੇ ਜਗਦੀਸ ਦਾ ਇਕ ਨਾਂ ਅਟੁੱਟ ਆਖਿਆ ਜਾਵੇ। [੩](ਕੀ ਏਸ ਵਿਧੀ ਨਾਲ) ਪਤਿ ਨੂੰ ਜਾਂਦੀਆਂ ਪੌੜੀਆ

ਇਕੀਸ ਹੋਕੇ ਚੜ੍ਹੀਆਂ ਜਾਂਦੀਆਂ ਹਨ ? ੪(ਨਹੀਂ ਇਹ ਤਾਂ ਇਵੇਂ ਹੈ ਜਿਵੇਂ) ਆਕਾਸ਼ ਦੀਆਂ ਗੱਲਾਂ ਸੁਣ ਕੇ ਜਣੇ ਖਣੇ (ਕੀਟਾਂ) ਨੂੰ ਰੀਸ ਆਈ ਹੈ ! ੫ਹੇ ਨਾਨਕ ! (ਉਹ ਤਾਂ) ਨਜ਼ਰਾਂ ਵਿਚ/ਦੁਆਰਾ ਪਾਇਆ ਜਾਂਦਾ ਹੈ; ਹੋਰ ਕੂੜ ਦੀ ਕੂੜੀ ਡੀਂਗ ਹੈ । ੩੨ ।

## ਪਉੜੀ ੩੩

**੧ਆਖਣਿ ਜੋਰੁ ਚੁਪੈ ਨਹ ਜੋਰੁ ॥ ੨ਜੋਰੁ ਨ ਮੰਗਣਿ ਦੇਣਿ ਨ ਜੋਰੁ ॥ ੩ਜੋਰੁ ਨ ਜੀਵਣਿ ਮਰਣਿ ਨਹ ਜੋਰੁ ॥ ੪ਜੋਰੁ ਨ ਰਾਜਿ ਮਾਲਿ ਮਨਿ ਸੋਰੁ ॥ ੫ਜੋਰੁ ਨ ਸੁਰਤੀ ਗਿਆਨਿ ਵੀਚਾਰਿ ॥ ੬ਜੋਰੁ ਨ ਜੁਗਤੀ ਛੁਟੈ ਸੰਸਾਰੁ ॥ ੭ਜਿਸੁ ਹਥਿ ਜੋਰੁ ਕਰਿ ਵੇਖੈ ਸੋਇ ॥ ੮ਨਾਨਕ ਉਤਮੁ ਨੀਚੁ ਨ ਕੋਇ ॥ ੩੩ ॥**

***ਅਨਵੇ:*** ੧ਨਾ ਆਖਣ ਵਿਚ ਮਿਲਾਪ (ਜੋਰ = ਜੋੜ) ਹੈ; ਨਾ ਚੁਪ ਵਿਚ ਮਿਲਾਪ ਹੈ। ੨ਨਾ ਮੰਗਣ ਵਿਚ ਮੇਲ ਹੈ; ਨਾ ਦੇਣ ਵਿਚ ਮਿਲਨ (ਜੁੜਦਾ) ਹੈ। ੩ਨਾ ਜੀਵਨ ਵਿਚ (ਜਿਉਂਦਿਆਂ) ਅਤੇ ਨਾ ਮਰਨ ਤੇ (ਮਰਿਆਂ) ਮਿਲਾਪ ਹੈ। ੪ਨਾ ਹਕੂਮਤ (ਸੰਬੰਧ ਨਾਲ) ਤੇ ਨ ਦੌਲਤ ਨਾਲ ਮਿਲਾਪ ਹੈ; ਇਹ ਤਾਂ ਮਨ ਦਾ ਸੌਦਾਅ (ਸ਼ੋਰ) ਹੈ। ੫ਨ ਸੁਰਤੀਆਂ, ਗਿਆਨ ਤੇ ਵੀਚਾਰ ਵਿਚ ਮਿਲਾਪ ਹੈ। ੬ਨਾ (ਜੋਗ ਦੀਆਂ) ਜੁਗਤਾਂ (ਦਲੀਲਾਂ) ਵਿਚ ਸੰਸਾਰ ਤੋਂ ਛੁੱਟਣ (ਦਾ ਕੋਈ ਰਾਹ) ਹੈ। ੭ਜਿਸ ਹੱਥ ਵਿਚ ਮਿਲਾਪ ਦਾ (ਹਿਤ) ਹੈ ਓਹੀ ਕਰਕੇ ਵੇਖਦਾ ਹੈ। ੮ਹੇ ਨਾਨਕ ! (ਮਿਲਾਪ ਲਈ) ਕੋਈ ਉਤਮੁ ਅਥਵਾ ਨੀਚੁ ਨਹੀਂ ਹੈ। ੩੩ ।

## ਪਉੜੀ ੩੪

**੧ਰਾਤੀ ਰੁਤੀ ਥਿਤੀ ਵਾਰ॥ ੨ਪਵਣ ਪਾਣੀ ਅਗਨੀ ਪਾਤਾਲ॥ ੩ਤਿਸੁ ਵਿਚਿ ਧਰਤੀ ਥਾਪਿ ਰਖੀ ਧਰਮਸਾਲ ॥ ੪ਤਿਸੁ ਵਿਚਿ ਜੀਅ ਜੁਗਤਿ ਕੇ ਰੰਗ ॥ ੫ਤਿਨ ਕੇ ਨਾਮ ਅਨੇਕ ਅਨੰਤ ॥ ੬ਕਰਮੀ ਕਰਮੀ ਹੋਇ ਵੀਚਾਰੁ ॥ ੭ਸਚਾ ਆਪਿ ਸਚਾ ਦਰਬਾਰੁ ॥ ੮ਤਿਥੈ ਸੋਹਨਿ ਪੰਚ ਪਰਵਾਣੁ ॥ ੯ਨਦਰੀ ਕਰਮਿ ਪਵੈ ਨੀਸਾਣੁ ॥ ੧੦ਕਚ ਪਕਾਈ ਓਥੈ ਪਾਇ ॥ ੧੧ਨਾਨਕ ਗਇਆ ਜਾਪੈ ਜਾਇ ॥ ੩੪ ॥**

***ਅਨਵੇ:*** ੧ਰਾਤਾਂ, ਰੁਤਾਂ, ਥਿਤਾਂ ਤੇ ਵਾਰ ਹਨ। ੨ ਤੇ ਪਵਣ ਪਾਣੀ ਅਗਨੀਆਂ ਤੇ ਪਾਤਾਲ ਹਨ। ੩ਇਸ (ਸਮੂਹ ਦੇ ਵਾਤਾਵਰਣ) ਵਿਚਿ ਧਰਤੀ ਧਰਮਸਾਲ (ਵਾਂਗ) ਥਾਪਿ ਰਖੀ ਹੈ। ੪ਤਿਸੁ (ਧਰਮਸਾਲ) ਵਿਚਿ ਅਨੇਕ ਰੰਗਾਂ ਦੇ ਜੀਆਂ ਦਾ ਸਿਲਸਿਲਾ (ਜੁਗਤਿ) ਹੈ। ੫ਤਿਨਾਂ ਦੇ ਨਾਵ ਅਨੇਕ ਅਨੰਤ ਹਨ। ੬(ਆਪਣੇ ਆਪਣੇ) ਕਰਮਾਂ ਅਨੁਸਾਰ ਫ਼ੈਸਲਾ (ਵੀਚਾਰੁ) ਹੁੰਦੀ ਹੈ। ੭ਆਪਿ ਸੱਚਾ ਹੈ ਤੇ (ਉਸ ਦਾ) ਦਰਬਾਰ ਸੱਚਾ ਹੈ। ੮ਓਥੇ (ਤਿਥੈ) ਪੰਚ ਜੋ ਪਰਵਾਣੁ ਹਨ ਸੋਂਹਦੇ ਹਨ। ੯ਨੈਨਾਂ ਵਿਚ ਕਰਮ ਦਾ ਨੀਸਾਣੁ ਪੈਂਦਾ ਹੈ। ੧੦ਕਚਿਆਈ ਤੇ ਪਕਿਆਈ (ਘਾਲ ਦਾ ਹਕ) ਓਥੇ ਮਿਲਦਾ ਹੈ। ੧੧ਹੇ ਨਾਨਕ ! ਧੁਰ ਗਇਆਂ ਜਾਪਿਆ (ਅਰਥਾਤ ਜਾਣਿਆ) ਜਾਂਦਾ ਹੈ। ੩੪ ।

***ਸੂਚਨਾ:*** ਪੰਚ ਪਦ ਧਰਮਖੰਡ ਪਾਸ ਕਰਨ ਤੋਂ ਬਾਅਦ ਤੇ ਪਉ. ੧੬ ਵਿਚ ਆਉਂਦਾ

ਹੈ। ਇਸ ਤੋਂ ਲਗਦਾ ਹੈ ਕਿ ਹੋਨਹਾਰ, ਹੋਸ਼ਿਆਰ, ਸਰਕਰਦਾ ਆਦਮੀ ਜਿਨ੍ਹਾਂ ਧਰਮਖੰਡ ਲਈ ਤੇ ਪਹਿਲੀ ਲਾਵ ਵਾਲੀ ਵਿੱਦਿਆ ਪ੍ਰਾਪਤ ਕਰ ਲਈ ਹੈ ਤੇ ਸਮਾਜ ਸੇਵਾ ਤੇ ਬੁੱਧੀਜੀਵੀ ਵਿਉਹਾਰ ਵਿਚ ਜੁੜ ਗਏ ਹਨ। ਗਿਆਨ ਪ੍ਰਾਪਤ ਕਰਨ ਤੇ ਗਿਆਨਖੰਡ ਲਈ ਤਿਆਰ ਹਨ।

## ਪਉੜੀ ੩੫

**[੧]ਧਰਮ ਖੰਡ ਕਾ ਏਹੋ ਧਰਮੁ ॥ [੨]ਗਿਆਨ ਖੰਡ ਕਾ ਆਖਹੁ ਕਰਮੁ ॥ [੩]ਕੇਤੇ ਪਵਣ ਪਾਣੀ ਵੈਸੰਤਰ ਕੇਤੇ ਕਾਨ ਮਹੇਸ ॥ [੪]ਕੇਤੇ ਬਰਮੇ ਘਾੜਤਿ ਘੜੀਅਹਿ ਰੂਪ ਰੰਗ ਕੇ ਵੇਸ ॥ [੫]ਕੇਤੀਆ ਕਰਮ ਭੂਮੀ ਮੇਰ ਕੇਤੇ ਕੇਤੇ ਧੂ ਉਪਦੇਸ ॥ [੬]ਕੇਤੇ ਇੰਦ ਚੰਦ ਸੂਰ ਕੇਤੇ ਕੇਤੇ ਮੰਡਲ ਦੇਸ ॥ [੭]ਕੇਤੇ ਸਿਧ ਬੁਧ ਨਾਥ ਕੇਤੇ ਕੇਤੇ ਦੇਵੀ ਵੇਸ ॥ [੮]ਕੇਤੇ ਦੇਵ ਦਾਨਵ ਮੁਨਿ ਕੇਤੇ ਕੇਤੇ ਰਤਨ ਸਮੁੰਦ ॥ [੯]ਕੇਤੀਆ ਖਾਣੀ ਕੇਤੀਆ ਬਾਣੀ ਕੇਤੇ ਪਾਤ ਨਰਿੰਦ ॥ [੧੦]ਕੇਤੀਆ ਸੁਰਤੀ ਸੇਵਕ ਕੇਤੇ ਨਾਨਕ ਅੰਤੁ ਨ ਅੰਤੁ ॥ ੩੫ ॥**

***ਅਨਵੇ:*** [੧] ਧਰਮਖੰਡ ਦਾ ਇਹੋ ਧਰਮੁ ਹੈ (ਪਉ. ੩੪)। [੨] (ਹੇ ਨਾਨਕ! ਹੁਣ) ਗਿਆਨਖੰਡ ਦਾ ਕ੍ਰਮ ਕਹੋ/ਆਖੋ। [੩] ਕਿੰਨੇ ਪਵਣ, ਪਾਣੀ ਤੇ ਵੈਸੰਤਰ ਹਨ ਤੇ ਕਿੰਨੇ ਕਾਨ ਤੇ ਮਹੇਸ਼ ਹਨ। [੪] ਕਿੰਨੇ ਕਲਪਿਤ (ਘਾੜਤਿ) ਬ੍ਰਹਮੇ ਹਨ; ਉਹ ਕਿੱਨਿਆਂ ਰੂਪਾਂ ਰੰਗਾਂ ਤੇ ਵੇਸਾਂ ਦੇ ਘੜੇ ਹੋਏ ਹਨ। [੫] ਕਿੰਨੀਆਂ ਕਰਮ ਭੂਮੀਆਂ (ਕਰਮਖੇਤਰ) ਕਿੰਨੇ ਮੇਰ ਕਿੰਨੇ ਧ੍ਰੂ ਸਮਾਨ ਉਪਦੇਸ਼ (ਛੋਟੇ ਦੇਸ਼) ਹਨ। [੬] ਕਿੰਨੇ ਇੰਦਰ, ਚੰਦਰ, ਤੇ ਕਿੰਨੇ ਸੂਰਜ, ਤੇ ਕਿੰਨੇ ਦੇਸ਼ਾਂ ਦੇ ਮੰਡਲ ਹਨ। [੭] ਕਿੰਨੇ ਸਿਧ ਅਤੇ ਬੁਧ ਹਨ ਤੇ ਕਿੰਨੇ ਨਾਥ ਤੇ ਕਿੰਨੀਆਂ ਦੇਵੀਆਂ (ਭਿੰਨ-ਭਿੰਨ) ਵੇਸਾਂ ਵਾਲੀਆਂ ਹਨ। [੮] ਕਿੰਨੇ ਦੇਵ ਅਤੇ ਦਾਨਵ, ਕਿੰਨੇ ਮੁਨਿ ਤੇ ਕਿੰਨੇ ਸਮੁੰਦਰਾਂ ਦੇ ਰਤਨ ਹਨ। [੯] ਕਿੰਨੀਆਂ ਖਾਣੀਆਂ, ਕਿੰਨੀਆਂ ਬਾਣੀਆਂ ਅਤੇ ਕਿੰਨੇ ਰਾਜੇ ਮਹਾਰਾਜੇ ਹਨ। [੧੦] ਕਿੰਨੀਆਂ ਸ੍ਰੁਤੀਆਂ ਵਿਚ ਕਿੰਨੇ ਸੇਵਕ/ਭਗਤ ਮਗਨ ਹਨ; ਹੇ ਨਾਨਕ! ਇਹ ਤਾਂ ਬੇਅੰਤੁ ਹਨ। ੩੫।

***ਸੂਚਨਾ:*** ਸੁਰਤੀ = ਸ੍ਰੁਤੀਆਂ, ਯਾਦ ਕਰੋ ਪਉ. ੮-੧੧ ਤੇ ੧੨-੧੫। ਸੁਣਿ ਸੁਣਿ ਕੇ ਇਕੱਤਰ ਕੀਤਾ ਗਿਆਨ।

## ਪਉੜੀ ੩੬

**[੧]ਗਿਆਨ ਖੰਡ ਮਹਿ ਗਿਆਨੁ ਪਰਚੰਡੁ ॥ [੨]ਤਿਥੈ ਨਾਦ ਬਿਨੋਦ ਕੋਡ ਅਨੰਦੁ ॥ [੩]ਸਰਮ ਖੰਡ ਕੀ ਬਾਣੀ ਰੂਪੁ ॥ [੪]ਤਿਥੈ ਘਾੜਤਿ ਘੜੀਐ ਬਹੁਤੁ ਅਨੂਪੁ ॥ [੫]ਤਾ ਕੀਆ ਗਲਾ ਕਥੀਆ ਨਾ ਜਾਹਿ ॥ [੬]ਜੇ ਕੋ ਕਹੈ ਪਿਛੈ ਪਛੁਤਾਇ ॥ [੭]ਤਿਥੈ ਘੜੀਐ ਸੁਰਤਿ ਮਤਿ ਮਨਿ ਬੁਧਿ ॥ [੮]ਤਿਥੈ ਘੜੀਐ ਸੁਰਾ ਸਿਧਾ ਕੀ ਸੁਧਿ ॥ ੩੬ ॥**

***ਅਨਵੇ:*** [੧]ਗਿਆਨਖੰਡ ਵਿਚ ਗਿਆਨੁ ਹੀ ਪਰਧਾਨ/ਪਰਬਲ (ਪਰਚੰਡੁ) ਹੈ। [੨] ਉਥੇ ਰੰਗ ਰਲੀਆਂ ਯਾਨੀ ਨਾਦ ਬਿਨੋਦ ਕੋਡ ਅਨੰਦੁ ਹਨ। [੩] ਸਰਮਖੰਡ ਦੀ (ਇਕ ਪਦੀ)

ਭਾਸ਼ਾ (ਬਾਣੀ) (ਸੌਂਦਰਜ) (ਰੂਪੁ) ਹੈ। [੪]ਓਥੇ (ਤਿਥੈ) ਬਹੁਤ ਅਦਭੁੱਤ (ਅਨੂਪੁ) ਘੜਤਾਂ ਘੜੀਆਂ ਜਾਂਦੀਆਂ ਹਨ। [੫]ਉਸ (ਗਿਆਨ) ਦੀਆਂ ਗੱਲਾਂ ਦੱਸੀਆਂ ਨਹੀਂ ਜਾ ਸਕਦੀਆਂ। [੬]ਜੇ ਕੋਈ ਦੱਸਣ ਦਾ ਯਤਨ ਕਰੇ (ਕਹੈ) ਤਾਂ ਮਗਰੋਂ ਪਛੁਤਾਉਂਦਾ ਹੈ। [੭]ਓਥੇ ਸੁਰਤਿ ਮਤਿ ਤੇ ਮਨ ਦੀ ਬੁਧਿ ਨਿਰਮਾਣ ਹੁੰਦੀਆਂ ਹਨ। [੮]ਓਥੇ ਸੁਰਾਂ ਤੇ ਸਿਧਾਂ ਦੀ ਸੁਧਿ (ਸੁਚੇਤ ਬੁੱਧੀ) ਤਿਆਰ ਹੁੰਦੀ ਹੈ। ੩੬।

## ਪਉੜੀ ੩੭

**[੧]ਕਰਮ ਖੰਡ ਕੀ ਬਾਣੀ ਜੋਰੁ ॥ [੨]ਤਿਥੈ ਹੋਰੁ ਨ ਕੋਈ ਹੋਰੁ ॥ [੩]ਤਿਥੈ ਜੋਧ ਮਹਾਬਲ ਸੂਰ ॥ [੪]ਤਿਨ ਮਹਿ ਰਾਮੁ ਰਹਿਆ ਭਰਪੂਰ ॥ [੫]ਤਿਥੈ ਸੀਤੋ ਸੀਤਾ ਮਹਿਮਾ ਮਾਹਿ ॥ [੬]ਤਾ ਕੇ ਰੂਪ ਨ ਕਥਨੇ ਜਾਹਿ ॥ [੭]ਨਾ ਓਹਿ ਮਰਹਿ ਨ ਠਾਗੇ ਜਾਹਿ ॥ [੮]ਜਿਨ ਕੈ ਰਾਮੁ ਵਸੈ ਮਨ ਮਾਹਿ ॥ [੯]ਤਿਥੈ ਭਗਤ ਵਸਹਿ ਕੇ ਲੋਅ ॥ [੧੦]ਕਰਹਿ ਅਨੰਦੁ ਸਚਾ ਮਨਿ ਸੋਇ ॥ [੧੧]ਸਚ ਖੰਡਿ ਵਸੈ ਨਿਰੰਕਾਰੁ ॥ [੧੨]ਕਰਿ ਕਰਿ ਵੇਖੈ ਨਦਰਿ ਨਿਹਾਲ ॥ [੧੩]ਤਿਥੈ ਖੰਡ ਮੰਡਲ ਵਰਭੰਡ ॥ [੧੪]ਜੇ ਕੋ ਕਥੈ ਤ ਅੰਤ ਨ ਅੰਤ ॥ [੧੫]ਤਿਥੈ ਲੋਅ ਲੋਅ ਆਕਾਰ ॥ [੧੬]ਜਿਵ ਜਿਵ ਹੁਕਮੁ ਤਿਵੈ ਤਿਵ ਕਾਰ ॥ [੧੭]ਵੇਖੈ ਵਿਗਸੈ ਕਰਿ ਵੀਚਾਰੁ ॥ [੧੮]ਨਾਨਕ ਕਥਨਾ ਕਰੜਾ ਸਾਰੁ ॥ ੩੭ ॥**

***ਅਨਵੇ:*** [੧]ਕਰਮਖੰਡ ਦੀ (ਇਕ ਪਦੀ ਜਾਂ ਅ-ਪਦੀ) ਭਾਸ਼ਾ/ਮੂਲ ਮਿਲਾਪ (ਜੋਰ = ਜੋੜ) ਹੈ। [੨]ਓਥੇ ਹੋਰ ਕੋਈ ਹੋੜ (ਬੰਧਨ) ਨਹੀਂ। [੩]ਓਥੇ ਜੋਧੇ ਮਹਾਬਲੀ ਸੂਰਮੇ (ਭਗਤਾਂ ਵੱਲ ਸੰਕੇਤ ਹੈ) ਹਨ। [੪]ਤਿਨ੍ਹਾਂ ਵਿਚ ਰਾਮੁ (੧ਓ ) ਵਿਆਪਕ ਹੋ ਰਿਹਾ ਹੈ। [੫]ਓਥੇ ਭਗਤ (ਰਾਮ ਦੀਆਂ ਸੀਤਾਵਾਂ) ਰਾਮ (ਵਾਹਿਗੁਰੂ) ਦੀ ਮਹਿਮਾ ਵਿਚ ਹਨ। [੬]ਉਨ੍ਹਾਂ ਦੇ ਰੂਪ (ਖ਼ੂਬਸੂਰਤਿ) ਵਰਨਣ ਨਹੀਂ ਕੀਤੇ ਜਾ ਸਕਦੇ। [੭]ਉਹ ਨ ਮਰਦੇ ਤੇ ਨ ਠਗੇ ਜਾਂਦੇ ਹਨ। [੮]ਜਿਨ੍ਹਾਂ ਦੇ ਮਨ ਵਿਚ ਰਾਮ ਵਸਦਾ ਹੈ। [੯]ਓਥੇ ਕਈ ਲੋਕਾਂ ਦੇ ਭਗਤ ਵਸਦੇ ਹਨ। [੧੦]ਇੱਕੋ ਸੱਚੇ ਨੂੰ ਮਨ ਵਿਚ (ਵਸਾ ਕੇ) ਉਹ ਅਨੰਦ ਮਾਣਦੇ (ਕਰਦੇ) ਹਨ। [੧੧]ਸਚਖੰਡ ਵਿਚ ਨਿਰੰਕਾਰੁ ਵਸਦਾ ਹੈ। [੧੨]ਸ੍ਰਿਸ਼ਟੀ ਨੂੰ ਸਾਜ ਕੇ ਅਦੁੱਤੀ (ਮਸਤ) ਤਕਣੀ ਨਾਲ ਦੇਖਦਾ ਹੈ। [੧੩]ਓਥੇ ਖੰਡ ਮੰਡਲ ਤੇ ਵਰਭੰਡ ਹਨ (ਵਿਸ਼ਵ ਹੈ)। [੧੪]ਜੇ ਕੋਈ ਬਿਆਨ ਕਰਦਾ ਹੈ (ਕਥੈ) ਤਾਂ ਇਹੀ 'ਓਹਦਾ ਅੰਤ ਨਹੀਂ ਅੰਤ ਨਹੀਂ। [੧੫]ਓਥੇ (ਤਿਥੈ) ਹਰ ਲੋਕ (ਲੋਅ ਲੋਅ) ਵਿਚ ਆਕਾਰ ਹਨ। [੧੬]ਜਿਵੇਂ ਜਿਵੇਂ ਹੁਕਮੁ (ਚਲਦਾ) ਹੈ ਤਿਵੇਂ ਤਿਵੇਂ ਕਾਰਜ/ਕੰਮ (ਕਾਰ) ਹੁੰਦਾ ਹੈ। [੧੭](ਉਹ) ਨਿਰਨਾ (ਵਿਚਾਰ) ਕਰਕੇ ਵੇਖਦਾ ਹੈ ਤੇ ਵਿਕਸਤ ਹੁੰਦਾ ਹੈ। [੧੮]ਹੇ ਨਾਨਕ! ਵਿਆਖਿਆ (ਕਥਨ) ਕਰਨਾ ਕਠਨ ਵਾਰਤਾ (ਸਾਰ) ਹੈ। ੩੭।

## ਪਉੜੀ ੩੮

**[੧]ਜਤੁ ਪਾਹਾਰਾ ਧੀਰਜੁ ਸੁਨਿਆਰੁ ॥ [੨]ਅਹਰਣਿ ਮਤਿ ਵੇਦੁ ਹਥੀਆਰੁ ॥ [੩]ਭਉ ਖਲਾ ਅਗਨਿ ਤਪ ਤਾਉ ॥ [੪]ਭਾਂਡਾ ਭਾਉ ਅੰਮ੍ਰਿਤੁ ਤਿਤੁ ਢਾਲਿ ॥ [੫]ਘੜੀਐ**

**ਸਬਦੁ ਸਚੀ ਟਕਸਾਲ ॥ [੬]ਜਿਨ ਕਉ ਨਦਰਿ ਕਰਮੁ ਤਿਨ ਕਾਰ ॥ [੭]ਨਾਨਕ ਨਦਰੀ ਨਦਰਿ ਨਿਹਾਲ ॥ ੩੮ ॥**

***ਅਨਵੇ:*** [੧]ਜਤੁ (ਸੰਜਮ) ਪਾਹਾਰਾ (ਵਰਕਸ਼ਾਪ) ਤੇ ਧੀਰਜੁ ਸੁਨਿਆਰੁ ਹੋਵੇ। [੨]ਮੱਤ ਅਹਰਣਿ ਤੇ ਵੇਦੁ ਸੰਦ (ਹਥੀਆਰੁ) ਹੋਵੇ। [੩]ਭਉ ਧੌਂਖਣੀ ਤੇ ਦੇਹ ਦੀ ਅਗਨਿ ਤਪੱਸਿਆ ਦੀ ਧੂਣੀ ਹੋਵੇ। [੪]ਭਾਉ (ਪਿਆਰ) ਭਾਂਡਾ (ਕੁਠਾਲੀ) ਹੋਵੇ; ਉਸ ਵਿਚ ਅੰਮ੍ਰਿਤੁ (ਨਾਮ) ਢਾਲੋ। [੫](ਇਸ ਤਰ੍ਹਾਂ) ਸਚੀ ਟਕਸਾਲ ਵਿਚ ਸ਼ਬਦ ਘੜਿਆ ਜਾਏ। [੬]ਜਿਨ੍ਹਾਂ ਲਈ ਨਦਰੀ ਦੀ ਬਖਸ਼ਿਸ਼ ਹੈ ਇਹ ਉਨ੍ਹਾਂ ਦਾ ਕੰਮ ਹੈ। [੭]ਹੇ ਨਾਨਕ ! ਪ੍ਰੇਮਸੂਚਕ ਅੱਖਾਂ ਵਿਚ ਨਦਰਿ ਪਰਮਾਨੰਦੀ ਹੈ। ੩੮।

## ਸਲੋਕੁ ॥

**[੧]ਪਵਣੁ ਗੁਰੂ ਪਾਣੀ ਪਿਤਾ ਮਾਤਾ ਧਰਤਿ ਮਹਤੁ ॥ [੨]ਦਿਵਸੁ ਰਾਤਿ ਦੁਇ ਦਾਈ ਦਾਇਆ ਖੇਲੈ ਸਗਲ ਜਗਤੁ ॥ [੩]ਚੰਗਿਆਈਆ ਬੁਰਿਆਈਆ ਵਾਚੈ ਧਰਮੁ ਹਦੂਰਿ ॥ [੪]ਕਰਮੀ ਆਪੋ ਆਪਣੀ ਕੇ ਨੇੜੈ ਕੇ ਦੂਰਿ ॥ [੫]ਜਿਨੀ ਨਾਮੁ ਧਿਆਇਆ ਗਏ ਮਸਕਤਿ ਘਾਲਿ ॥ [੬]ਨਾਨਕ ਤੇ ਮੁਖ ਉਜਲੇ ਕੇਤੀ ਛੁਟੀ ਨਾਲਿ ॥ ੧ ॥**

***ਅਨਵੇ:*** [੧](ਵੇਖੋ ਨਾ) ਪਵਣੁ, ਗੁਰੂ, ਪਾਣੀ, ਪਿਤਾ, ਮਾਤਾ, ਧਰਤਿ ਅਤੇ ਮਹਤੁ ਹਨ। [੨](ਨਾਲ) ਦੁਇ ਦਿਵਸੁ ਤੇ ਰਾਤਿ ਦਾਈ ਤੇ ਦਾਇਆ ਹਨ; ਸਗਲ ਜਗਤ (ਇਨ੍ਹਾਂ) ਵਿਚ ਪਿਆ ਖੇਲਦਾ ਹੈ। [੩]ਚੰਗਿਆਈਆਂ ਤੇ ਬੁਰਿਆਈਆਂ (ਖੱਟੇ ਕਰਮ) ਧਰਮਰਾਜ ਹਜ਼ੂਰਿ ਦੇ ਪੇਸ਼ ਕਰਦਾ ਹੈ। [੪]ਆਪੋ ਆਪਣੇ ਕਰਮਾਂ ਵਿਚ ਕਈ ੧ੳ ਦੇ ਨੇੜੇ ਤੇ ਕਈ ਦੂਰ ਹਨ। [੫]ਜਿਨ੍ਹਾਂ ਨੇ ਨਾਮੁ ਧਿਆਇਆ ਹੈ, ਉਹ ਆਪਣੀ ਮੁਸ਼ੱਕਤ ਪੂਰੀ ਕਰ ਗਏ ਹਨ। [੬]ਹੇ ਨਾਨਕ ! ਉਨ੍ਹਾਂ ਦੇ ਮੁਖ ਉਜਲੇ ਹਨ; (ਹੋਰ) ਕਈਆਂ ਨੇ (ਉਨ੍ਹਾਂ) ਨਾਲ ਮੁਕਤੀ ਪਾਈ ਹੈ। ੧।

## ਪਹਿਲਾ ਅਧਿਆਇ

# ਮੂਲ-ਸੂਤਰ ਅਤੇ ਮੂਲ-ਤੱਤ

**ੴ ਮੂਲ-ਤੱਤ ਤੇ ੴ ਤੋਂ ਲੈ ਕੇ ਗੁਰਪ੍ਰਸਾਦਿ ਤਕ ਸਮੁੱਚੀ ਕਿਰਤ ਮੂਲ-ਸੂਤਰ ਕਹੀਆਂ ਜਾਣ ਤਾਂ ਉਚਿਤ ਹੈ। ੴ ਹੀ ਮੂਲ-ਸੂਤਰ ਦਾ ਮੂਲ ਹੈ, ਬਾਕੀ ਦੇ ਛੇ ਸਮਸਤ ਜੁੱਟ ਪਰਿਭਾਸ਼ਾ ਮਾਤਰ ਹੈ। ਸਤਿਨਾਮੁ ਤੋਂ ਗੁਰਪ੍ਰਸਾਦਿ ਤਕ ਮੂਲ-ਸੂਤਰ ਜਾਂ ਇਸ ਦਾ ਛੋਟਾ ਰੂਪ ਸਭ ਰਾਗਾਂ ਤੇ ਸਾਰੀਆਂ ਬਾਣੀਆਂ ਦੇ ਸਿਰ 'ਤੇ ਵਿਭਿੰਨ ਰੂਪ ਵਿਚ ਰੱਖਿਆ ਹੋਇਆ ਹੈ। ਇਸ ਦੇ ਪਰਿਨਾਮ ਸਰੂਪ ਇਹ ਛੋਟੀ ਬਾਣੀ ਹਰ ਬਾਣੀ ਦਾ ਭਾਗ ਹੈ। ਜਪੁ ਬਾਣੀ ਤੋਂ ਪਹਿਲਾਂ ਇਸ ਉੱਤੇ ਵਿਚਾਰ ਜ਼ਰੂਰੀ ਹੈ, ਕਿਉਂ ਜੋ ਇਹ ਆਦਿ ਕਿਰਤ ਹੈ। ਇਸ ਨੂੰ ਸਮਝਣ ਤੋਂ ਬਿਨਾਂ ਗੱਲ ਅੱਗੇ ਤੋਰਨੀ ਉਚਿਤ ਨਹੀਂ। ਵਾਹਿਗੁਰੂ ਦੀ ਪਰਿਭਾਖਾ ਗੁਰਬਾਣੀ ਨੂੰ ਆਲੋਕਤ ਕਰਦੀ ਹੈ। ਸੂਤਰ ਰੂਪ ਕਿਰਤ ਦੇ ਅਨੁਵਾਦ ਵਿਚ ਸ਼ਬਦਾਵਲੀ ਭਿੰਨ-ਭਿੰਨ ਹੋ ਸਕਦੀ ਹੈ, ਪਰ ਅਰਥ ਦੋ ਨਹੀਂ ਹੋਣੇ ਚਾਹੀਦੇ ਕਿਉਂ ਜੋ ਲਿਖਣ ਵਾਲੇ ਦਾ ਸਿਰਫ਼ ਇਕ ਭਾਵ ਹੁੰਦਾ ਹੈ ਤੇ ਉਹੀ ਪ੍ਰਗਟ ਹੋਣਾ ਚਾਹੀਦਾ ਹੈ। ਜੇ ਲਿਖਾਰੀਆਂ ਨੇ ਦੋ ਭਿੰਨ-ਭਿੰਨ ਅਰਥ ਕੀਤੇ ਹਨ ਤਾਂ ਉਹ ਭੁੱਲ ਹੈ ਜਾਂ ਦੁਬਿਧਾ ਹੈ। ਇਹ ਭੁੱਲ, ਵਿਆਕਰਣ, ਗੁਰਬਾਣੀ ਦੀ ਭਾਸ਼ਾ, ਸੰਦਰਭ - ਪੂਰਵਾ ਸਾਹਿਤ, ਇਤਿਹਾਸ, ਦਰਸ਼ਨ, ਹੋਰ ਧਰਮ-ਨਾਲ ਅਚੇਤਨਾ ਅਤੇ ਵਿੱਦਿਆ ਵੱਲ ਰੁਚੀ ਆਦਿ ਵਿਚ ਗਿਆਨ-ਧਿਆਨ ਦੀ ਕਮੀ ਹੋਣ ਕਰਕੇ ਹੈ ਤੇ ਹੋ ਸਕਦੀ ਹੈ। ਜਿਨ੍ਹਾਂ ਨੇ ਵਿਆਕਰਣ ਸਿੱਖੀ ਵੀ ਹੈ ਉਹ ਵੀ ਭੁਲ-ਚੁੱਕ ਤੋਂ ਰਹਿਤ ਨਹੀਂ, ਪਰ ਜਿਨ੍ਹਾਂ ਵਿਆਕਰਣ ਨਹੀਂ ਸਿੱਖੀ ਉਹ ਅਟਕਲ ਪਚੂ ਨਾਲ ਕਦੇ ਠੀਕ ਹਨ ਤੇ ਅਕਸਰ ਭੁੱਲ ਦਾ ਸ਼ਿਕਾਰ ਹੋ ਜਾਂਦੇ ਹਨ।**

## ਮੂਲ-ਸੂਤਰ

**ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ ॥**

***ਅਰਥ :*** ੴ ਸਤਿਨਾਮ ਹੈ, ਉਹ ਸ੍ਰਿਸ਼ਟਾ ਪੁਰਖ ਹੈ, ਉਹ ਭੈ-ਰਹਿਤ ਤੇ ਨਿਰਵੈਰ ਹੈ, ਉਹ ਅਤਿਮ੍ਰਿਤ/ਅਤਿਕਾਲ ਸਰੂਪ ਹੈ, ਉਹ ਅਜੂਨੀ ਤਥਾ ਸਵਾਭਵਤ ਹੈ ਅਤੇ ਉਹ ਵੱਡਾ ਦਇਆਲ (ਦਾਤਾ) ਹੈ।

## ਅਥਵਾ

*ਟਿਪਣੀ :* ਹਰ ਸਮਸਤ ਪਦ ਤੋਂ ਅਗਲੇ ਵਰਗ ਕੋਸ਼ਠਾਂ ਵਿਚ ਇਕ ਤੋਂ ਵੱਧ ਅਰਥ ਦਿੱਤੇ ਹਨ। ੧ੴ, ਸਤਿਨਾਮੁ ਆਦਿ ਨਾਲ ਬਦਲ ਕੇ ਅਰਥ ਹੋ ਸਕਦੇ ਹਨ ਅਤੇ ਇਹ ਕਰਕੇ ਜ਼ਰੂਰ ਦੇਖਣੇ ਹਨ।

*ਅਰਥ :* ੧ੴ [ਇਕਓਅੰਕਾਰ, ਇਕਸਰਵਕਾਰ] ਸਤਿਨਾਮ [ਸੱਚਾ ਨਾਂ, ਸਾਰਮੂਲਕ ਨਾਂ] ਹੈ, ਉਹ ਕਰਤਾ [ਸਿਰਜਨਹਾਰ, ਸ੍ਰਿਸ਼ਟਾ, ਮਾਲਿਕ, ਚਾਲਕ] ਪੁਰਖ [ਪੁਰਸ਼, ਅਬਦੀ ਰੂਹ, ਪਰਮਾਤਮਾ] ਹੈ, ਉਹ ਨਿਰਭਉ [ਭੈਰਹਿਤ] ਅਤੇ ਨਿਰਵੈਰ [ਬੇਪਰਵਾਹ, ਸਦਾ ਸਲਾਮਤਿ] ਹੈ, ਉਹ ਅਕਾਲ [ਅਤਿਮ੍ਰਿਤ, ਅਤਿਕਾਲ, ਕਾਲਾਤੀਤ, ਸ਼ਾਸ਼ਵਤ, ਸਦੀਵ, ਅਵਿਨਾਸ਼ੀ] ਮੂਰਤਿ [ਸਰੂਪ, ਰੂਪ] ਹੈ, ਉਹ ਅਜੂਨੀ [ਅਜਾਤ, ਜਨਮਰਹਿਤ] ਸੈਭੰ [ਸਵੈਅੰਭੂ, ਆਪਣੇ ਆਪ] ਹੈ, ਉਹ ਗੁਰ [ਵੱਡਾ, ਮਹਾਨ, ਵਡੇਰਾ, ਬਜ਼ੁਰਗ] ਪਰਾਸਾਦਿ [ਪ੍ਰਸਾਦਿਨ, ਮਿਹਰਬਾਨ, ਪਰਸੰਨਦਾ, ਕਿਰਪਾਲੂ] ਹੈ।

*ਸੂਚਨਾ :* ਇਹ ਪਹਿਲੀ ਕਿਰਤ ਸੂਤਰ (ਸੰ: ਸੂਤ੍ਰ) ਰੂਪ ਵਿਚ ਹੈ, ਛੰਦ-ਬੱਧ ਨਹੀਂ ਹੈ। ਯੋਜਕ ਪਦ, ਸਹਾਇਕ ਕ੍ਰਿਆ, ਹਰ ਪ੍ਰਕਾਰ ਦੇ ਆਮ ਪਦ ਆਦਿ – ਜੋ ਸੁੱਤੇ ਸਿੱਧ ਹੋ ਸਕਦੇ, ਹੋ ਜਾਂਦੇ ਜਾਂ ਹੋ ਜਾਣੇ ਚਾਹੀਦੇ ਹਨ – ਮੁਕਤ ਹੁੰਦੇ ਹਨ। ਪ੍ਰਯੋਗਤ ਸ਼ਬਦਾਂ ਦੀ ਵਿਆਕਰਣ ਬਹੁਤ ਸਹੀ ਹੁੰਦੀ ਹੈ। ਪੜ੍ਹਨ ਵਾਲਾ ਪੂਰਣੇ ਆਪ ਭਰ ਲੈਂਦਾ ਹੈ। ਇਹ ਆਸਾਨ ਕੰਮ ਨਹੀਂ, ਪਰ ਹਰ ਚਾਹਵਾਨ ਸਿੱਖ ਸਕਦਾ ਹੈ। ਸੂਤਰ ਸਾਹਿਤ ਦੀਆਂ ਵਿਆਖਿਆਵਾਂ ਵਿਦਵਾਨਾਂ, ਪੰਡਿਤਾਂ, ਗਿਆਨੀਆਂ, ਆਲਮਾਂ ਦੁਆਰਾ ਲਿਖੀਆਂ ਜਾਂਦੀਆਂ ਹਨ ਤੇ ਭਾਸ਼ਿਆ ਅਖਵਾਉਂਦੀਆਂ ਹਨ। ਬਹੁਤ ਸਾਰੀ ਬਾਣੀ ਨੂੰ ਸਮਝਣ ਲਈ ਕਾਫ਼ੀ ਯਤਨ ਦੀ ਲੋੜ ਹੈ। ਇਸ ਥੁੜ੍ਹ ਦੇ ਕਾਰਣ 'ਗੁਰਮਤਿ' ਦੇ ਲਾਭ ਤੋਂ ਸੰਗਤਾਂ, ਖ਼ਾਸ ਕਰਕੇ ਸਿੱਖ ਸੰਗਤਾਂ ਮੁਕਤ ਰਹੀਆਂ ਹਨ; ਅੱਗੇ ਲਈ ਵੀ ਇਹੀ ਡਰ ਹੈ। ਮੂਲ-ਸੂਤਰ ਦੇ ਸਾਰੇ ਪਦ ਸੰਗਿਆ ਜਾਂ ਵਿਸ਼ੇਸ਼ਣ ਹਨ; ਵਿਸ਼ੇਸ਼ਣ ਕਈ ਹਾਲਤਾਂ ਵਿਚ ਸੰਗਿਆ ਵਾਂਗ ਵੀ ਵਰਤੇ ਜਾਂਦੇ ਹਨ ਜਦ ਅਵੇਸਲੇਪੁਣੇ ਵਿਚ ਭੁਲ-ਚੁਕ ਹੋ ਸਕਦੀ ਹੈ। ਤਰਜਮੇ ਵਿਚ ਲੋੜ ਅਨੁਸਾਰ ਬਾਕੀ ਦੇ ਪਦ ਆਪਣੀ ਸੂਝ ਤੇ ਵਿਦਵਤਾ ਅਨੁਸਾਰ ਪ੍ਰਯੋਗ ਕਰਨੇ ਪੈਂਦੇ ਹਨ ਜੋ ਕਿਸੇ ਵੀ ਸੂਰਤ ਵਿਚ ਗੁਰਮਤਿ ਤੇ ਬਾਣੀ ਦੇ ਪ੍ਰਤਿਕੂਲ ਨਹੀਂ ਹੋਣੇ ਚਾਹੀਦੇ। ਇਹ ਦਰਕਾਰੀ ਚੇਤਾਵਣੀ ਸਾਰੀ ਤੇ ਜਪੁ ਬਾਣੀ ਵਿਚ ਬਹੁਤ ਲਾਗੂ ਹੈ ਸੋ ਵਿਦਵਾਨ, ਪਾਠਕ ਤੇ ਵਿਦਿਆਰਥੀ ਸਾਵਧਾਨ ਰਹਿਣ। ਸੂਤਰ ਸਾਹਿਤ ਵਿਚ ਲਿਖਤ ਦੇ ਬਹੁਤ ਸੰਖੇਪ ਹੋਣ ਕਰਕੇ ਲਿਖਾਰੀ, ਅਨੁਵਾਦਿਕ, ਵਿਆਖਿਆਕਾਰ ਅਤੇ ਪਾਠਕ ਨੂੰ ਕਿਰਤ ਦੇ ਦਾਰਸ਼ਨਿਕ ਤੱਤਵਾ ਦੇ ਇਤਿਹਾਸ ਨਾਲ ਸੰਬੰਧਤ ਸਾਹਿਤ ਬਾਰੇ ਖ਼ਬਰ-ਸਾਰ ਹੋਣੀ ਜ਼ਰੂਰੀ ਹੈ।

## ਵਿਚਾਰ:

ਮੂਲ-ਸੂਤਰ ਦੇ ਸੁਭਾਵਿਕ ਦੋ ਭਾਗ ਹਨ: ੧. ੧ੴ; ੨. ਸਤਿਨਾਮੁ ਤੋਂ ਗੁਰਪ੍ਰਸਾਦਿ ਤਕ ਦਾ ਸਮੁੱਚਾ ਭਾਗ ਜੋ ੧ੴ ਦੀ ਪਰਿਭਾਸ਼ਾ ਹੈ ਜਾਂ ਵਿਆਖਿਆ

ਹੈ। ਇਸ ਲਈ ੴ ਆਪਣੇ ਆਪ ਵਿਚ ਅਸਲ ਮੂਲ-ਤੱਤ ਹੈ ਤਾਹੀਉਂ ਇਸ ਦੇ ਨਾਂ ਲਈ ਮੂਲ-ਤੱਤ ਨਾਂ ਦਾ ਸੁਝਾਅ ਹੈ। ਕਿਉਂ ਜੋ ਇਹ ਕਿਰਤ ਸੂਤਰ ਰੂਪ ਹੈ। ਦੋਹਾਂ ਭਾਗਾਂ ਨੂੰ ਮਿਲਾ ਕੇ ਸਾਰੇ ਸੂਤਰ ਦੇ ਨਾਂ ਲਈ ਮੂਲ-ਸੂਤਰ ਸੁਝਾਅ ਉਚਿਤ ਹੈ; ਉਹ ਵੀ ਜੇ ਸਾਨੂੰ ਨਾਂ ਦੇਣ ਦੀ ਲੋੜ ਹੈ!

ੴ ਗੁਰਮਤਿ ਤੇ ਸਿੱਖ ਧਰਮ ਦਾ ਸ਼ਬਦ ਚਿੰਨ੍ਹ ਹੈ; ਇਸ ਨੂੰ ਸ਼ਬਦੁ ਨੀਸਾਣੁ ਜਾਂ ਨੀਸਾਣੁ ਵੀ ਆਖਿਆ ਜਾ ਸਕਦਾ ਹੈ, ਪਰ ਯਾਦ ਰਹੇ ਕਿ ਨੀਸਾਣੁ ਪਦ, ਜਪੁ ਬਾਣੀ ਦੇ ਨਾਂ ਨਾਲ ਗੁਰੂ ਗ੍ਰੰਥ ਸਾਹਿਬ ਦੇ ਤਤਕਰੇ ਵਿਚ ਲਿਖਿਆ ਹੋਇਆ ਮਿਲਦਾ ਹੈ। ਜਪੁ ਨਾਲ ਨੀਸਾਣੁ ਲਿਖਣ ਦਾ ਭਾਵ ਹੈ ਕਿ ਜਪੁ ਬਾਣੀ ਪਰਮਾਣਿਕ ਤੇ ਪਰਵਾਨ ਹੈ। ਸੋ ਦੋਵੇਂ ਪ੍ਰਯੋਗ ਉਚਿਤ ਹਨ। ਇਸ ਅੱਖਰੀ ਨੀਸਾਣੁ ਚਿੰਨ੍ਹ, ੴ ਨੂੰ ਬੀਜ ਮੰਤਰ ਕਹਿਣਾ ਉਚਿਤ ਬਿਆਨ ਨਹੀਂ ਹੈ। ਗੁਰਮਤਿ ਅਨੁਸਾਰ ਵਾਹਿਗੁਰੂ ਸਭ ਵਸਤੂਆਂ, ਪਦਾਰਥਾਂ ਨਾਲੋਂ ਉੱਪਰ ਹੈ, ਉਸ ਤੋਂ ਹਰ ਪ੍ਰਕਾਰ ਦੇ ਤੇ ਹੋਰ ਸਾਰੇ ਕਲਪਿਤ ਤੇ ਅਕਲਪਿਤ ਬੀਜ ਉਤਪੰਨ ਹੁੰਦੇ ਹਨ; ਉਹ ਤਾਂ ਸਰਵ-ਫਲ ਬਾਬਾ ਰੁੱਖ ਹੈ। ਇਸ ਨੂੰ ੴ ਅਰਥਾਤ ਇਕਓਅੰਕਾਰ ਕਹਿਣਾ ਵੀ ਬਹੁਤ ਸ਼ੋਭਦਾ ਹੈ ਤੇ ਚੜ੍ਹਦੀ ਕਲਾ ਦਾ ਸੂਚਕ ਹੈ। ਵਾਹਿਗੁਰੂ ਜੋ ਨਿਸ਼ਚਿਤ ਸ੍ਰਿਸ਼ਟਾ ਹੈ, ਉਸ ਦੇ ਨਾਂ ਨੂੰ ਬੀਜ ਮੰਤਰ ਕਿਵੇਂ ਆਖ ਸਕਦੇ ਹਾਂ? ਕੁਝ ਗ਼ਲਤ ਫ਼ਹਿਮੀ ਹੈ।

ਦੂਸਰਾ ਜ਼ਰੂਰੀ ਸੁਝਾਅ ਹੈ ਕਿ ਇਸ ਸਾਰ-ਮੂਲਿਕ ਸੂਤਰ ਨੂੰ ਅਜੋਕੇ ਮੁਹਾਵਰੇ ਵਿਚ ਮੂਲਮੰਤਰ ਨ ਕਿਹਾ ਜਾਏ ਕਿਉਂ ਜੋ ਮੰਤਰ ਦੇ ਅਰਥ ਅਗੁਰਮਤਿ ਭਾਵ ਵਿਚ ਵੀ ਲਏ ਜਾਂਦੇ ਹਨ। ਸਮੂਹ ਸੰਗਤਾਂ ਦੀ ਸਹਿਮਤੀ ਹੋਣੀ ਚਾਹੀਦੀ ਹੈ ਕਿ ੴ ਨੂੰ ਸਿੱਖ ਧਰਮ ਦਾ ਮੂਲ-ਤੱਤ ਜਾਂ ਮੂਲਸਾਰ ਆਖੀਏ ਅਤੇ ਸਾਰੀ ਕਿਰਤ ਨੂੰ ਮੂਲ-ਸੂਤਰ ਆਖ ਲਈਏ। ਗੁਰਮਤਿ ਦਾ 'ਆਦਿ ਸੂਤਰ' ਵੀ ਉਚਿਤ ਨਾਂ ਹੈ।

ਸੰਖੇਪ ਵਿਚ ੴ ਸਿੱਖੀ ਇਸ਼ਟ ਦਾ ਭਾਸ਼ਾਈ (ਬੋਲਣ ਤੇ ਲਿਖਣ ਯੋਗ) ਚਿੰਨ੍ਹ/ਨੀਸਾਣੁ ਹੈ ਅਤੇ ਬਾਕੀ ਦਾ ਮੂਲ-ਸੂਤਰ ਇਸ ਦੀ ਸਪਸ਼ਟ ਪਰਿਭਾਖਾ ਹੈ। ਇਸ ਪਰਿਭਾਖਾ ਦੇ ਸਦਕੇ ਪਰਮਾਤਮਾ ਨਿਆਰਾ ਹੈ। ਇਨ੍ਹਾਂ ਬਿੰਦੂਆਂ ਉੱਤੇ ਹੋਰ ਵਿਚਾਰ - ੴ, ਮੂਲ-ਸੂਤਰ ਅਤੇ ਆਦਿ ਸਲੋਕ ਹੇਠ ਕਰਾਂਗੇ।

## ਸ਼ਬਦ ਵਿਚਾਰ

ਮੂਲ-ਸੂਤਰ ਵਿਚ ੴ ਤੋਂ ਛੁੱਟ ਦੋ-ਦੋ ਸ਼ਬਦਾਂ ਦੇ ਛੇ ਸਮਸਤ ਸ਼ਬਦ ਹਨ। ਕ੍ਰਮਵਾਰ ਹਰ ਸਮਸਤ ਜੁੱਟ ਉੱਤੇ ਵਿਆਖਿਆ ਅਤੇ ਵਿਚਾਰ ਭੇਂਟ ਹੈ।

## ੧. ੴ

ੴ ਸ਼ਬਦ ਦਾ ਨਿਰਮਾਣ ਗੁਰੂ ਜੀ ਨੇ '੧' = 'ਇਕ' ਤੇ 'ਓਮ੍' = ਓਅੰ ਤੋਂ ਕੀਤਾ ਹੈ। ਸਮਸਤ ਰੂਪ ਵਿਚ ਇਕਓਮ੍ = ਇਕਓ˚ = ਇਕਓਅੰ ਹੈ। ਇਹ ਵਿਲੱਖਣ ਚਿੰਨ੍ਹ ਬਣ ਗਿਆ ਹੈ ਤੇ ਅੱਖਰੀ ਰੂਪ ਹੈ, ਚਿੱਤਰ ਮਾਤਰ ਨਹੀਂ ਹੈ। '੧' =

ਇਕ; ਇਹ ਇਕ/ਏਕ, ਇਕਤਾ/ਏਕਤਾ ਅਥਵਾ ਇੱਕੋ ਦਾ ਭਾਵ ਦਰਸਾਉਂਦਾ ਹੈ। ਪੰਜਾਬੀ ਭਾਸ਼ਾ ਵਿਚ ਇਸ ਨੂੰ ਇਕ ਹੀ ਕਹਿਣਾ ਚਾਹੀਦਾ ਹੈ; ਏਕ ਸੰਸਕ੍ਰਿਤ, ਉਰਦੂ ਤੇ ਅਜੋਕੀ ਹਿੰਦੀ ਵਿਚ ਚਲਦਾ ਹੈ। ਪੜ੍ਹਨ ਤੇ ਬੋਲ ਚਾਲ ਵਿਚ ੧ਓ︎, ਇਕਓਅੰਕਾਰ ਕਰਕੇ ਉਚਾਰਿਆ ਜਾਂਦਾ ਹੈ; ਇਕ = ੧ ਪ੍ਰਤੇ ਇਕਓਅੰਕਾਰ ਸ਼ਬਦ ਚਿੰਨ੍ਹ ਨੂੰ ਹੋਰ ਗੰਭੀਰ ਤੇ ਸੁਆਦੀ ਬਣਾਉਂਦਾ ਹੈ। ਆਪਾਂ ਹੇਠਾਂ ਵਿਚਾਰ ਕਰਦੇ ਹਾਂ।

ਓਮ੍ = ਓ ੰ ; ਇਹ ਓ ੰ ਤਿੰਨ ਵਰਨਾਂ ਅ, ਉ ਤੇ ਮ੍ ਤੋਂ ਅ + ਉ + ਮ੍ = ਓ + ਮ੍ = ਓੰ ਬਣਿਆ ਹੈ; ਖ਼ਿਆਲ ਰਖਣਾ ਕਿ ਟਿੱਪੀ ਓ ਤੋਂ ਬਾਹਰ ਹੈ। ਇਹ ਵੀ ਖ਼ਿਆਲ ਰਖਣਾ ਕਿ 'ਓ' ਮੁਹਾਰਨੀ ਵਿਚ ਉੜੇ, 'ਉ' ਤੇ ਹੋੜੇ 'ੋ' ਦੇ ਮੇਲ ਨਾਲ ਉਪਜਿਆ ਦੀਰਘ ਸ੍ਵਰ ਚਿੰਨ੍ਹ 'ੋ' ਦੇ ਬਰਾਬਰ ਹੈ। ਸੰਸਕ੍ਰਿਤ ਵਿਚ ਓਮ੍ ਤੇ ਓਅਮ੍ = ਓਅੰ ਮਿਲਦੇ ਹਨ। ਬਾਣੀ ਵਿਚ ਓਅੰ ਤੇ ਅਜੋਕੀ ਪੰਜਾਬੀ ਵਿਚ ਓਮ ਪ੍ਰਯੋਗ ਵਿਚ ਹੈ ਜਿੱਥੇ ਮ (ਮੁਕਤਾ) = ਮ੍ (ਮ ਹਲਸ) + ਅ = ਮ੍ + ਅ = ਮ ਹੈ। ਇਹ ਵੀ ਜਾਨਣਾ/ਸਮਝਣਾ ਜ਼ਰੂਰੀ ਹੈ ਕਿ ਪੰਜਾਬੀ ਲਿਖਾਈ ਵਿਚ ਓ + ੰ (ਟਿੱਪੀ) = ਓ ੰ = ਓਅੰ ਹੈ। ਪੁਰਾਣੀ ਪੰਜਾਬੀ ਤੇ ਗੁਰਬਾਣੀ ਵਿਚ ਓ ਦੇ ਨਾਲ ਅਨੁਨਾਸਿਕ ਬਿੰਦੀ ਲਗਦੀ ਹੈ ਪਰ ਟਿੱਪੀ ਨਹੀਂ ਲਗਦੀ ਅਤੇ ਨਾ ਹੀ ਹਲਸ ਚਿੰਨ੍ਹ ਵਰਤਿਆ ਜਾਂਦਾ ਹੈ ਜਿਸ ਕਰਕੇ ਓਮ੍ = ਓਂ ਦੋਨੋਂ ਲਿੱਖੇ ਨਹੀਂ ਜਾਂਦੇ; ਚੇਤੇ ਰਹੇ ਕਿ ਗੁਰਬਾਣੀ ਤੇ ਅਜੋਕੀ ਪੰਜਾਬੀ ਵਿਚ ਹਲਸ ਵੀ ਲਿਖਣ ਦੀ ਝਿਜਕ ਹੈ। ਇਸ ਦੇ ਫਲਸਰੂਪ ਬਾਣੀ ਵਿਚ ਓਅੰ ਮਿਲਦਾ ਹੈ। ਅੱਗੇ ਹੋਰ ਵਿਚਾਰ ਹੋਵੇਗੀ।

ਓਅੰ ਅੱਖਰ ਦੇ ਭਾਰਤੀ ਸਭਿਅਤਾ ਤੇ ਸਾਹਿਤ ਵਿਚ ਕਈ ਅਰਥ ਹਨ; ਜਿਵੇਂ ਕਿ:

- ਅਥਾ = ਅੱਛਾ = ਹਾਂ। ਸੰਵਾਦ/ਵਿਵਾਦ ਵਿਚ ਤੇ ਬਾਤਾਂ ਪਾਉਣ ਵੇਲੇ ਬਾਰ ਬਾਰ ਫੇਰ ਜਾਂ ਅੱਛਾ ਇਸ ਦੇ ਅਰਥ ਲਏ ਜਾਂਦੇ ਹਨ। ਅਸਲ ਭਾਵ ਇਹ ਹੁੰਦਾ ਹੈ ਕਿ ਸਰੋਤਾ ਜਾਗਦਾ ਜਾਂ ਧਿਆਨਪੂਰਵਕ ਰਹੇ। ਬਾਤਾਂ ਪਾਉਣਾ ਤੇ ਸੁਣਨਾ ਇਕ ਪੁਰਾਣਾ ਵਿੱਦਿਆ ਪਰਸਾਰ/ਪ੍ਰਾਪਤੀ ਦਾ, ਅੱਜਕੱਲ੍ਹ ਨਾਲੋਂ ਜ਼ਿਆਦਾ ਜ਼ਰੂਰੀ ਸਾਧਨ ਸੀ।
- ਪਵਿੱਤਰ ਅੱਖਰ ਸਮਝ ਕੇ ਪੁਸਤਕਾਂ ਤੇ ਹੋਰ ਕੰਮਾਂ ਦੇ ਅਰੰਭ ਤੇ ਅੰਤ ਵਿਚ ਮੰਗਲ ਜਾਂ ਕਲਿਆਣਕਾਰੀ ਮੰਨਿਆ ਜਾਂਦਾ ਹੈ। ਖ਼ਾਹਿਸ਼ ਹੁੰਦੀ ਹੈ ਕਿ ਕਾਰ-ਵਿਹਾਰ ਵਿਚ ਵਿਘਨ ਨ ਪਵੇ।
- ਓਮ੍ ਦੇ ਅੰਸ਼ ਅ, ਉ ਤੇ ਮ੍ ਤ੍ਰਿ-ਮੂਰਤਿ ਵਿਚ ਕ੍ਰਮਵਾਰ ਸ਼ਿਵ, ਵਿਸ਼ਨੂ ਤੇ ਬ੍ਰਹਮਾ ਦੇ ਸੂਚਕ ਮੰਨੇ ਜਾਂਦੇ ਹਨ। ਇਹ ਤਿੰਨ ਵਿਅਕਤੀਆਂ ਦਾ ਕਾਜ, ਉਤਪਤਿ ਤੋਂ ਲੈ ਕੇ ਪਰਲੈ ਤਕ, ਸੰਸਾਰ ਦਾ ਪਾਲਣ/ਚਾਲਣ ਕਰਨਾ ਦੱਸਿਆ ਜਾਂਦਾ ਹੈ।
- ਇਸ ਤੋਂ ਬਿਨਾਂ ਓਮ੍ ਦੇ ਹੋਰ ਵੀ ਅਰਥ ਹਨ; ਜਿਵੇਂ: ਭੂਤ, ਵਰਤਮਾਨ ਤੇ ਭਵਿਖਤ ਕਾਲ ਆਦਿਕ, ਆਦਿਕ।

'ਕਾਰ', ਕਰ੍ ਧਾਤੂ ਤੋਂ ਉਤਪੰਨ ਹੈ; ਇਹ ਪ੍ਰਤੇ (ਪਛੇਤਰ ਵਧੇਤਰ) ਰੂਪ ਵਿਚ ਦੋ ਅਰਥ ਦਿੰਦਾ ਹੈ : ੧. ਜਿਵੇਂ ਲੋਹਕਾਰ, ਸਵਰਨਕਾਰ ਵਿਚ; ਸਮਾਸ ਵਿਚ ਪਛੇਤਰ ਲਗ ਕੇ 'ਕਰਨੇਵਾਲਾ' ਦਾ ਅਰਥ ਹੈ। ਇਸ ਸ਼੍ਰੇਣੀ ਦੇ ਕੁਝ ਹੋਰ ਉੱਘੇ ਸ਼ਬਦ: ਏਕੰਕਾਰ, ਕਲਾਕਾਰ, ਨਿਰਤਕਾਰ, ਤੇ ਫ਼ਨਕਾਰ ਫ਼. ਹਨ। ੨. ਜਿਵੇਂ ਥਪਕਾਰ, ਝੰਕਾਰ, ਹਾਹਾਕਾਰ ਵਿਚ; ਨਿਰੰਤਰਤਾ ਜਾਂ 'ਲਗਾਤਾਰ' ਕ੍ਰਿਆ ਦਾ ਭਾਵ ਹੈ; ਕਾਰ ਲਗਾਤਾਰ ਧਵਨੀ ਦਾ ਸੂਚਕ ਵੀ ਹੈ। ਇਸ ਸ਼੍ਰੇਣੀ ਦੇ ਹੋਰ ਸ਼ਬਦ: ਅਹੰਕਾਰ, ਫੁਣਕਾਰ, ਟਣਕਾਰ, ਧੱਤਕਾਰ, ਫਿਟਕਾਰ ਆਦਿ ਆਦਿ ਹਨ। ਕਾਰ ਸੇਵਾ ਵਿਚ ਕਾਰ ਪ੍ਰਤੇ ਨਹੀਂ; ਇਸ ਦਾ ਅਰਥ ਹੈ ਹੱਥ ਵਾਲੀ i.e. manual; ਕਰ ਦਾ ਅਰਥ ਹੱਥ ਹੈ। ਗੋਲ/ਚੱਕਰ ਦੀ ਲਕੀਰ, ਕਾਰ (ਮੋਟਰ) ਆਦਿ ਵੀ ਹੋਰ ਪਦ ਹਨ। ਕਾਰ ਸੰਗਿਆ ਤੇ ਕਾਰ ਪ੍ਰਤੇ ਦੇ ਅਰਥ ਭੇਤਾਂ ਵਿਚ ਗ਼ਲਤੀ ਨਹੀਂ ਹੋਣੀ ਚਾਹੀਦੀ। ਸੰਦਰਭ ਤੋਂ ਨਿਰਨਾ ਕਰੋ।

ਸੋ ਗੁਰੂ ਜੀ ਨੇ ੧ + ਓਅੰ + ਕਾਰ = ੧ੴ ਅਰਥ 'ਇਕ-ਸਰਬ-ਕਾਰ' ਲਈ ਅੱਖਰੀ ਚਿੰਨ੍ਹ ਸਿਰਜਿਆ ਹੈ; ਇਹ ਇਕ ਪਰਮ-ਕਰਤਾ ਅਥਵਾ ਇਕ ਕਰਤਾਪੁਰਖ ਦਾ ਪਰਤੀਕ ਹੈ, ਪਰ ਵਿਚਾਰ ਕਰਨੀ ਕਿ ਉਚਾਰਣ ਵਿਚ ਕਾਰ ਪਛੇਤਰ ਲਾ ਕੇ ਇਸ ਦੇ ਅਰਥ ਸਰਬ-ਕਾਰ (Do-all) ਵਿਚ ਬਦਲ ਗਏ ਹਨ। ਇਸ ਦਾ ਅਰਥ ਨਿਰੰਜਣ ਅਥਵਾ ਵਾਹਿਗੁਰੂ ਹੈ। ਸਮਸਤ ਪਦਾਂ ਦੇ ਅਰਥ, ਅੰਸ਼ ਪਦਾਂ ਨਾਲੋਂ ਭਿੰਨ-ਭਿੰਨ ਹੋ ਜਾਂਦੇ ਹਨ; ਜਿਵੇਂ : 'ਕਾਲਮੁਖਾ' ਨਾ ਤੇ ਕਾਲਾ ਹੈ ਅਤੇ ਨਾ ਹੀ ਮੁਖ ਹੈ; ਇਹ ਤਾਂ ਇਕ ਆਦਮੀ ਹੈ। ਇਕ ਹੋਰ ਮਿਸਾਲ ਹੈ ਚਰਨ-ਕਮਲ; ਇਹ ਨਾ ਚਰਨ ਹੈ ਤੇ ਨਾ ਕਮਲ ਹੈ। ਇਸਦਾ ਅਨੁਵਾਦ ਕਮਲ ਦੇ ਪੈਰਾਂ ਵਾਲਾ ਨਾਲੋਂ ਮਨੋਰਮ ਜ਼ਿਆਦਾ ਉਚਿਤ ਹੈ। ੧ੴ ਪਰਿਭਾਸ਼ਿਕ ਪੱਧਰ 'ਤੇ ਪਾਰਬ੍ਰਹਮ, ਰੱਬ, ਗੌਡ (God) ਆਦਿ ਨਾਲੋਂ ਨਿਆਰਾ ਹੈ। ਇਹ ਸਿੱਖ ਧਰਮ ਦੀ ਪਹਿਲੀ ਵਿਲੱਖਣਤਾ ਹੈ। ੧ੴ = ਵਾਹਿਗੁਰੂ ਹੈ ਅਤੇ ਇਸ ਦੀ ਪਰਿਭਾਸ਼ਾ ਵੀ ਮੂਲ-ਤੱਤ ਦੇ ਬਰਾਬਰ ਹੈ, ਸੋ ਜਪੁ ਬਾਣੀ ਤੋਂ ਪਹਿਲੀ ਸਾਰੀ ਕਿਰਤ ਮੂਲਸੂਤਰ ਹੈ। ਇਹ ਜੋ ਸਾਰੇ ਗੁਰੂ ਗ੍ਰੰਥ ਵਿਚ ਬਾਰ-ਬਾਰ ਪਰਧਾਨ ਸੂਤਰ ਦੀ ਸਥਿਤੀ ਅਨੁਸਾਰ ਹੈ, ਵਿਕਾਸ ਰੂਪ ਪਰਮਪੁਰਖ ਹੈ। ਪੂਰਣ ਬਾਣੀ ਪੜ੍ਹ ਕੇ ਇਹ ਸਭ ਹੋਰ ਸਪਸ਼ਟਤਾ ਨਾਲ ਜਾਣਿਆ ਜਾਂਦਾ ਹੈ। ਜਿੱਥੇ ਮੂਲ-ਸੂਤਰ, ਇਸ ਦੀਆਂ ਕੁਝ ਉਪਾਧੀਆਂ ਹਟਾ ਕੇ ਛੋਟੇ ਰੂਪ ਵਿਚ ਵਰਤਿਆ ਗਿਆ ਹੈ, ਓਥੇ ੧ੴ ਦੀ ਆਭਾ ਵਿਚ ਕੋਈ ਅੰਤਰ ਨਹੀਂ ਆਇਆ ਤੇ ਨਾ ਆਉਣਾ ਚਾਹੀਦਾ ਹੈ; ੧ੴ ਦੀਆਂ ਹੋਰ ਬਹੁਤ ਉਪਾਧੀਆਂ ਗੁਰੂ ਗ੍ਰੰਥ ਵਿਚ ਹਨ ਜੋ ਮੂਲ-ਤੱਤ ਦੀ ਪਰਿਭਾਸ਼ਾ ਵਿਚ ਨਹੀਂ ਵਰਤੀਆਂ ਗਈਆਂ, ਪਰ ਉਹ ਵੀ ੧ੴ ਦੀਆਂ ਉਪਾਧੀਆਂ ਹਨ। ਭਾਸ਼ਾ ਦੇ ਹਰ ਸ਼ਬਦ ਦਾ ਆਪਣਾ ਵਿਅਕਤੀਗਤ ਰੂਪ ਹੁੰਦਾ ਹੈ ਜੋ ਇਸ ਦੀ ਵਿਆਕਰਣਿਕ ਸਥਿਤੀ ਤੇ ਇਸ ਦੇ ਪ੍ਰਯੋਗ ਦੇ ਇਤਿਹਾਸ 'ਤੇ ਆਧਾਰਤ ਹੈ; ਇਸ ਨੂੰ ਲਿਖਣ ਵਾਲਾ ਤੇ ਬੋਲਣ ਵਾਲਾ ਹੀ ਬਦਲ ਸਕਦਾ ਹੈ ਪਰ ਪੜ੍ਹਨ ਵਾਲਾ ਨਹੀਂ। ਪੜ੍ਹਨ ਵਾਲੇ ਨੇ ਯਤਨ ਕਰਕੇ ਲਿਖਤ ਵਿਚ ਉਸ ਦੇ ਪ੍ਰਯੋਗ ਨੂੰ ਸਮਝਣਾ ਹੈ।

'ਕਾਰ' ਪ੍ਰਤੇ ਜਾਂ ਤਾਂ ਵਿਸਤ੍ਰਿਤ ਟਿੱਪੀ ਵਿਚ ਹੀ ਹੈ ਤੇ ਜਾਂ ੧ੴ ਦੀ ਸਰਵ-ਸ਼ਕਤੀ-ਸ਼ੀਲਤਾ ਦਰਸਾਓਣ ਲਈ ਸਿਰਫ਼ ਵਚਨਾਂ ਵਿਚ ਪ੍ਰਯੋਗ ਕੀਤਾ ਗਿਆ ਹੈ।

ਜਿਵੇਂ ਅੱਗੇ ਵਿਸ਼ੇਸ਼ ਵਿਚਾਰ ਵਿਚ ਦਰਸਾਇਆ ਜਾਵੇਗਾ ਕਿ ਓਅੰ, ਓਅੰਕਾਰ ਤੇ ਇਕੰਕਾਰ ਆਦਿ ਸ਼ਬਦ ਬਾਣੀ ਵਿਚ ਪ੍ਰਯੋਗ ਕੀਤੇ ਗਏ ਹਨ।

ਇਕ ਹੋਰ ਗੱਲ ਵੀ ਜ਼ਰੂਰ ਕਰਨ ਵਾਲੀ ਹੈ। ਇਹ ਹਿੰਦੀ ਲਿੱਪੀ ਤੋਂ ਝਕ + ओम् = १ + ॐ = १ॐ ਬਣਾਇਆ ਜਾ ਸਕਦਾ ਹੈ ਤੇ ਇਹ ੴ ਨਾਲ ਮਿਲਦਾ ਹੈ। ਜਿੱਥੇ ੴ ਵਿਚ ਟਿੱਪੀ ਸਜੇ ਪਾਸੇ ਨੂੰ ਹੈ, ਹਿੰਦੀ/ਸੰਸਕ੍ਰਿਤ ਦੇ १ॐ ਵਿਚ ਅਨੁਨਾਸਿਕ, ँ , ਜਿਸ ਨੂੰ ਚੰਦ (ਚਾਂਦ) ਵੀ ਕਹਿੰਦੇ ਹਨ, ਉਤਲੇ ਪਾਸੇ ਰੱਖਿਆ ਹੋਇਆ ਹੈ। ਨਾ ੴ ਵਿਚ ਤੇ ਨਾ ਹਿੰਦੀ ਦੇ ਚਿੰਨ੍ਹ ਵਿਚ ਕੋਈ ਵਾਧੂ ਕਾਰ ਦਾ ਨਿਸ਼ਾਨ ਨਜ਼ਰ ਆਉਂਦਾ ਹੈ। ੴ , ਇਕਓਅੰ ਜਾਂ ਇਕਓਅੰਕਾਰ ਹੈ। ਸੋ ੴ ਸਿੱਖ ਧਰਮ (ਸੱਚ ਧਰਮ) ਦਾ ਚਿੰਨ੍ਹ ਹੈ ਜੋ ਕਿਸੇ ਹੋਰ ਲਿੱਪੀ - ਰੋਮਨ, ਹਿੰਦੀ, ਜਾਂ ਕੋਈ ਹੋਰ - ਵਿਚ ਕਿਸੇ ਵੀ ਵਿਧੀ ਨਾਲ ਉਤਾਰਿਆ ਨਹੀਂ ਜਾ ਸਕਦਾ। ਜੋ ਇਹ ਕਰਦੇ ਹਨ, ਭੁਲ ਕਰਦੇ ਹਨ। ਇਹ ਆਪਣੇ ਰੂਪ ਵਿਚ ਹੀ ਲਿਖਿਆ ਜਾਂ ਲਕਸ਼ਿਆ/ਲੱਖਿਆ ਜਾਣਾ ਚਾਹੀਦਾ ਹੈ।

ਸੰਸਕ੍ਰਿਤ ਜਾਂ ਹਿੰਦੀ ਵਿਚ ਓਮ੍ = ओम् ਨਾਲ ਕਾਰ ਪ੍ਰਤੇ ਲਗਾ ਕੇ ਓਅੰਕਾਰ ਬੋਲਦੇ ਹਨ ਪਰ ਔਮ੍ ਚਿੰਨ੍ਹ ਵਿਚ ਕੋਈ ਕਾਰ ਲਈ ਲਕੀਰ ਨਹੀਂ ਲਾਉਂਦੇ। ਉਨ੍ਹਾਂ ਦੇ ਓਅੰਕਾਰ ਦਾ ਅਰਥ ਹੈ 'ਓਮ੍' ਧਵਨਿ (ਧੁਨੀ)।

## ਵਿਸ਼ੇਸ਼ ਵਿਚਾਰ

ਥੱਲੇ ਇਕਓਅੰਕਾਰ ਦੇ ਉਦਾਹਰਣਾਂ ਤੋਂ ਪਰੇ, ਗਉੜੀ ਬਾਵਨ ਅਖਰੀ ਵਿਚੋਂ ਮਹਲਾ ਪ ਦੀਆਂ ਪਹਿਲੀਆਂ ਦੋ ਪਉੜੀਆਂ ਹਨ ਅਤੇ ਇਕ ਹੋਰ ਸਲੋਕ ਹੈ। ਇਨ੍ਹਾਂ ਦੋਹਾਂ ਪਉੜੀਆਂ ਤੇ ਸਲੋਕ ਵਿਚ ਓਅੰ ਦਾ ਪ੍ਰਯੋਗ ਅਦੁੱਤਾ ਹੈ ਯਾਨੀ ਬਾਣੀ ਵਿਚ ਕਿਤੇ ਹੋਰ ਨਹੀਂ ਮਿਲਦਾ। ਜਿਵੇਂ ਉੱਪਰ ਕਹਿ ਆਏ ਹਾਂ, ਸੰਸਕ੍ਰਿਤ ਵਿਆਕਰਣ ਦੇ ਆਧਾਰ 'ਤੇ ਅ ਤੇ ਉ ਮਿਲ ਕੇ ਅਉ = ਓ ਹੋ ਜਾਂਦਾ ਹੈ। ਮੁਕਤਾ ਰਹਿਤ ਮ ਯਾਣੀ ਮ੍= ਟਿੱਪੀ, ' ੰ ', ਅਨੁਨਾਸਿਕ ਚਿੰਨ੍ਹ ਬਣ ਜਾਂਦਾ ਹੈ; ਇਹ ਟਿੱਪੀ ਸੱਜੇ ਹੱਥ ਨੂੰ ਵਧੇਰੇ ਲਮਕਾਈ ਹੋਈ ਵਰਤੀ ਜਾਂਦੀ ਹੈ। ਇਹ ਦੋ ਅੰਸ਼ ਮਿਲ ਕੇ ਓ + ਮ੍ = ਓ + ੰ = ਓ ੰ ਹੋ ਜਾਂਦੇ ਹਨ। ਗੁਰੂ ਜੀ ਨੇ ਐੜਾ = ਅ, ਨੂੰ ਟਿੱਪੀ ਦਾ ਵਾਹਨ ਬਣਾ ਕੇ ਟਿੱਪੀ ਦੇ ਸਥਾਨ ਅੰ ਲਗਾ ਕੇ ਇਸ ਓ ੰ ਪਦ ਦਾ ਓਅੰ ਕਰ ਦਿੱਤਾ ਹੈ। ਇਹ ਕਰਨ ਦਾ ਕੀ ਕਾਰਣ ਹੈ ਇਸ ਤੇ ਜਿੰਨਾ ਚਿਰ ਵਿਵਾਦ ਨਹੀਂ ਹੈ, ਬਹੁਤ ਕਿਆਸ ਦੀ ਲੋੜ ਨਹੀਂ, ਪਰ ਜੇ ਅਸੀਂ ਟਿੱਪੀ ਨੂੰ ਲਗ-ਮਾਤਰਾ ਮੰਨਦੇ ਹਾਂ ਤਾਂ 'ਅ' ਚਿੰਨ੍ਹ ਦੀ ਅ + ੰ = ਅੰ ਵਿਚ ਆਪਣੀ ਕੋਈ ਸਾਰਥਕਤਾ ਨਹੀਂ ਹੈ ਕੇਵਲ ਇਹ ਚਿੰਨ੍ਹ ਲਗਾਂ ਮਾਤਰਾਂ ਦਾ ਵਾਹਨ ਹੈ। ਸੋ ਓਅੰ = ਓ ੰ। ਇਕ ਹੋਰ ਵਿਚਾਰ ਇਹ ਵੀ ਹੈ ਕਿ ਅੰ ਜਦ ਟਿੱਪੀ ਦੇ ਰੂਪ ਵਿਚ ਓ ਨਾਲ ਜੋੜਿਆ ਜਾਂਦਾ ਹੈ ਤਾਂ ਟਿੱਪੀ ਲੰਮੀ ਕਰਕੇ 'ਓ' ਦੇ ਉਤਲੇ ਸੱਜੇ ਪਾਸੇ ਨੂੰ ਮੁੜੇ ਹੋਏ ਡੰਡੇ ਨਾਲ ਜੋੜੀ ਜਾਂਦੀ ਹੈ। ਜੇ ਅੰ ਵਿੱਚੋਂ ਅ ਛੇਕ ਦਿੱਤਾ ਜਾਵੇ ਤਾਂ ਓ + ਅੰ = ਓੰ ; ਫਿਰ ੧ + ਓ ੰ = ੧ਓ ੰ = ੴ। ਇਸ ਦਾ ਉਚਾਰਨ ਚਾਹੀਦਾ ਹੈ ਇਕਓਅੰ = ੧ਓਮ੍। ਇਹ ਬਹੁਤ ਉਚਿਤ ਹੈ ਕਿਉਂਕਿ

ਜਿਵੇਂ ਉੱਤੇ ਕਹਿ ਆਏ ਹਾਂ ਕਿ ਓ ਨਾਲ ਟਿੱਪੀ ਨਹੀਂ ਲਗਦੀ, (ਬਿੰਦੀ ਲਗਦੀ ਹੈ) ਪਰ ਜੇ ਕਲਾਕਾਰ ਉਤਲੇ ਸੱਜੇ ਹੱਥ ਵੱਲ ਨੂੰ ਲਮਕਦੇ ਡੰਡੇ ਨਾਲ ਟਿੱਪੀ ਨੂੰ ਵੱਡਾ ਕਰਕੇ ਤੇ ਅੰ ਸਮਝਕੇ ਲਾ ਦੇਵੇ ਤਾਂ ਕੋਈ ਹਰਜ ਨਹੀਂ; ਸ਼ੰਕੇ ਵਾਲੀ ਗੱਲ ਨਹੀਂ ਹੈ। ਓ ਸ੍ਵਰ ਨੂੰ, ਖੁੱਲ੍ਹੇ ਮੂੰਹ ਵਾਲਾ ਊੜਾ ਕਹਿਣਾ ਉਚਿਤ ਨਹੀਂ ਕਿਉਂਕਿ ਇਹ ਤਾਂ ਅ + ਉ ਦਾ ਓ ਚਿੰਨ੍ਹ ਹੈ; ਇਹ ਤਾਂ ਦੋ ਲਘੁ ਸ੍ਵਰਾਂ ਤੋਂ ਬਣਿਆ ਗੁਰੂ ਲਗ/ਅੱਖਰ ਹੈ। ਇਹ ਤਾਂ ਹੋੜਾ = 'ੋ' ਦੇ ਸਮਾਨ ਹੈ।

ਸਭ ਤੋਂ ਮਹੱਤਵਪੂਰਨ ਇਹ ਹੈ ਕਿ ਇਸ ਨਵੇਂ ਪਦ ਦੇ ਅਰਥ ਹਨ ਵਾਹਿਗੁਰੂ। ਇਹ ਪ੍ਰਯੋਗ ਉਸੇ ਢੰਗ ਨਾਲ ਹੈ ਜਿਵੇਂ ਰਾਮ, ਹਰੀ ਆਦਿ ਦਾ ਪ੍ਰਯੋਗ ਹੈ। ਬਾਣੀ ਵਿਚ ਰਾਮ, ਹਰੀ, ਜਗਦੀਸ, ਵਾਹਿਗੁਰੂ ਦੀਆਂ ਉਪਾਧੀਆਂ ਹਨ ਪਰ ਓਅੰ ਨਾਂ ਹੈ ਉਪਾਧੀ ਨਹੀਂ; ਨਾਂ ਦੀ ਪਰਿਭਾਸ਼ਾ ਤੇ ਵਿਆਖਿਆ ਉਪਾਧੀਆਂ ਵਰਤਕੇ ਕੀਤੀ ਗਈ ਹੈ।

## ਤਾਲਿਕਾ

**ਰਚੈਤਾ, ਸ਼ਬਦ ਤੇ ਸ਼ਬਦਾਂ ਦੀ ਗਿਣਤੀ**

| | ਕਬੀਰ | ਮ: ੧ | ਮ: ੩ | ਮ: ੪ | ਮ: ੫ | ਕੁੱਲ |
|---|---|---|---|---|---|---|
| ਓਅੰ | - | - | - | - | ੩ | ੩ |
| ਓਅੰਕਾਰ | ੨ | - | - | - | - | ੨ |
| ਓਅੰਕਾਰੁ | - | ੨ | - | - | - | ੨ |
| ਓਅੰਕਾਰਿ | - | ੬ | ੧ | ੧ | ੨ | ੧੦ |
| ਓਨਮ | - | ੨ | - | - | - | ੨ |
| ਏਕੰ | - | ੧ | - | - | - | ੧ |
| ਏਕੰਕਾਰ | - | - | - | - | ੪ | ੪ |
| ਏਕੰਕਾਰਾ | - | - | - | - | ੩ | ੩ |
| ਏਕੰਕਾਰਿ | - | - | - | - | ੧ | ੧ |
| ਏਕੰਕਾਰੀ | - | - | - | - | ੧ | ੧ |
| ਏਕੰਕਾਰੁ | - | ੧੩ | ੧ | ੧ | ੧੦ | ੨੫ |
| ਏਕੰਕਾਰੇ | - | - | - | - | ੧ | ੧ |
| ਏਕੰਕਾਰੈ | - | - | - | - | ੧ | ੧ |
| ਏਕੰਕਾਰੰ | - | - | - | - | ੧ | ੧ |
| ਕੁੱਲ | ੨ | ੨੪ | ੨ | ੨ | ੨੭ | ੫੭ |

ਹੁਣ ਉਪ੍ਰੋਕਤ ਤਾਲਿਕਾ ਨੂੰ ਧਿਆਨ ਵਿਚ ਰੱਖ ਕੇ ਓਅੰ, ਓਅੰਕਾਰ ਤੇ ੴ ਚਿੰਨ੍ਹ (ਸ਼ਬਦ ਤੇ ਨੀਸਾਣੁ) ਦੀ ਵਿਵੇਚਨਾ ਕਰਦੇ ਹਾਂ। ਇਸ ਤਾਲਿਕੇ ਨੂੰ ਤੱਕਣ ਤੇ ਸਭ ਪਤਾ ਲਗ ਜਾਵੇਗਾ ਕਿ ਇਸ ਵਿਚ ਕੀ ਹੈ। ਇਹ ੫੫ ਪ੍ਰਯੋਗ ਵਿਚਾਰ ਲਈ ਕਾਫ਼ੀ ਹਨ; ੫੭ ਵਿਚੋਂ ੨ ਪ੍ਰਯੋਗ ਓਨਮ ਦੇ ਹਨ।

***ਸੂਚਨਾ :*** ਸਾਰੇ ਉਦਾਹਰਣਾਂ ਵਿਚੋਂ ਕੁਝ ਦੇ ਅਰਥ ਕਰ ਦਿੱਤੇ ਹਨ, ਬਾਕੀ ਸਮਝ ਆ ਜਾਣਗੇ ਨਹੀਂ ਤਾਂ ਉੱਦਮ ਕਰ ਲੈਣਾ। ਆਓ ਹੁਣ ਇਨ੍ਹਾਂ ਤੇ ਕ੍ਰਮਵਾਰ ਵਿਚਾਰ ਕਰੀਏ:

**(ੳ) ਓਅੰ ਤੇ ਓਅੰਕਾਰ ਆਦਿ:** ਸਮੇਂ ਨੂੰ ਮੁਖ ਰਖਕੇ ਉਦਾਹਰਣ ਕਬੀਰ ਜੀ ਤੋਂ ਸ਼ੁਰੂ ਕਰਦੇ ਹਾਂ।

- **ਓਅੰਕਾਰ ਆਦਿ ਮੈ ਜਾਨਾ॥ ਲਿਖਿ ਅਰੁ ਮੇਟੈ ਤਾਹਿ ਨ ਮਾਨਾ॥ ਓਅੰਕਾਰ ਲਖੈ ਜਉ ਕੋਈ॥ ਸੋਈ ਲਖਿ ਮੇਟਣਾ ਨ ਹੋਈ॥ ਕਬੀਰ॥ ੩੪੦-੮॥** **ਅਰਥ:-** ਓਅੰਕਾਰ ਨੂੰ ਮੈਂ ਪਹਿਲਾਂ ਜਾਣਿਆਂ ਹੈ। ਤੇ (ਕੋਈ ਉਸ ਓਅੰਕਾਰ) ਨੂੰ ਲਿਖਕੇ (ਚਿੱਤਰ ਕੇ) ਫਿਰ ਮੇਟਦਾ ਹੈ, ਮੈਂ ਇਸ (ਗੱਲ) ਨੂੰ ਨਹੀਂ ਮੰਨਦਾ। ਜੋ ਕੋਈ ਓਅੰਕਾਰ ਦਾ ਚਿੰਨ੍ਹ/ਲੱਛਣ ਮਨ ਵਿਚ ਚਿਤਾਰਦਾ ਹੈ, ਉਸ ਚਿੱਤਰ ਨੂੰ ਮਿਟਾਣਾ/ਮੇਟਣਾ ਸੰਭਵ ਨਹੀਂ।

ਕਬੀਰ ਜੀ ਦੇ ਇੱਕੋ ਉਦਾਹਰਣ ਵਿਚ **'ਓਅੰਕਾਰ'** ਦੋ ਵਾਰੀ ਅਇਆ ਹੈ। ਇਹ ਓਅੰਕਾਰ ਸ਼ਬਦ ਦੇ ਪ੍ਰਯੋਗ ਦਸਦੇ ਹਨ ਕਿ ਇਹ ਸੰਬੰਧਕੀ ਪਦ ਹੈ। ਇਸ ਦਾ ਅੰਤਮ 'ਰ' ਔਂਕੜ '੍ਰ' ਰਹਿਤ ਹੈ। ਇਸ ਨਾਲ ਸੰਬੰਧਕ ਪਦ 'ਨੂੰ' ਲਗਣਾ ਚਾਹੀਦਾ ਹੈ ਪਰ ਲੋਪ ਹੈ।

- ਰਾਮਕਲੀ ਮ: ੧ ਦਖਣੀ **ਓਅੰਕਾਰੁ**॥ ੯੨੯-੧੮॥ ਏਥੇ 'ਓਅੰਕਾਰੁ', 'ਜਪੁ' ਵਾਂਗ ਇਸ ਬਾਣੀ ਦਾ ਨਾਂ ਹੈ। ਇਸ ਬਾਣੀ ਦਾ ਅਧਿਐਨ ਲਾਭਦਾਇਕ ਹੋਵੇਗਾ।
- **ਓਅੰਕਾਰਿ** ਬ੍ਰਹਮਾ ਉਤਪਤਿ॥ **ਓਅੰਕਾਰੁ** ਕੀਆ ਜਿਨਿ ਚਿਤਿ॥ **ਓਅੰਕਾਰਿ** ਸੈਲ ਜੁਗ ਭਏ॥ **ਓਅੰਕਾਰਿ** ਬੇਦ ਨਿਰਮਏ॥ **ਓਅੰਕਾਰਿ** ਸਬਦਿ ਉਧਰੇ॥ **ਓਅੰਕਾਰਿ** ਗੁਰਮੁਖਿ ਤਰੇ॥ **ਓਨਮ** ਅਖਰ ਸੁਣਹੁ ਬੀਚਾਰੁ॥ **ਓਨਮ** ਅਖਰੁ ਤ੍ਰਿਭਵਣ ਸਾਰੁ॥ ਮ: ੧॥ ੯੨੯-੧੯॥ **ਅਰਥ:-** ਓਅੰਕਾਰ ਦੁਆਰਾ ਬ੍ਰਹਮਾ ਦਾ ਜਨਮ ਹੋਇਆ। ਜਿਸ ਬ੍ਰਹਮਾ ਨੇ ਓਅੰਕਾਰ ਚਿਤ ਵਿਚ ਸੇਵਿਆ ਹੈ। ਓਅੰਕਾਰ ਦੁਆਰਾ ਠੋਸ ਖੰਡ ਬ੍ਰਹਮੰਡ ਆਦਿ ਤੇ ਜੁਗਾਦਿ ਹੋਂਦ ਵਿਚ ਆਏ। ਓਅੰਕਾਰ ਦੁਆਰਾ ਵੇਦ ਰਚੇ ਗਏ। 'ਓਅੰਕਾਰਿ' ਦੇ ਸ਼ਬਦ ਦੁਆਰਾ ਸਭ ਬਚੇ ਹਨ। ਗੁਰਮੁਖ (ਬੰਦੇ) ਓਅੰਕਾਰ ਦੀ ਸੱਤਾ ਨਾਲ ਤਰੇ ਹਨ। (ਹੇ ਸਜਨੋਂ) ਓਅੰ ਨਮਹ ਅੱਖਰ ਸੁਣੋ ਤੇ ਵਿਚਾਰੋ। ਏਹ ਓਅੰ ਨਮਹ ਅੱਖਰ ਵਿਸ਼ਵ ਦੀ ਮੂਲਸਾਰ ਹੈ। **ਪਦ ਅਰਥ :- ਓਨਮ - ਓਅੰ** ਨਮਹ ਦਾ ਸੰਖੇਪ ਹੈ ਤੇ ਅਰਥ ਹਨ : **ਓਅੰ** ਤੈਨੂੰ ਨਮਸਕਾਰ ਹੈ; ਇਹ **ਓਅੰ** ਭਾਰਤੀ ਸ਼ਾਸਤਰੀਆ ਓਮ੍ ਨਹੀਂ ਹੈ।
- ਤਿਨ ਜਾਤਿ ਨ ਪਤਿ ਨ ਕਰਮੁ ਜਨਮੁ ਗਵਾਇਆ॥ ਮਨਿ ਜੂਠੈ ਵੇਜਾਤਿ ਜੂਠਾ ਖਾਇਆ॥ ਬਿਨੁ ਸਬਦੈ ਆਚਾਰੁ ਨ ਕਿਨ ਹੀ ਪਾਇਆ॥ ਗੁਰਮੁਖਿ **ਓਅੰਕਾਰਿ** ਸਚਿ ਸਮਾਇਆ॥ ਮ: ੧॥ ੧੨੮੫-੮॥ **ਅਰਥ:- (ਅੰਤਮ ੨ ਪੰਕਤੀਆਂ)**। ...। ਸਬਦ ਦੇ ਬਿਨਾਂ ਕਿਸੇ ਨੇ ਵੀ (ਗੁਣੀ) ਆਚਾਰ ਨਹੀਂ

ਖੱਟਿਆ। ਗੁਰਮੁਖ(ਿ), ਓਅੰਕਾਰਿ ਸੱਚ (ਓਅੰਕਾਰ ਦੇ ਸੱਚ) ਵਿਚ ਸਮਾਇਆ ਹੈ ਪਦ ਅਰਥ:- ਗੁਰਮੁਖਿ - ਗੁਰਮੁਖ, ਇਹ ਪਦ ਸੰਗਿਆ, ਕਰਤਾ ਕਾਰਕ, ਇਕ ਵਚਨ ਹੈ। **ਓਅੰਕਾਰਿ** - ਸੰਬੰਧਕੀ ਕਾਰਕ, ਇਸ ਨਾਲ ਸੰਬੰਧਕ - ਦਾ/ਦੀ, ਵਿਚ - ਸੰਬੰਧਕ ਲਗ ਕੇ ਅਰਥ ਹੁੰਦੇ ਹਨ। **ਓਅੰਕਾਰੁ** - ਸਾਧਾਰਨ ਕਾਰਕ ਹੈ।

- **ਓਅੰਕਾਰਿ ਸਭ ਸ੍ਰਿਸਟਿ ਉਪਾਈ॥ ਸਭੁ ਖੇਲੁ ਤਮਾਸਾ ਤੇਰੀ ਵਡਿਆਈ॥ ਆਪੇ ਵੇਕ ਕਰੇ ਸਭਿ ਸਾਚਾ ਆਪੇ ਭੰਨਿ ਘੜਾਇਦਾ।** ਮ: ੩॥ ੧੦੬੧-੧੬॥ **ਅਰਥ ਪੰਕ. ੧:-** ਓਅੰਕਾਰ ਨੇ ਸਾਰੀ ਸ੍ਰਿਸ਼ਟਿ ਪੈਦਾ ਕੀਤੀ ਹੈ। ...। **ਪਦ ਅਰਥ:-** ਵੇਕ - ਵਿਵੇਕ ਜੀਵ (ਕਈ ਤਰ੍ਹਾਂ ਦੇ।
- **ਓਅੰਕਾਰਿ ਏਕੋ ਰਵਿ ਰਹਿਆ ਸਭੁ ਏਕਸ ਮਾਹਿ ਸਮਾਵੈਗੋ॥ ਏਕੋ ਰੂਪੁ ਏਕੋ ਬਹੁ ਰੰਗੀ ਸਭੁ ਏਕਤੁ ਬਚਨਿ ਚਲਾਵੈਗੋ॥** ਮ: ੪॥ ੧੩੧੦-੮॥ **ਅਰਥ:** ਇੱਕੋ ਓਅੰਕਾਰ ਸਰਵ ਵਿਆਪਿਕ ਹੈ ਤੇ ਸਭ ਕੋਈ ਇੱਕੋ ਵਿਚ ਸਮਾਵਣਗੇ।...। **ਪਦ ਵਿਚਾਰ:-**ਓਅੰਕਾਰਿ ਇਕ ਵਚਨ ਕਰਤਾ ਕਾਰਕ ਹੈ।
- **ਓਅੰਕਾਰਿ ਏਕ ਧੁਨਿ ਏਕੈ ਏਕੈ ਰਾਗੁ ਅਲਾਪੈ॥ ਏਕਾ ਦੇਸੀ ਏਕੁ ਦਿਖਾਵੈ ਏਕੋ ਰਹਿਆ ਬਿਆਪੈ॥ ਏਕਾ ਸੁਰਤਿ ਏਕਾ ਹੀ ਸੇਵਾ ਏਕੋ ਗੁਰ ਤੇ ਜਾਪੈ॥** ਮ: ੫॥ ੮੮੫-੧॥ **ਅਰਥ:-** ਇੱਕੋ ਓਅੰਕਾਰ ਦੀ ਇਕ ਧੁਨੀ ਹੈ ਤੇ (ਕੀਰਤਨੀਆ) ਉਸ ਇਕ (ਧੁਨੀ) ਵਿਚ ਹੀ ਰਾਗ ਅਲਾਪਦਾ ਹੈ। ਇਕ ਇੱਕੋ (ਸਮਾਨ) ਦ੍ਰਿਸ਼ਟੀ ਦਿਖਾਉਂਦਾ ਹੈ ਤੇ ਇੱਕੋ ਹੀ ਸਮਾ ਰਿਹਾ ਹੈ। ਇਕ ਗੂੜ੍ਹਾ ਪਿਆਰ (ਉਸ ਵੱਲ ਇਕ ਧਿਆਨ) ਹੋਵੇ (ਉਸ ਦੀ) ਇੱਕੋ (ਕੀਰਤੀ ਦੀ) ਸੇਵਾ ਤੇ ਇੱਕੋ ਗੁਰੂ ਤੋਂ ਸਮਝੇ (ਏਹੋ ਜਾਣੈ)। **ਪਦ ਅਰਥ:-** ਏਕਾ ਦੇਸੀ- ਇਕ ਦ੍ਰਿਸ਼ਟੀ। ਜਾਪੈ - ਜਾਣਿਆ ਜਾਂਦਾ ਹੈ, ਸਮਝੇ।
- **ਓਅੰਕਾਰਿ ਉਤਪਾਤੀ॥ ਕੀਆ ਦਿਨਸੁ ਸਭ ਰਾਤੀ॥ ਵਣੁ ਤ੍ਰਿਣੁ ਤ੍ਰਿਭਵਣ ਪਾਣੀ॥ ਚਾਰਿ ਬੇਦ ਚਾਰੇ ਖਾਣੀ॥ ਖੰਡ ਦੀਪ ਸਭਿ ਲੋਆ॥ ਏਕ ਕਵਾਵੈ ਤੇ ਸਭਿ ਹੋਆ॥ ੧॥ ਕਰਣੈਹਾਰਾ ਬੂਝਹੁ ਰੇ॥ ਸਤਿਗੁਰੁ ਮਿਲੈ ਤ ਸੂਝੈ ਰੇ॥ ੧॥ ਰਹਾਉ॥** ਮ: ੫॥ ੧੦੦੩-੧੭॥ **ਅਰਥ:-** ਓਅੰਕਾਰ ਦੁਆਰਾ ਸਭ ਸਿਰਜਨਾ ਹੈ। (ਉਸਨੇ) ਦਿਨ ਅਤੇ ਰਾਤ ਬਣਾਏ ਹਨ।...। (ਓਹਦੇ) ਇਕ ਵਚਨ ਤੋਂ ਸਭ ਹੋਇਆ ਹੈ। ...। ਤੁਲਨਾ: ਪਉ. ੧੬-੧੯।

ਗੁਰੂ ਅਰਜਨ ਦੇਵ ਜੀ ਨੇ ਅਗਲੀਆਂ ਦੋਹਾਂ ਪਉੜੀਆਂ ਅਤੇ ਅਤਿਰਿਕਤ ਉਦਾਹਰਣ ਵਿਚ ਊੜਾ, ੳ ਜਾਂ ਊ ਸੂਰ ਅੱਖਰ ਓਅੰ ਤੋਂ ਪਹਿਲਾਂ ਨਹੀਂ ਵਰਤਿਆ; ਇਸ ਦਾ ਕੀ ਕਾਰਣ ਹੈ? ਸਾਨੂੰ ਪੂਰਾ ਪਤਾ ਨਹੀਂ, ਪਰ ਕਿਆਸ ਕੀਤਾ ਜਾ ਸਕਦਾ ਹੈ। ਇਕ ਕਾਰਣ ਤਾਂ ਇਹ ਲਗਦਾ ਹੈ ਕਿ ਓਅੰ = ਅਉਅੰ ਵਿਚ ਇਸ ਪਦ ਦਾ ਅਰੰਭ ਅ ਨਾਲ ਹੈ ਪਰ ਬੋਲਦਾ ਓ - ਜੋ ਲਿੱਪੀ ਦਾ ਅੱਖਰ ਨਹੀਂ - ਨਾਲ ਹੈ। ਦੂਸਰਾ ਕਾਰਣ ਇਹ ਲਗਦਾ ਹੈ ਕਿ ਓਅੰ ਪਰਮ ਅੱਖਰ ਤੇ ਸੰਗਿਆ (ਨਾਉ) ਪ੍ਰਯੋਗ

ਹੈ, ਇਸ ਲਈ ਇਹ ਕਿਸੇ ਅੱਖਰ ਤੋਂ ਨਹੀਂ ਨਿਕਲਦਾ। ਇਹ ਕਿਸੇ ਲਿੱਪੀ ਦਾ ਅੱਖਰ ਨਹੀਂ ਹੈ। ਜਿਵੇਂ ਪਹਿਲਾਂ ਕਿਹਾ ਗਿਆ ਹੈ ਕਿ ਵਿਆਕਰਣਿਕ ਸੰਬੰਧੀ ਕਾਰਨ ਹੈ ਕਿ ੳ ਨਾਲ ਟਿੱਪੀ ਬਿਲਕੁਲ ਨਹੀਂ ਲਗਦੀ; ਸੋ ਸ਼ਿਲਪ-ਕਲਾ ਤੋਂ ਕੰਮ ਲਿਆ ਗਿਆ ਹੈ ਤੇ ੴ ਲਿਖਿਆ ਹੈ।

- ਪਉੜੀ ॥ ੴ ਸਾਧ ਸਤਿਗੁਰ ਨਮਸਕਾਰੰ ॥ ਆਦਿ ਮਧਿ ਅੰਤਿ ਨਿਰੰਕਾਰੰ ॥ ਆਪਹਿ ਸੁੰਨ ਆਪਹਿ ਸੁਖ ਆਸਨ ॥ ਆਪਹਿ ਸੁਨਤ ਆਪ ਹੀ ਜਾਸਨ ॥ ਆਪਨ ਆਪੁ ਆਪਹਿ ਉਪਾਇਓ ॥ ਆਪਹਿ ਬਾਪ ਆਪ ਹੀ ਮਾਇਓ ॥ ਆਪਹਿ ਸੂਖਮ ਆਪਹਿ ਅਸਥੂਲਾ ॥ ਲਖੀ ਨ ਜਾਈ ਨਾਨਕ ਲੀਲਾ ॥ ੧ ॥ ਬਾਵਨ ਅਖਰੀ ॥ ਮ: ੫ ॥ ੨੫੦-੮ ॥ ਆਦਿ - ਪਹਿਲਾ; ਮਧਿ - ਵਿਚਲਾ; ਅੰਤਿ - ਅਖ਼ੀਰਲਾ।

  **ਅਰਥ:** ਨਮਸਕਾਰ ਹੈ ੴ ਸਾਧ ਨੂੰ ਜੋ ਸਤਿਗੁਰੂ ਹੈ। ਉਹ ਨਿਰੰਕਾਰ ਜੋ ਪਹਿਲਾ ਸੀ, ਵਿਚਲਾ ਹੈ ਤੇ ਅੰਤਲਾ ਹੋਵੇਗਾ। ਉਹ ਆਪ ਹੀ ਸੁੰਵ ਸਮਾਧੀ ਵਿਚ ਤੇ ਆਪ ਹੀ ਸੁਖ ਦੀ ਸੇਜ 'ਤੇ ਵਰਤਦਾ ਹੈ। ਉਹ ਆਪਣੇ ਜਸ ਨੂੰ ਆਪ ਹੀ ਸੁਣਦਾ ਹੈ। ਉਹ ਖ਼ੁਦ ਬਖ਼ੁਦ ਸ਼ੰਭੂ (ਸੈਭੰ) ਹੈ। ਉਹ ਆਪਣਾ ਖ਼ੁਦ ਹੀ ਮਾਈ ਬਾਪ ਹੈ। ਆਪੇ ਅਦ੍ਰਿਸ਼ਟ ਛੋਟਾ ਯਾਨੀ ਅਣੂ/ਪਰਮਾਣੂ ਪਰਮਾਣਿਕ ਤੇ ਆਪੇ ਬਰੀਹਤ ਯਾਨੀ ਵਿਸ਼ਵ ਰੂਪ ਵਿਸ਼ਾਲ ਹੈ। ਹੇ ਨਾਨਕ! ਉਸ ਦੀ ਲੀਲ੍ਹਾ ਵਰਨਣ ਨਹੀਂ ਕੀਤੀ ਜਾਂਦੀ।
- ਪਉੜੀ ॥ ੴ ਗੁਰਮੁਖਿ ਕੀਓ ਅਕਾਰਾ ॥ ਏਕਹਿ ਸੂਤਿ ਪਰੋਵਨਹਾਰਾ ॥ ਭਿੰਨ ਭਿੰਨ ਤ੍ਰੈ ਗੁਣ ਬਿਸਥਾਰੰ ॥ ਨਿਰਗੁਨ ਤੇ ਸਰਗੁਨ ਦ੍ਰਿਸਟਾਰੰ ॥ ਸਗਲ ਭਾਤਿ ਕਰਿ ਕਰਹਿ ਉਪਾਇਓ ॥ ਜਨਮ ਮਰਨ ਮਨ ਮੋਹੁ ਬਢਾਇਓ ॥ ਦੁਹੂ ਭਾਤਿ ਤੇ ਆਪਿ ਨਿਰਾਰਾ ॥ ਨਾਨਕ ਅੰਤੁ ਨ ਪਾਰਾਵਾਰਾ ॥ ੨ ॥ ਮ: ੫ ॥ ੨੫੦-੧੨ ॥ ਬਾਵਨ ਅਖਰੀ ॥ ਤ੍ਰੈ ਗੁਣ - ਸਤਵਿਕ, ਰਾਜਸ, ਤਾਮਿਸ। ਗੁਰਮੁਖਿ - ਗੁਰਪ੍ਰਸਾਦਿ ਵਾਂਗ ਵਾਹਿਗੁਰੂ ਦੀ ਉਪਾਧੀ। **ਅਰਥ:** ਵੱਡੇ ਮੁਖੀ (ਵੱਡਾ ਪਰਧਾਨ) ੴ ਨੇ ਵਿਸ਼ਵ ਦਾ ਆਕਾਰ ਸਿਰਜਿਆ ਹੈ। (ਓਹ) ਇਕ ਸੂਤਰ ਵਿਚ (ਸਭ ਕੁਝ) ਗੁੰਦਣ ਵਾਲਾ ਹੈ। ...। ਹੇ ਨਾਨਕ! ਓਸਦਾ ਨਾ ਅੰਤ ਹੈ ਨਾ ਪਾਰ ਅਵਾਰ ਹੈ।
- ੴ ਪ੍ਰਿਅ ਪ੍ਰੀਤਿ ਚੀਤਿ ਪਹਿਲਰੀਆ ॥ ਜੋ ਤਉ ਬਚਨੁ ਦੀਓ ਮੇਰੇ ਸਤਿਗੁਰ ਤਉ ਮੈ ਸਾਜ ਸੀਗਰੀਆ ॥ ੧ ॥ ਮ: ੫ ॥ ੧੨੧੩-੬ ॥

  **ਅਰਥ:** ਹੇ ਪਿਆਰੇ ੴ (ਇਹ ਮੇਰੇ) ਚਿਤ ਵਿਚ/ਦੀ ਪਹਿਲੀ ਪ੍ਰੀਤ ਹੈ।...।

ਗੁਰੂ ਅਰਜਨ ਦੇਵ ਜੀ ਦੇ ਇਹ ਤਿੰਨ ਪ੍ਰਯੋਗ ਪੂਰਾ ਫ਼ੈਸਲਾ ਕਰਦੇ ਹਨ ਕਿ ਸਾਨੂੰ ਭਾਸ਼ਾ ਨਾਲ ਕੋਈ ਝਗੜਾ ਨਹੀਂ ਹੈ; ੴ, ਰਾਮ ਆਦਿ ਨਾਲੋਂ ਉੱਚੀ ਉਪਾਧੀ ਤੇ ਨਾਂ ਹੈ। ਜਿਸ ਤਰ੍ਹਾਂ ਮੰਨਿਆ ਜਾਂਦਾ ਹੈ ਕਿ ਇਹ ਪਹਿਲੀ ਅਕਿਰਤਮ ਉਪਾਧੀ ਹੈ, ਨਾਂ ਹੈ।

## ਵਿਚਾਰ

ਤਾਲਿਕਾ ਵੇਰਵੇ ਨਾਲ ਦੱਸਦਾ ਹੈ ਕਿ ਕਬੀਰ ਜੀ ਤੋਂ ਲੈ ਕੇ ਮ: ੫ ਤਕ ਓਅੰਕਾਰ ਸ਼ਬਦ ਤੇ ਇਸ ਦੀਆਂ ਹੋਰ ਵਿਭਕਤੀਆਂ ਦਾ ਪ੍ਰਯੋਗ ੧੪ ਵਾਰ ਹੋਇਆ ਹੈ। ਗੁਰੂ ਅਰਜਨ ਦੇਵ ਜੀ ਨੇ ਓਅੰ ਸ਼ਬਦ ੩ ਵਾਰ ਪ੍ਰਯੋਗ ਕੀਤਾ ਹੈ। ਇਹ ਸਾਰੇ ਪ੍ਰਯੋਗ ਪਰਮਾਤਮਾ ਦੇ ਨਾਂ ਜਾਂ ਉਪਾਧੀ ਲਈ ਵਰਤੇ ਗਏ ਹਨ ਜਿਸ ਤੋਂ ਸਪਸ਼ਟ ਹੈ ਕਿ ਇਨ੍ਹਾਂ ਸ਼ਬਦਾਂ ਦੇ ਰੂਪ, ਉਤਪਤੀ ਤੇ ਪ੍ਰਯੋਗ ਵਿਚ ਕੋਈ ਸ਼ੱਕ ਨਹੀਂ ਹੈ; ਸਮਝਣ ਵਿਚ ਉਪਰੋਕਤ ਉਦਾਹਰਣਾਂ ਸਹਿਲ ਹਨ। ਨਾਲ ਹੀ ਇਹ ਪ੍ਰਯੋਗ ਸਪਸ਼ਟ ਕਰਦੇ ਹਨ ਕਿ ਓਅੰ ਤੇ ਓਅੰਕਾਰ ਦਾ ਆਪਿਸ ਵਿਚ ਕੀ ਸੰਬੰਧ ਹੈ ਤੇ ਇਨ੍ਹਾਂ ਸ਼ਬਦਾਂ ਦੇ ਕੀ ਨਵੇਂ ਅਰਥ ਹਨ।

ਜਦੋਂ ਵੀ ਨਵੀਆਂ ਸੰਸਥਾਵਾਂ ਖੜੀਆਂ ਹੁੰਦੀਆਂ ਹਨ, ਉਨ੍ਹਾਂ ਦੇ ਮੱਤ ਦੀ ਨਵੀਂ ਤੇ ਉਧਾਰੀ ਲਈ ਪੁਰਾਣੀ ਸ਼ਬਦਾਵਲੀ ਨੂੰ ਸੀਮਤ ਕਰਨ ਲਈ ਨਵੇਂ ਸਿਰੇ ਤੋਂ ਪਰਿਭਾਸ਼ਾ ਲਿਖਣ ਵਿਚ ਆ ਜਾਂਦੀ ਹੈ। ਓਅੰ, ਓਅੰਕਾਰ ਤੇ (ਖਾਸ ਕਰਕੇ) ੧ਓ ਪਰਿਭਾਸ਼ਿਤ ਹੋਏ ਹਨ ਤੇ ਇਹ ਨਵੇਂ ਸ਼ਬਦ ਹਨ। ਇਨ੍ਹਾਂ ਨਵਿਆਂ ਸ਼ਬਦਾਂ ਨੂੰ ਹੋਰ ਕੋਈ ਅਪਨਾ ਨਹੀਂ ਸਕਦਾ; ਬੋਲੀ ਜਾਂ ਭਾਸ਼ਾ ਸਰਵ-ਉਪਯੋਗੀ ਹੁੰਦੀ ਹੈ। ਚੇਤੇ ਰਖਣਾ ਹੈ ਕਿ ओम् ≠ ਓਅੰ ਅਤੇ ओम्कार: ≠ ਓਅੰਕਾਰ ਹਨ। ਇਹ ਭਾਸ਼ਾ ਦਾ ਅੰਤਰ ਹੈ ਤੇ ओम् ਤੇ ओम्कार ਸ਼ਬਦਾਂ ਦੇ ਅਰਥ ਵੈਦਿਕ, ਸੰਸਕ੍ਰਿਤ ਜਾਂ ਹੋਰ ਭਾਰਤੀ ਬੋਲੀਆਂ ਵਿਚ ਗੁਰਬਾਣੀ ਦੇ ਓਅੰ ਤੇ ਓਅੰਕਾਰ ਨਾਲੋਂ ਭਿੰਨ-ਭਿੰਨ ਹਨ। ओम् (ਓਮ੍) ਦੇ ਕੁਝ ਅਰਥ ਉੱਪਰ ਕੀਤੇ ਗਏ ਹਨ ਤੇ ओम्कार ਦਾ ਅਰਥ ओम् ਜਾਂ ओअं ਧਵਨੀ ਹੈ।

**(ਅ) ਏਕੰ:** ਇਸ ਦਾ ਇੱਕੋ ਪ੍ਰਯੋਗ ਹੈ।

- ਸਗਲੀ ਜੋਤਿ ਹਮਾਰੀ ਸੰਮਿਆ ਨਾਨਾ ਵਰਨ ਅਨੇਕੰ॥ ਕਹੁ ਨਾਨਕ ਸੁਣਿ ਭਰਥਰਿ ਜੋਗੀ ਪਾਰਬ੍ਰਹਮ ਲਿਵ **ਏਕੰ**॥ ਮ: ੧॥ ੩੬੦-੪॥ **ਅਰਥ:-** (ਤੇਰੀ) ਸਾਰੀ ਜੋਤੀ ਹੀ ਸਾਡੀ ਬੈਰਾਗਣ (ਸ਼ਮਿਆ) ਹੈ ਭਾਵੇਂ ਮਾਇਆ ਦੇ ਨਾਨਾ ਰੰਗ ਹਨ। ਹੇ ਨਾਨਕ! ਆਖ, ਕਿ ਹੇ ਭਰਥਰਿ ਜੋਗੀ ਸੁਣ, (ਕਿ ਸਾਡੀ) ਲਿਵ ਇੱਕੋ ਪਾਰਬ੍ਰਹਮ ਵਿਚ ਹੈ। **ਸ਼ਬਦ ਅਰਥ:-** ਸੰਮਿਆ - ਬੈਰਾਗਣ, ਸ਼ਮਿਆ, ਆਧਾਰ, ਜੋਗੀਆਂ ਦੀ ਸਮਾਧੀ ਸਮੇਂ ਬਾਹਾਂ ਦੇ ਆਸਰੇ ਲਈ ਟੇਕ।

**ਏਕੰ** ਸ਼ਬਦ ਬਾਣੀ ਵਿਚ ਸਿਰਫ਼ ਇਕ ਵਾਰ ਬਾਬਾ ਨਾਨਕ ਜੀ ਨੇ ਵਰਤਿਆ ਹੈ। 'ਏਕ', ਗੁਰਬਾਣੀ, ਪੁਰਾਣੀ ਪੰਜਾਬੀ, ਸੰਸਕ੍ਰਿਤ ਤੇ ਹਿੰਦੀ ਦਾ ਸ਼ਬਦ ਵੀ ਹੈ। ਏਕ: ਤੇ ਏਕੰ, ਸੰਸਕ੍ਰਿਤ ਵਿਚ ਕ੍ਰਮਵਾਰ ਕਰਤਾ ਤੇ ਕਰਮ ਕਾਰਕ ਹਨ। ਨਿਪੁੰਸਿਕ ਰੂਪ ਵਿਚ, ਏਕੰ ਦੋਹਾਂ ਕਾਰਕਾਂ ਵਿਚ ਪ੍ਰਯੋਗ ਹੁੰਦਾ ਹੈ। ਇਕ, ਇੱਕੋ ਦੀ ਤਰ੍ਹਾਂ, ੧ਓ ਲਈ ਵਰਤਿਆ ਗਿਆ ਹੈ। ਏਕੰ ਉਪਾਧੀ ਵਾਂਗ ਵਰਤਿਆ ਜਾ ਸਕਦਾ ਹੈ; ਇਹ ਨਾਂ ਨਹੀਂ ਹੈ, ਵਿਸ਼ੇਸ਼ਣ ਹੈ। ਇਹ ਏਕਤਵਾ ਦਾ ਭਾਵ ਦਿੰਦਾ ਹੈ।

ਕੀ ਲੋਕ-ਭਾਸ਼ਾ ਵਿਚ ਏਕੰ, ੧ਓਅੰ ਦਾ ਸੰਖੇਪ ਵੀ ਹੋ ਸਕਦਾ ਹੈ? ਇਹ

ਫ਼ੈਸਲਾ ਦੇਣਾ ਮੁਸ਼ਕਿਲ ਹੈ। ਲੇਖਕ ਦਾ ਵਿਚਾਰ ਹੈ ਕਿ ਇਕ ਜਾਂ ਏਕੰ ਸਿਰਫ਼ ਇਕਤਵਾ/ਇਕਪਨ ਦਾ ਸੂਚਕ ਹੈ, ੧ਓਅੰ ਦਾ ਨਹੀਂ। ਏਕੰ ਪਾਰਬ੍ਰਹਮ ਲਈ ਵਿਸ਼ੇਸ਼ਣ ਹੈ। ਏਕੰ ਇਕਓਅੰ ਹੋ ਸਕਦਾ ਹੈ ਪਰ ਸਿਰਫ਼ ਇਕ ਉਦਾਹਰਣ ਕਰਕੇ ਇਸ 'ਤੇ ਹਾਲੇ ਚੁਪ ਹਾਂ। ਬਾਕੀਆਂ ਨਾਲ ਸਿਰ ਜੋੜ ਕੇ ਨਿਰਨਾ ਹੋ ਸਕਦਾ ਹੈ।

**(ੲ) ਏਕੰਕਾਰ: ਏਕੰਕਾਰ** ਤੇ ਇਸ ਦੀਆਂ ਹੋਰ ਵਿਭਕਤੀਆਂ ਦੇ ੩੭ ਪ੍ਰਯੋਗ ਹਨ। ਇਨ੍ਹਾਂ ਸ਼ਬਦਾਂ ਦੇ ਅਰਥ, 'ਕਾਰ' ਪ੍ਰਤੇ ਦੇ ਬੱਲ ਬੋਤੇ ਸਰਵ ਵਿਆਪਿਕ ਤੇ ਸਰਵਕਾਲੀਨ (ਪ੍ਰਭੂ) ਪਹਿਲਾ ਉਦਾਹਰਣ ਹਨ।

(ੲ) ੧. ਏਕੰਕਾਰ:

- ਕਈ ਕੋਟਿ ਖਾਣੀ ਅਰੁ ਖੰਡ ॥ ਕਈ ਕੋਟਿ ਅਕਾਸ ਬ੍ਰਹਮੰਡ ॥ ਕਈ ਕੋਟਿ ਹੋਏ ਅਵਤਾਰ ॥ ਕਈ ਜੁਗਤਿ ਕੀਨੋ ਬਿਸਥਾਰ ॥ ਕਈ ਬਾਰ ਪਸਰਿਓ ਪਾਸਾਰ ॥ ਸਦਾ ਸਦਾ ਇਕੁ ਏਕੰਕਾਰ ॥ ਕਈ ਕੋਟਿ ਕੀਨੇ ਬਹੁ ਭਾਤਿ ॥ ਪ੍ਰਭ ਤੇ ਹੋਏ ਪ੍ਰਭ ਮਾਹਿ ਸਮਾਤਿ ॥ ਤਾ ਕਾ ਅੰਤੁ ਨ ਜਾਨੈ ਕੋਇ ॥ ਆਪੇ ਆਪਿ ਨਾਨਕ ਪ੍ਰਭੁ ਸੋਇ ॥ ਮ: ੫ ॥ ੨੭੬-੧੩ ॥ ਅਰਥ:-...। ਇਕੁ ਏਕੰਕਾਰ ਸਰਵ ਕਾਲੀਨ ਹੈ।...। ਇਕੁ ਏਕੰਕਾਰ - ਇੱਕੋ ਏਕੰਕਾਰ = ਇਕੰਕਾਰ ਇਕ ਹੈ। ਏਕੰਕਾਰ ਦਾ ਇਕੁ ਵਿਸ਼ੇਸ਼ਣ ਦੱਸਦਾ ਹੈ ਕਿ ੧ਓ ਅਤੇ ਏਕੰਕਾਰ ਵਿਚ ਇਕ ਦੀ ਅਸਤਿੱਤਵਾ ਵੱਖ ਨਹੀਂ ਹੈ। ਇਸ ਕਰਕੇ ਏਕੰਕਾਰ ਤੋਂ ਪਹਿਲਾਂ ਇਕ ਦਾ ਪ੍ਰਯੋਗ ਹੋਇਆ ਹੈ।
- ਜਿਤੁ ਤਨਿ ਨਾਮੁ ਨ ਊਪਜੈ ਭਾਈ ਸੇ ਤਨ ਹੋਏ ਛਾਰ ॥ ਸਾਧਸੰਗਤਿ ਕਉ ਵਾਰਿਆ ਭਾਈ ਜਿਨ **ਏਕੰਕਾਰ** ਅਧਾਰ ॥ ਮ: ੫ ॥ ੬੦੮-੧੪ ॥ **ਅਰਥ:** ...। ਮੈਂ ਸਾਧ ਸੰਗਤ ਦੇ ਲਈ ਕੁਰਬਾਨ ਜਾਂਦਾ ਹਾਂ ਜਿਨ੍ਹਾਂ ਜਨਾਂ ਨੂੰ ਏਕੰਕਾਰ ਦਾ ਸਹਾਰਾ ਹੈ।
- ਸਹਸ ਘਟਾ ਮਹਿ ਏਕੁ ਆਕਾਸੁ ॥ ਘਟ ਫੂਟੇ ਤੇ ਓਹੀ ਪ੍ਰਗਾਸੁ ॥ ਭਰਮ ਲੋਭ ਮੋਹ ਮਾਇਆ ਵਿਕਾਰ ॥ ਭ੍ਰਮ ਛੂਟੇ ਤੇ **ਏਕੰਕਾਰ** ॥ ਮ: ੫ ॥ ੭੩੬-੧੪ ॥ ਅਰਥ:- ਹਜ਼ਾਰ ਕਾਲਿਆਂ ਬਦਲਾਂ ਪਿੱਛੇ ਇਕ ਗਗਨ (ਛੁਪਿਆ) ਹੁੰਦਾ ਹੈ। ਪਰ ਘਟਾ ਫੁੱਟਣ 'ਤੇ ਉਹ ਫਿਰ ਪ੍ਰਗਟ ਹੋ ਜਾਂਦਾ ਹੈ। ਇਸੇ ਤਰ੍ਹਾਂ ਭਰਮ ਲੋਭ ਮੋਹ ਤੇ ਮਾਇਆ ਦੇ ਵਿਕਾਰ ਹਨ, ਪਰ (ਇਨ੍ਹਾਂ) ਭਰਮਾਂ ਦੇ ਟੁੱਟਣ 'ਤੇ ਏਕੰਕਾਰ ਦਾ ਰੂਪ ਰਹਿ ਜਾਂਦਾ ਹੈ।
- ਬੇਦ ਪੁਰਾਣ ਸਾਸਤ੍ਰ ਬੀਚਾਰੰ ॥ **ਏਕੰਕਾਰ** ਨਾਮ ਉਰ ਧਾਰੰ ॥ ਕੁਲਹ ਸਮੂਹ ਸਗਲ ਉਧਾਰੰ ॥ ਬਡਭਾਗੀ ਨਾਨਕ ਕੋ ਤਾਰੰ ॥ ੨੦ ॥ ਮ: ੫ ॥ ੧੩੬੧-੬ ॥ ਇਕੰਕਾਰ ਦਾ ਨਾਂ ਦਿਲ (ਛਾਤੀ) ਵਿਚ ਰੱਖਾਂ (ਰਖਦਾ ਹਾਂ)।

(ੲ) ੨. ਏਕੰਕਾਰਾ, ਏਕੰਕਾਰਿ ਤੇ ਏਕੰਕਾਰੀ:

- ਬਾਜੀਗਰਿ ਜੈਸੇ ਬਾਜੀ ਪਾਈ ॥ ਨਾਨਾ ਰੂਪ ਭੇਖ ਦਿਖਲਾਈ ॥ ਸਾਂਗੁ ਉਤਾਰਿ ਥੰਮ੍ਹਿਓ ਪਾਸਾਰਾ ॥ ਤਬ ਏਕੋ **ਏਕੰਕਾਰਾ** ॥ ੧ ॥ ਕਵਨ ਰੂਪ ਦ੍ਰਿਸਟਿਓ ਬਿਨਸਾਇਓ ॥ ਕਤਹਿ ਗਇਓ ਉਹੁ ਕਤ ਤੇ ਆਇਓ ॥ ਰਹਾਉ ॥ ਮ: ੫ ॥ ੭੩੬-੧੨ ॥ **ਏਕੰਕਾਰਾ** - ਵਾਹਿਗੁਰੂ ਹੀ।

- ਜਲ ਤੇ ਊਠਹਿ ਅਨਿਕ ਤਰੰਗਾ ॥ ਕਨਿਕ ਭੂਖਨ ਕੀਨੇ ਬਹੁ ਰੰਗਾ ॥ ਬੀਜੁ ਬੀਜਿ ਦੇਖਿਓ ਬਹੁ ਪ੍ਰਕਾਰਾ ॥ ਫਲ ਪਾਕੇ ਤੇ **ਏਕੰਕਾਰਾ** ॥ ਮ: ੫ ॥ ੭੩੬-੧੪ ॥
- ਬਰਨੁ ਚਿਹਨੁ ਨਾਹੀ ਕਿਛੁ ਰਚਨਾ ਮਿਥਿਆ ਸਗਲ ਪਸਾਰਾ ॥ ਭਣਤਿ ਨਾਨਕੁ ਜਬ ਖੇਲੁ ਉਝਾਰੈ ਤਬ ਏਕੈ **ਏਕੰਕਾਰਾ** ॥ ਮ: ੫ ॥ ੯੯੯-੧੯ ॥
- ਸਤਿ ਸਤਿ ਸਤਿ ਪ੍ਰਭੁ ਜਾਤਾ ॥ ਗੁਰਪਰਸਾਦਿ ਸਦਾ ਮਨੁ ਰਾਤਾ ॥ ਸਿਮਰਿ ਸਿਮਰਿ ਜੀਵਹਿ ਜਨ ਤੇਰੇ **ਏਕੰਕਾਰਿ** ਸਮਾਈ ਹੇ ॥ ੧੫ ॥ ਮ: ੫ ॥ ੧੦੭੨-੯ ॥...। ਤੇਰੇ ਭਗਤ ਤੇਰਾ ਨਾਮ ਯਾਦ ਕਰ ਕਰ ਕੇ ਜੀਉਂਦੇ ਹਨ ਤੇ ਉਹ ਇਕ ਕਰਨਹਾਰ ਵਿਚ ਸਮਾ ਜਾਂਦੇ ਹਨ।
- ਏਹੁ ਪਰਪੰਚੁ ਖੇਲੁ ਕੀਆ ਸਭੁ ਕਰਤੈ ਹਰਿ ਕਰਤੈ ਸਭ ਕਲ ਧਾਰੀ ॥ ਹਰਿ ਏਕੋ ਸੂਤੁ ਵਰਤੈ ਜੁਗ ਅੰਤਰਿ ਸੂਤੁ ਖਿੰਚੈ **ਏਕੰਕਾਰੀ** ॥ ਮ: ੪ ॥ ੫੦੭-੮ ॥ **ਅਰਥ:-** ਇਹ ਅਡੰਬਰ ਤੇ ਲੀਲਾ ਸਭ ਕਰਤਾਰ ਨੇ ਰਚੀ ਹੈ ਤੇ ਉਸ ਦੇ ਹੱਥ (ਇਸ ਦੀ) ਵਾਗ ਡੋਰ ਹੈ। ਹਰੀ ਦੀ ਇੱਕੋ ਡੋਰ ਹੈ ਜੋ ਹਰ ਸਮੇਂ ਵਰਤਦੀ ਹੈ ਤੇ ਉਹ ਹੀ ਇਸ ਡੋਰੀ ਨੂੰ ਆਪਣੇ ਵਸ ਵਿਚ ਰਖਦਾ ਹੈ ॥

(ੲ) ੩. ਏਕੰਕਾਰੁ:

- ਬੋਹਿਥਿ ਚੜਉ ਜਾ ਆਵੈ ਵਾਰੁ ॥ ਠਾਕੇ ਬੋਹਿਥ ਦਰਗਹ ਮਾਰ ॥ ਸਚੁ ਸਾਲਾਹੀ ਧੰਨੁ ਗੁਰਦੁਆਰੁ ॥ ਨਾਨਕ ਦਰਿ ਘਰਿ **ਏਕੰਕਾਰੁ** ॥ ਮ: ੧ ॥ ੧੫੩-੯ ॥ **ਅਰਥ:-** ਜਦ ਮੇਰੀ ਵਾਰੀ ਆਉਂਦੀ ਹੈ ਤਦ ਮੈਂ ਜਹਾਜ਼ 'ਤੇ ਚੜ੍ਹਦਾ ਹਾਂ। ਜਹਾਜ਼ ਚੜ੍ਹਨੋ ਰਹੇ ਤੇ ਦਰਗਾਹ ਦੀ ਮਾਰ ਪੈਂਦੀ ਹੈ। ਮੈਂ ਸੱਚ ਨੂੰ ਸਲ੍ਹਾਉਂਦਾ ਹਾਂ ਤੇ ਧੰਨ ਗੁਰੂ ਦਾ ਦੁਆਰ (ਜਿਵੇਂ ਦਰਗਾਹ) ਹੈ। ਹੇ ਨਾਨਕ! ਏਕੰਕਾਰ ਬਾਹਰਵਾਰ ਤੇ ਅੰਦਰਵਾਰ (ਹਰ ਜਗ੍ਹਾ) ਹੈ।
- ਮਨੁ ਭੂਲੋ ਬਹੁ ਚਿਤੈ ਵਿਕਾਰੁ ॥ ਮਨੁ ਭੂਲੋ ਸਿਰਿ ਆਵੈ ਭਾਰੁ ॥ ਮਨੁ ਮਾਨੈ ਹਰਿ **ਏਕੰਕਾਰੁ** ॥ ਮ: ੧ ॥ ੨੨੨-੩ ॥ **ਅਰਥ:** ...। ...। ਮਨ ਦੀ ਪਰਤੀਤਿ ਨਾਲ ਸਰਵਵਿਆਪਿਕ ਹਰੀ ਮਿਲਦਾ ਹੈ।

*ਮਹਲਾ ਪਹਿਲਾ ਦੇ ਏਕੰਕਾਰੁ ਦੇ ਹੋਰ ਉਦਾਹਰਣ:* ੨੨੭-੧੮, ੬੮੮-੨, ੮੩੮-੧੯, ੯੦੪-੧੧, ੯੦੫-੩, ੯੩੦-੧੧, ੧੦੩੪-੩, ੧੦੩੯-੧੫, ੧੦੩੯-੧੭, ੧੧੧੩-੧, ੧੧੮੮-੧੭

- ਮੇਰੇ ਮਨ ਤਜਿ ਨਿੰਦਾ ਹਉਮੈ ਅਹੰਕਾਰੁ ॥ ਹਰਿ ਜੀਉ ਸਦਾ ਧਿਆਇ ਤੂ ਗੁਰਮੁਖਿ **ਏਕੰਕਾਰੁ** ॥ ਮ: ੩ ॥ ੩੦-੧ ॥ **ਅਰਥ:-** ਹੇ ਮੇਰੇ ਮਨ! ਨਿੰਦਾ, ਮੈਂ ਮੈਂ ਤੇ ਗਰਭ ਨੂੰ ਛੱਡ ਦੇ। ਤੂੰ ਸਦਾ ਹਰੀ ਜੀ ਨੂੰ ਸਿਮਰ, ਉਹ ਬੜਾ ਪਰਧਾਨ ਏਕਅੰਕਾਰ ਕਰਨਹਾਰ (ਕਰਤਾ) ਹੈ।
- ਹਰਿ ਮੇਲਹੁ ਸਤਿਗੁਰੁ ਦਇਆ ਕਰਿ ਮਨਿ ਵਸੈ ਏਕੰਕਾਰੁ ॥ ਜਿਨ ਗੁਰਮੁਖਿ ਸੁਣਿ ਹਰਿ ਮੰਨਿਆ ਜਨ ਨਾਨਕ ਤਿਨ ਜੈਕਾਰੁ॥ ਮ: ੪॥ ੧੩੧੪-੧੧ ॥
- ਉਧਰਹਿ ਆਪਿ ਤਰੈ ਸੰਸਾਰੁ ॥ ਰਾਮ ਨਾਮ ਜਪਿ **ਏਕੰਕਾਰੁ** ॥ ਆਪਿ ਕਮਾਉ

ਅਵਰਾ ਉਪਦੇਸ ॥ ਰਾਮ ਨਾਮ ਹਿਰਦੈ ਪਰਵੇਸ ॥ ਮ: ੫ ॥੧੯੫-੭ ॥

- ਸੰਤ ਕੈ ਸੰਗਿ ਮਿਟਿਆ ਅਹੰਕਾਰੁ ॥ ਦ੍ਰਿਸਟਿ ਆਵੈ ਸਭੁ **ਏਕੰਕਾਰੁ** ॥ ਮ : ੫ ॥ ੧੯੯-੨ ॥ ਵਾਹਿਗੁਰੂ ਦੀ ਭੇਂਟ ਵਿਚ ਅਹੰਕਾਰ ਮਿਟ ਗਿਆ ਹੈ ਤੇ ਜੋ ਦ੍ਰਿਸ਼ਟੀ ਵਿਚ ਆਉਂਦਾ ਹੈ ਉਹ ਸਭ ਇਕ ਪਰਮਾਤਮਾ (ਦਾ ਪਰਤਾਪ) ਹੈ।

*ਮਹਲਾ ਪੰਜਵਾਂ ਦੇ ਏਕੰਕਾਰੁ ਦੇ ਹੋਰ ਉਦਾਹਰਣ:* ੨੮੪-੯, ੨੯੪-੧੦, ੨੯੬-੧੧, ੨੯੬-੧੨, ੭੮੨-੧੮, ੮੨੧-੧੪, ੯੧੬-੪, ੧੦੭੮-੭।

(ੲ) ੪. ਏਕੰਕਾਰੇ, ਏਕੰਕਾਰੈ ਤੇ ਏਕੰਕਾਰੰ

- ਉਦਮੁ ਕਰਤ ਹੋਵੈ ਮਨੁ ਨਿਰਮਲੁ ਨਾਚੈ ਆਪੁ ਨਿਵਾਰੇ ॥ ਪੰਚ ਜਨਾ ਲੇ ਵਸਗਤਿ ਰਾਖੈ ਮਨ ਮਹਿ **ਏਕੰਕਾਰੇ** ॥ ਮ:੫ ॥ ੩੮੧-੧੦ ॥
- ਪ੍ਰਾਨ ਅਧਾਰ ਮੀਤ ਸਾਜਨ ਪ੍ਰਭ ਏਕੈ **ਏਕੰਕਾਰੈ** ॥ ਸਭ ਤੇ ਊਚ ਠਾਕੁਰੁ ਨਾਨਕ ਕਾ ਬਾਰ ਬਾਰ ਨਮਸਕਾਰੈ ॥ ਮ: ੫ ॥ ੧੨੧੮-੧੧ ॥
- ਨਰਨਰਹ ਨਮਸਕਾਰੰ ॥ ਜਲਨ ਥਲਨ ਬਸੁਧ ਗਗਨ ਏਕ **ਏਕੰਕਾਰੰ** ॥ ਮ: ੫ ॥ ੯੦੧-੧੦ ॥ ਜਲ, ਥਲ, ਧਰਤੀ ਤੇ ਆਸਮਾਨ (ਸਭ) ਇੱਕੋ ਇਕੰਕਾਰ ਹਨ; ਭਾਵ ਹੈ ਉਹ ਸਭ ਕੁਝ ਹੈ। **ਇਸ਼ਾਰਾ:**- ਪਹਿਲੇ ਦੋ ਉਦਾਹਰਨਾਂ ਵਿਚ ਸੰਬੰਧਕੀ ਰੂਪ ਹੈ ਤੇ ਤੀਸਰੇ ਦਾ ਸਾਧਾਰਨ ਰੂਪ ਹੈ।

## ਵਿਚਾਰ

ਏਕੰਕਾਰ ਆਦਿ ਦੇ ਜੋ ਉਦਾਹਰਣ ਦਿੱਤੇ ਹਨ ਉਨ੍ਹਾਂ ਦੀ ਵੰਡ ਤਾਲਿਕਾ ਵਿਚ ਵੇਰਵੇ ਨਾਲ ਹੈ। ਕੁਝ ਅਰਥ ਵੀ ਕਰ ਦਿੱਤੇ ਹਨ। ਸਿਰਫ਼ ੧੮ ਟੂਕਾਂ ਦਿੱਤੀਆਂ ਹਨ, ਬਾਕੀਆਂ ਦਾ ਪਤਾ ਲਿਖ ਦਿੱਤਾ ਹੈ। ਏਕੰਕਾਰ ਦੇ (੩੭) ਉਦਾਹਰਣ ਇੱਕੋ ਵਾਹਿਗੁਰੂ ਲਈ ਹਨ। ਸੋ ਸਵਾਲ ਉਠਦਾ ਹੈ ਕਿ - ਕਾਰ ਲਗਾਉਣ ਨਾਲ ਓਅੰ ਤੇ ਏਕੰ ਦੇ ਅਰਥਾਂ ਵਿਚ ਕੀ ਪਰਿਵਰਤਨ ਆਉਂਦਾ ਹੈ ? ਸਾਰੇ ਉਦਾਹਰਣਾਂ (ਏਕੰ ਤੋਂ ਛੁੱਟ) ਵਿਚ ਏਕੰਕਾਰ ਦੀਆਂ ਵਿਭਿੰਨ ਵਿਭਕਤੀਆਂ ਵਿਚ ਸਰਵਵਿਆਪਿਕ ਦੇ ਅਰਥ ਹਨ। ਇਸ ਤੋਂ ਗਿਆਤ ਹੁੰਦਾ ਹੈ ਕਿ ਏਕੰਕਾਰ, ਇਕਓਮੁਕਾਰ ਦਾ ਹੀ ਦੂਸਰਾ ਰੂਪ ਹੈ ਭਾਵ ਤਦੋਕਾ ਲੋਕ-ਉਚਾਰਨ ਹੈ। ਜੇ ਓਨਮ = ਓਅੰ ਨਮਹ = ਓਅੰ ਤੈਨੂੰ ਨਮਸਕਾਰ ਹੈ, ਹੋ ਸਕਦਾ ਹੈ ਤਾਂ ਏਕੰਕਾਰ ਵੀ ਏਕ ਓਅੰਕਾਰ ਹੋ ਸਕਦਾ ਹੈ।

ਭਾਸ਼ਾ ਵਿਵਾਦੀ ਜਿਨ੍ਹਾਂ ਨੇ ਬਾਣੀ ਦੀ ਬੋਲੀ ਸਿੱਖਣ ਲਈ ਘੱਟ ਘਾਲ ਕੀਤੀ ਹੈ ਉਹ ੴ ਨੂੰ ਇਕਓਅੰਕਾਰ ਦੀ ਜਗ੍ਹਾ ਇਕਓਅਨੁਕਾਰ ਜਾਂ ਏਕਅਨੁਕਾਰ ਉਚਾਰਦੇ ਹਨ। ਜਿਸ ਤਰ੍ਹਾਂ ਅਸੀਂ ਸੈਭੰ ਨੂੰ ਸੈਭੰਗ ਉਚਾਰਦੇ ਹਾਂ। ਹੋ ਸਕਦਾ ਹੈ ਕਿ ਕੋਈ ਨਾ ਕੋਈ ੴ ਨੂੰ ਇਕਓਅੰਗਕਾਰ ਵੀ ਕਹਿੰਦੇ ਹੋਣ। ਇਹ ਸਭ ਭਰਮਣ ਹੈ, ਇਸ ਨੂੰ ਤਿਆਗ ਦੇਣਾ ਚਾਹੀਦਾ ਹੈ। ਸਾਨੂੰ ਦੋ ਢਾਈ ਸੌ ਸਾਲ ਦੇ ਬਜ਼ੁਰਗਾਂ 'ਤੇ ਕੋਈ ਰੋਸ ਨਹੀਂ ਹੋਣਾ ਚਾਹੀਦਾ, ਪਰ ਸਾਨੂੰ ਆਪਣੇ ਆਪ 'ਤੇ ਗਿਲਾ ਜ਼ਰੂਰ ਹੈ ਕਿ ਅੱਜਕੱਲ੍ਹ ਸਿਖਿਆ ਦੇ ਸਾਰੇ ਸਾਧਨ ਹੁੰਦੇ ਹੋਇਆਂ ਅਸੀਂ ਵਿਵਾਦਾਂ ਵਿਚ ਪਏ ਹੋਏ ਹਾਂ।

ਉਪਰੋਕਤ ਤਾਲਿਕਾ ਦੇ ਸ਼ਬਦਾਂ ਦੇ ਸਾਰੇ ਹਵਾਲਿਆਂ ਤੋਂ ਕਹਿਣ ਦਾ ਉਤਸ਼ਾਹ ਮਿਲਦਾ ਹੈ ਕਿ ਓਅੰ ਤੇ ਇਕਓਅੰ ਹੀ ਓਅੰਕਾਰ ਤੇ ਇਕਓਅੰਕਾਰ = ੴ ਹਨ। ੴ ਜੋ ਇਕਓਅੰਕਾਰ ਦਾ ਸ਼ਬਦ ਚਿੰਨ੍ਹ (Logos) ਹੈ ਕਿਸੇ ਹੋਰ ਭਾਸ਼ਾ ਦੇ ਅੱਖਰਾਂ ਵਿਚ ਬਦਲਿਆ ਨਹੀਂ ਜਾ ਸਕਦਾ ; ਇਹ ਜਿਉਂ ਦਾ ਤਿਉਂ ਵਰਤਿਆ ਜਾਣਾ ਚਾਹੀਦਾ ਹੈ। ਇਸ ਨੂੰ ਪੱਕਾ ਕਰਨ ਲਈ ਬਾਣੀ ਵਿਚੋਂ ਸਾਰੇ ਉਦਾਹਰਣਾਂ ਨਾਲ ਘਾਲ ਕਰਨੀ ਪਵੇਗੀ।

ਕੁਝ ਉਦਾਹਰਣਾਂ ਵਿਚ ਇਕੁ, ਏਕੋ, ਏਕੈ ਵਿਸ਼ੇਸ਼ਣ ਵਾਂਗ ਏਕੰਕਾਰ ਦੇ ਰੂਪਾਂ ਨਾਲ ਲੱਗੇ ਹੋਏ ਦੱਸਦੇ ਹਨ ਕਿ ਇਹ ਨਾਂ ਹੈ ਤੇ ੴ ਦੇ ਸਮਾਨ ਹੈ।

## ੨. ਸਤਿਨਾਮੁ

ਸਤਿ = ਸਤਯ ਜੋ ਸੰਸਕ੍ਰਿਤ ਦੇ ਅਸ੍ ਧਾਤੂ ਤੋਂ ਉਤਪੰਨ ਹੋਇਆ ਹੈ। ਇਸ ਦਾ ਅਰਥ ਹੈ ਜੋ 'ਹੈ' ਤੇ ਕਲਪਣਾ ਦੁਆਰਾ 'ਜ਼ਰੂਰੀ' ਹੈ, 'ਦਰਕਾਰੀ' ਹੈ; ਇਹ ਇਸ ਤਰ੍ਹਾਂ ਕਲਪੇ ਬਿਨਾਂ ਵਿਸ਼ਵ ਦਾ ਬੰਦੋਬਸਤ ਤੇ ਕਾਰੋਬਾਰ ਸਮਝਿਆ ਤੇ ਸਮਝਾਇਆ ਨਹੀਂ ਜਾ ਸਕਦਾ। ਅਸਤਿੱਤਵ ਵਿਚ/ਵਾਲਾ (Essential) ਹੈ ਤੇ ਇਹ ਜ਼ਰੂਰੀ ਹੈ, ਪਰ ਇਹ ਜੜ੍ਹ ਰੂਪ ਹੋਂਦ ਵਿਚ (Existential) ਨਹੀਂ ਹੈ; ਇਹ ਸੱਤਵਾਂ ਹੈ ਪਰ ਵਿਦਿਆਮਾਨ ਨਹੀਂ ਹੈ। ੴ ਅਧਿਆਤਮਿਕ 'ਸੱਚ ਹੈ'।

ਪੰਜਾਬੀ ਵਿਚ ਸਤਿ/ਸਤਯ ਦਾ ਅਰਥ ਹੈ ਸੱਚੁ ਜਾਂ ਸੱਚਾ ਪਰ ਇਸ ਦੇ ਬਾਣੀ ਵਿਚ ਪ੍ਰਯੋਗ ਤੋਂ ਸਮਝ ਪੈਂਦੀ ਹੈ ਕਿ ਸਤਿ ਉਹ ਹੈ ਜੋ ਨਾਸ਼ਵੰਤ ਨਹੀਂ। ਸਤਿ = ਸਤ; ਸਤਿ ਪਦ ਆਮ ਬੋਲੀ ਵਿਚ ਨਿਚੋੜ, ਅਰਕ ਆਦਿਕ ਦਾ ਵਾਚਕ ਹੈ। ਪਰ ਧਰਮ ਸ਼ਬਦਾਵਲੀ ਵਿਚ ਸੰਸਾਰ ਤੇ ਸੰਸਾਰੀ ਅਡੰਬਰ ਨਾਸ਼ਵੰਤ ਹੈ ਜਿਸ ਲਈ ਸੱਚ ਜਾਂ ਸਤਿ ਦਾ ਪਦ ਮਾਇਆਵੀ ਵਸਤੂਆਂ/ਪਦਾਰਥਾਂ ਲਈ ਪ੍ਰਯੋਗ ਵਿਚ ਬਹੁਤ ਘਟ ਹੈ ਤੇ ਨਹੀਂ ਹੋਣਾ ਚਾਹੀਦਾ; ਸਤ ਤੇ ਸੱਤ ਦੇ ਭਿੰਨ-ਭਿੰਨ ਅਰਥ ਕੋਸ਼ ਵਿਚ ਦੇਖੋ। ਸਿਰਫ਼ ੴ ਹੀ ਸਤਿ ਹੈ। ਉਪਰੋਕਤ ਵਿਚਾਰ ਨੂੰ ਮੁਖ ਰਖਦਿਆਂ 'ੴ ਸਤਿ-ਨਾਮੁ' ਵਾਕ ਦਾ ਉਲੱਥਾ ਕੀਤਾ ਹੈ 'ੴ ਸਤਿਨਾਮ ਹੈ' ਜਿਸ ਦਾ ਸਹਿਲ ਤੇ ਸਹਿਜ ਹੋਰ ਅਰਥ ਹੈ: ੴ ਸਤਿਵਾਨ ਜਾਂ ਸੱਚੇ ਦਾ ਨਾਂ ਹੈ।

- ਕਿਰਤਮ ਨਾਮ ਕਥੇ ਤੇਰੇ ਜਿਹਬਾ॥ ਸਤਿ ਨਾਮੁ ਤੇਰਾ ਪਰਾ ਪੂਰਬਲਾ॥ ਮ: ੫॥ ੧੦੮੩-੧੦॥

ਗੁਰੂ ਜੀ ੴ ਵੱਲ ਇਸ਼ਾਰਾ ਕਰਦੇ ਹਨ; ਬਹੁ ਪ੍ਰਯੋਗ ਨਾਲ ਸਤਿਨਾਮ, ੴ ਹੀ ਹੋ ਗਿਆ ਹੈ। ਮੇਰੀ ਅਭਿਲਾਸ਼ਾ ਹੈ ਕਿ ਅਸੀਂ ੴ ਨੂੰ ਵੀ ਜ਼ਿਆਦਾ ਵਰਤੀਏ ਤਾਂ ਜੋ ਇਸ ਅਦੁੱਤੇ ਨਾਂ ਨਾਲ ਸਾਡੀ ਜਾਣ ਪਛਾਣ (ਪਿਆਰ) ਹੋਰ ਵੱਧ ਜਾਵੇ।

ਸਤਿਨਾਮ ਸਭ ਨਾਵਾਂ ਦੀ ਥਾਂ ਭਾਵ ਵਾਚਕ (Abstract) ਨਾਂ ਹੈ। ਦੂਸਰੇ ਸ਼ਬਦਾਂ ਵਿਚ ਸਾਰੇ ਨਾਂਵ ਕਿਸੇ ਇਕ ਪਖ ਨੂੰ ਲੈ ਕੇ ਉਪਾਧੀਆਂ ਵਾਂਗ ਬਣਾਏ ਗਏ ਹਨ ਪਰ ਇਹ ਨਾਂ ਉਨ੍ਹਾਂ ਸਾਰਿਆਂ ਤੋਂ ਉਤ੍ਹਾਂ ਉਠ ਕੇ ਜਾਣੋ ਸਰਵ-ਨਾਮਨਾ ਹੈ।

ਇਹ 'ਹਾਥੀ ਦੇ ਪੈਰ ਵਿਚ ਸਭ ਦਾ ਪੈਰ' ਵਾਲੀ ਕਹਾਵਤ ਦੇ ਤੁਲ ਹੈ। ਸੋ ਇਹ ੴ ਦੀਆਂ ਉਪਾਧੀਆਂ ਵਿਚੋਂ ਪਰਮ ਉਪਾਧੀ ਹੈ; ਸਤਿਨਾਮ ਇਹ ਵੀ ਦੱਸਦਾ ਹੈ ਕਿ ੴ ਸਤਿਨਾਮ ਹੈ, ਸੱਚਾ ਨਾਮ ਹੈ ਯਾਣੀ ਕਿਰਤਮ ਨਾਉ ਨਹੀਂ ਹੈ। ਸਤਿਨਾਮੁ ਦਾ ਰਹੱਸ ਇਹ ਹੈ ਕਿ ਸੱਚੇ ਨਾਂ ਦੇ ਬਾਕੀ ਸਾਰੇ ਨਾਂ ਭਾਗ ਨਾਂ ਹਨ। ਅਸਲ (ਅਸੁਲ ਅ.) ਵਿਚ ਜਦ ਵਾਹਿਗੁਰੂ ਨਿਰੰਜਣ ਹੈ ਤਾਂ ਉਸ ਦੇ ਸਾਰੇ ਨਾਂ ਅਕਿਰਤਮ ਹੀ ਹਨ ਭਾਵੇਂ ਪੂਰੇ ਨਾਂ ਨਹੀਂ ਹਨ; ਕਿਰਤਮ ਨਾਵ ਸਿਰਫ਼ ਅਵਤਾਰਾਂ, ਈਸ਼ਵਰਾਂ, ਸਰਗੁਨ ਦੇਵਾਂ, ਸਗੁਣ ਵਿਧਾਤਾ ਤੇ ਸੰਸਾਰੀ ਪਦਾਰਥਾਂ ਆਦਿ ਯਾਨੀ ਜੀਵਾਂ ਅਜੀਵਾਂ ਦੇ ਹੋ ਸਕਦੇ ਹਨ। ਕਥਿਤ ਅਕਿਰਤਮ ਨਾਂ ੴ ਦੀ ਕਲਪਨਾ ਸਮਝਾਉਂਦੇ ਹਨ।

ਉੱਤੇ ਕਿਹਾ ਹੈ ਕਿ ਸਤਿ = ਸੱਚ ਦਾ ਅਰਥ 'ਹੋਂਦ ਵਾਲਾ' ਜਾਂ 'ਹੋਂਦ ਵਿਚ' ਨਹੀਂ ਹੈ। ਕਿਉਂ: ਭੂ ਧਾਤੂ ਦਾ ਅਰਥ ਹੈ ਹੋਣਾ ਜਾਂ ਵਿਦਿਆਮਾਨ (ਮੂਰਤੀਮਾਨ) ਹੋਣਾ ਅਤੇ ਜਿਸ ਚੀਜ਼ ਦੀ ਹੋਂਦ ਹੈ ਉਹ ਨਾਸ਼ਵੰਤ ਹੈ। ਇਹ ਸਮਝਣ ਲਈ ਅਸੁ ਤੇ ਭੂ ਧਾਤੂਆਂ ਦਾ ਅੰਤਰ ਜਾਨਣਾ ਅਤੀ ਜ਼ਰੂਰੀ ਹੈ। ਇਹ ਸਮਝਣ ਨਾਲ ਪਦ ਕਿਰਤਮ ਅਕਿਰਤਮ ਦਾ ਅੰਤਰ ਵੀ ਸਪਸ਼ਟ ਹੋ ਜਾਂਦਾ ਹੈ। ਹੋਂਦ ਯਥਾਰਥਤਾ ਹੈ ਅਸਤਿੱਤਵਾ ਯਤਾਰਥਤਾ ਨਹੀਂ ਹੈ। ਜਦ ਸਾਡੇ ਤੋਂ ਇਹ ਸਮਝਣ ਦੀ ਭੁੱਲ ਹੋ ਜਾਂਦੀ ਹੈ ਤਾਂ ਅੱਗੇ ਵਿਵਾਦ ਹੀ ਵਿਵਾਦ ਹੈ। ਲੋਕ-ਜੀਵਨ ਵਿਚ ਇਨ੍ਹਾਂ ਦੋਹਾਂ ਧਾਤੂਆਂ ਦੀ ਵਰਤੋਂ ਵਿਚ ਫਰਕ ਨਹੀਂ ਕੀਤਾ ਜਾਂਦਾ। ਇਹ ਸਿੱਖ ਲੈਣਾ ਕੋਈ ਮੁਸ਼ਕਿਲ ਗੱਲ ਨਹੀਂ ਹੈ। ਜੋ ਸਤਿ ਹੈ ਉਹ ਭੂਤ ਨਹੀਂ ਤੇ ਜੋ ਭੂਤ ਹੈ ਉਹ ਸਤਿ ਨਹੀਂ।

## ੩. ਕਰਤਾਪੁਰਖੁ

ਪੁਰਖੁ ਦਾ ਅਰਥ ਹੈ ਆਤਮਾ। ਆਤਮਾ ਦੋ ਪ੍ਰਕਾਰ ਦੀ ਹੈ: ਪਰਮਾਤਮਾ ਤੇ ਜੀਵਾਤਮਾ। ਇਕ ਕਲਪਣਾ ਅਨੁਸਾਰ ਜੀਵ ਆਤਮਾ ਪਰਮਾਤਮਾ ਦਾ ਅੰਸ਼ ਹੈ। ਸੋ ਕਰਤਾਪੁਰਖੁ ਦਾ ਅਰਥ ਹੋਇਆ ਸਿਰਜਨਹਾਰ ਆਤਮਾ। ਮੂਲ-ਸੂਤਰ ਵਿਚ, ੴ ਸਾਰੇ ਵਾਕਾਂ ਦਾ ਪਹਿਲਾ ਵਾਕਅੰਸ਼ ਸਭ ਤੋਂ ਪਰਮ, ਸਮਸਤ ਪਦ ਹੈ ਜਿਹੜਾ ਅਗਲੇਰੇ ਸਾਰੇ ਵਾਕਅੰਸ਼ਾਂ ਨਾਲ ਜੁੜਦਾ ਹੈ। ਇਹ ਜੁੜਤ ਪਦ, ੴ ਦੀ ਇਕ ਤਾਰੀਫ਼ ਜਾਂ ਪਰਿਭਾਸ਼ਾ ਹੈ। ਸੋ ੴ ਕਰਤਾਪੁਰਖੁ (ਸਿਰਜਨਹਾਰ ਆਤਮਾ) ਹੈ; ਇਹ ਪਹਿਲੀ ਉਪਾਧੀ ਹੈ।

- ਆਦਿ ਪੁਰਖ ਕਾਰਣ ਕਰਤਾਰ ॥ ਭਗਤ ਜਨਾ ਕੇ ਪ੍ਰਾਨ ਅਧਾਰ ॥ ਸੁਖਮਨੀ ॥ ੨੯੦-੧੧ ॥
- ਪੁਰਖ ਮਹਿ ਨਾਰਿ ਨਾਰਿ ਮਹਿ ਪੁਰਖਾ ਬੂਝਹੁ ਬ੍ਰਹਮ ਗਿਆਨੀ ॥ ਧੁਨਿ ਮਹਿ ਧਿਆਨੁ ਧਿਆਨ ਮਹਿ ਜਾਨਿਆ ਗੁਰਮੁਖਿ ਅਕਥ ਕਹਾਨੀ ॥ ਮ: ੧ ॥ ੮੭੯-੩ ॥ ਹੇ ਬ੍ਰਹਮ ਦਾ ਗਿਆਨ ਜਾਨਣ ਵਾਲੇ ! ਬੁਝ ਤਾਂ, ਪੁਰਖ ਵਿਚ ਨਾਰਿ ਤੇ ਨਾਰਿ ਵਿਚ ਪੁਰਖ ਕਿਵੇਂ ਹੈ ? ਸ਼ਬਦ ਦੀ ਧੁਨ ਵਿਚ ਧਿਆਨ ਤੇ ਧਿਆਨ ਵਿਚ (ਉਸਦਾ) ਗਿਆਨ ਲਭਦਾ ਹੈ; ਇਹ ਹੈ ਵਾਹਿਗੁਰੂ (ਗੁਰਮੁਖੀ) ਦੀ ਅਕਥ ਕਹਾਣੀ।

- ਤੂ ਅਕਾਲ ਪੁਰਖੁ ਨਾਹੀ ਸਿਰਿ ਕਾਲਾ ॥ ਤੂ ਪੁਰਖੁ ਅਲੇਖ ਅਗੰਮ ਨਿਰਾਲਾ ॥ ਸਤ ਸੰਤੋਖਿ ਸਬਦਿ ਅਤਿ ਸੀਤਲੁ ਸਹਜ ਭਾਇ ਲਿਵ ਲਾਇਆ ॥ ਮ: ੧ ॥ ੧੦੩੮-੧੬ ॥ **ਦੂਸਰੀ ਪੰਕਤੀ ਦਸਦੀ ਹੈ ਕਿ ਅਕਾਲ ਪੁਰਖ ਅਕਿਰਤਮ ਨਾਉ ਹੈ। ਇਹ ਹਰ ਥਾਂ ਠੀਕ ਵਿਆਖਿਆ ਹੈ।**

## ੪. ਨਿਰਭਉ-ਨਿਰਵੈਰ

ਨਿਰਭਉ ਉਹ ਹੈ ਜੋ ਡਰਦਾ ਨਹੀਂ ਅਤੇ ਨਿਰਵੈਰ ਉਹ ਹੈ ਜਿਸ ਦੀ ਕਿਸੇ ਨਾਲ ਦੁਸ਼ਮਨੀ ਨਹੀਂ। ਵਾਹਿਗੁਰੂ ਦਾ ਕੋਈ ਸ਼ਰੀਕ ਨਹੀਂ ਸੋ ਉਹ ਲਾ-ਸ਼ਰੀਕ ਹੈ ਤਾਂ ਫਿਰ ਭਉ ਕਿਸ ਦਾ ਤੇ ਵੈਰ ਕਿਸ ਨਾਲ? ਇਹ ਦੂਸਰੀ ਉਪਾਧੀ ਹੈ। ਇਹ ਦੋਵੇਂ ਸ਼ਬਦ ਭਾਵੇਂ ਅਗੇਤਰ ਨਿਰ ਲਗ ਕੇ ਬਣੇ ਹਨ ਫਿਰ ਵੀ ਇਕੱਲੇ ਸ਼ਬਦ ਹਨ। ਨਿਰਭਉ-ਨਿਰਵੈਰ ਇਕ ਯੁਗਮ/ਜੁੱਟ ਹੈ, ਜਿਸ ਦਾ ਭਾਵ ਹੈ ਨਿਰਭਉ ਅਤੇ ਨਿਰਵੈਰ।

ਭਉ ਤੇ ਭੈ ਪਦਾਂ ਦਾ ਬਾਣੀ ਵਿਚ ਕਾਫ਼ੀ ਪ੍ਰਯੋਗ ਵਾਹਿਗੁਰੂ ਤੋਂ ਭੈ ਲਈ ਵਰਤਿਆ ਗਿਆ ਹੈ, ਪਰ ਨਿਰਭਉ ਤੇ ਨਿਰਵੈਰ ਕਿਸੇ ਨੂੰ ਡਰਾਉਂਦਾ ਨਹੀਂ। ਸੋ ਭਾਵੇਂ ਭਉ ਦਾ ਅਰਥ ਡਰ ਹੈ, ਪਰ ਇਸ ਦਾ ਭਾਵ ਹੈ ਆਦਰ ਭਰੀ ਸ਼ਰਮ, ਹਿਆ, ਲੱਜਾ ਜਿਵੇਂ ਆਪ ਤੋਂ ਵੱਡਿਆਂ ਲਈ 'ਦੀਦੇ ਦਾ ਭਉ'। ਦੇਖੋ ਪਉ. ੨੮ ਤੇ ੩੬ ਵਿਚ ਹੋਰ ਵਿਚਾਰ।

- ਸਗਲਿਆ ਭਉ ਲਿਖਿਆ ਸਿਰਿ ਲੇਖੁ ॥ ਨਾਨਕ ਨਿਰਭਉ ਨਿਰੰਕਾਰੁ ਸਚੁ ਏਕੁ ॥ ੧ ॥ ਮ: ੧ ॥ ੪੬੪-੧੬॥

ਇਹ ਉਦਾਹਰਣ ਵੀ ਸਪਸ਼ਟ ਕਰਦਾ ਹੈ ਕਿ ਨਿਰਭਉ (ਨਿਰਵੈਰ ਵੀ) ਅਕਿਰਤਮ ਉਪਾਧੀ ਹੈ ਕਿਉਂ ਜੋ ਨਿਰੰਕਾਰ ਦੇ ਨਾਲ ਸੰਬੰਧਤ ਹੈ।

## ੫. ਅਕਾਲ ਮੂਰਤਿ

ਅਕਾਲਮੂਰਤਿ ਸਮਾਸੀ ਸ਼ਬਦ ਹੈ ਤੇ ਇਸ ਦਾ ਅਰਥ ਹੈ ਅਤਿਮ੍ਰਿਤ/ਅਤਿਕਾਲ ਸਰੂਪ ਜਾਂ (੧ੳ) ਜਿਸ ਦਾ ਸਰੂਪ ਕਾਲਾਤੀਤ ਹੈ। ਇਸ ਦਾ ਅਰਥ ਨਿਰੰਜਨ, ਸਿਰਜਣਹਾਰ ਪੁਰਖ ਵੀ ਠੀਕ ਹਨ। ਕਾਲ ਦਾ ਅਰਥ ਮੌਤ ਅਤੇ ਵਕਤ ਹਨ; ਸਮਾਂ ਹੀ ਮੌਤ ਹੈ। ਸਮਾਂ ਪਾ ਕੇ ਸਾਰੇ ਪੈਦਾਵਾਰੀ ਜਾਂ ਜਿਨਸੀ ਪਦਾਰਥ, ਘਾੜਤੀ ਸ਼ੈਆਂ, ਜੂਨੀ ਜੀਵ ਆਦਿ ਨਾਸ਼ ਹੋ ਜਾਂਦੇ ਹਨ। ਅੱਜਕੱਲ੍ਹ ਦੇ ਵਿਗਿਆਨ ਦੇ ਮੁਤਾਬਿਕ ਜੇ ਸਮਾਂ ਰੋਕ (ਥਮ੍ਹਾ) ਦਿੱਤਾ ਜਾਵੇ ਤਾਂ ਆਯੂ ਤੇ ਜਰਾ (ਬੁਢਾਪਾ) ਵੀ ਥੰਮ੍ਹ ਜਾਂਦੇ ਹਨ, ਸੋ ਅਕਾਲ ਦੇ ਅਰਥ ਅਤਿਮ੍ਰਿਤ/ਅਤਿਕਾਲ ਭਾਵ ਕਾਲਾਤੀਤ ਕੀਤੇ ਹਨ। ਮੂਰਤਿ ਦਾ ਅਰਥ ਹੈ ਆਕਾਰ/ਢਾਂਚਾ ਜੋ ਕਿ ਰੂਪ ਜਾਂ ਸਰੂਪ (Figure or Form) ਹੈ; ਏਥੇ ਮੂਰਤਿ ਕਲਪਿਤ ਰੂਪ ਹੈ; ਇਸ ਦੇ ਅਰਥ ਤਸਵੀਰ ਜਾਂ ਫ਼ੋਟੋ ਨਹੀਂ ਲੈਣੇ; ਅਰਥ ਹੈ ਕਿ ਪਰਮਾਤਮਾ ਦਾ ਸਰੂਪ ਅਕਾਲ ਹੈ ਯਾਨੀ ਉਸਦਾ ਕੋਈ ਰੂਪ ਨਹੀਂ ਹੈ; ਇਸ ਤੋਂ ਇਹ ਅਨੁਸਿੱਧਾਂਤ ਕਢਿਆ ਜਾ ਸਕਦਾ ਹੈ ਕਿ ੧ੳ ਅੰਮ੍ਰਿਤ ਹੈ

ਤਾਂ ਉਹ ਪੈਦਾ ਵੀ ਨਹੀਂ ਹੁੰਦਾ ਜੋ ਤੱਥ ਅਗਲੇ ਸਮਸਤ ਪਦ ਵਿਚ ਦਿੱਤਾ ਹੈ। ਸੋ ੧ਓ ਅਕਾਲ ਮੂਰਤਿ ਹੈ ਤੇ ਇਹ ਤੀਸਰੀ ਉਪਾਧੀ ਹੈ। ਕਰਤਾਪੁਰਖੁ ਦੀ ਵਿਆਖਿਆ ਵਿਚ ਤੀਜੇ ਉਦਾਹਰਣ ਦੀ ਪਹਿਲੀ ਪੰਕ.'ਤੂ ਅਕਾਲ ਪੁਰਖੁ ਨਾਹੀ ਸਿਰਿ ਕਾਲਾ' ਸਪਸ਼ਟ ਕਰਦੀ ਹੈ ਕਿ ਅਕਾਲ ਮੂਰਤਿ ਅਕਿਰਤਮ ਉਪਾਧੀ ਹੈ।

## ੬. ਅਜੂਨੀ-ਸੈਭੰ

ਅਜੂਨੀ ਉਹ ਹੈ ਜੋ ਜੰਮਦਾ ਨਹੀਂ ਤੇ ਇਸ ਦੇ ਫਲਸਰੂਪ ਉਹ ਮਰਦਾ ਵੀ ਨਹੀਂ। ਸੈਭੰ ਪਦ ਬਣਿਆ ਹੈ ਸ਼ੰਭੂ/ਸ੍ਵਯੰਭੂ ਤੋਂ ਜਿਸ ਦਾ ਮਤਲਬ ਹੈ ਖ਼ੁਦ ਬਖ਼ੁਦ ਅਸਤਿਤ੍ਵਾ ਵਿਚ ਆਇਆ ਹੋਇਆ (ਵਿਦਮਾਨ ਨਹੀਂ)। ਇਸ ਸਮਸਤ ਸ਼ਬਦ ਦਾ ਅਰਥ ਹੈ ਜਿਹੜਾ ਜੰਮਿਆ ਨਹੀਂ, ਪਰ ਆਪਵੇ ਆਪ ਅਸਤਿੱਤ੍ਵਾ ਵਿਚ ਆਇਆ ਹੈ। ੧ਓ ਅਜੂਨੀ ਅਤੇ ਸੈਭੰ ਹੈ ਸੋ ਅਜੂਨੀ-ਸੈਭੰ ਮੂਲ-ਤੱਤ ਵਿਚ ਚੌਥੀ ਉਪਾਧੀ ਹੈ। ਹੇਠਲਾ ਉਦਾਹਰਣ ਸਭ ਕੁਝ ਆਲੋਕਿਤ/ਪਰਕਾਸ਼ਿਤ ਕਰ ਦਿੰਦਾ ਹੈ।

- ਅਮੋਘ ਦਰਸਨ ਆਜੂਨੀ ਸੰਭਉ ॥ ਅਕਾਲ ਮੂਰਤਿ ਜਿਸੁ ਕਦੇ ਨਾਹੀ ਖਉ ॥ ਅਬਿਨਾਸੀ ਅਬਿਗਤ ਅਗੋਚਰ ਸਭੁ ਕਿਛੁ ਤੁਝ ਹੀ ਹੈ ਲਗਾ ॥ ਮ: ੫ ॥ ੧੦੮੨-੧੩ ॥ ਅਮੋਘ - ਜੋ ਵਿਅਰਥ ਨਹੀਂ, ਸਫਲ।

ਸੈਭੰ - ਆਪਣੇ ਆਪ ਤੋਂ; ਸਵਾ ਅਰਥ ਆਪ, ਭੰ ਭੂ ਧਾਤੂ ਤੋਂ, ਅਰਥ ਹੋਣਾ। ਭੂ ਧਾਤੂ ਦਾ ਭਾਵ ਹੈ ਹੋਂਦ ਵਿਚ ਆਉਣਾ ਅਤੇ ਵਿਦਮਾਨ ਹੋਣਾ ਤੇ ਰਹਿਣਾ। ਅਸ੍ ਧਾਤੂ ਤੋਂ ਸੱਚ, ਸਤਿ ਹੈ ਜੋ ਉੱਤੇ ਵਿਚਾਰਿਆ ਹੈ। ਏਥੇ ਸੈ = ਸਵਾ - ਆਪਣੇ ਆਪ ਭੰ ਨਾਲ ਲਗਕੇ 'ਆਪਣੇ ਆਪ ਹੋਂਦ' ਦਾ ਭਾਵ ਹੈ।

ਇਨ੍ਹਾਂ ਦੋ ਧਾਤੂਆਂ ਵਿਚ ਫ਼ਰਕ ਜ਼ਰੂਰ ਹੈ ਪਰ ਇਨ੍ਹਾਂ ਦੇ ਪ੍ਰਯੋਗ ਵਿਚ ਜੋ ਭੇਦ ਹੈ ਉਹ ਸਹੀ ਨਜ਼ਰ ਨਹੀਂ ਆਉਂਦਾ। ਮੇਰਾ ਵਿਚਾਰ ਹੈ ਕਿ ਬਾਣੀ ਵਿਚ 'ਨਿਰਗੁਣ ਸਰਗੁਣ' ਇੱਕੋ ਸਮਝੇ ਜਾਣ ਕਰਕੇ ਦੋਹਾਂ ਕ੍ਰਿਆਵਾਂ ਦੇ ਪ੍ਰਯੋਗ ਵਿਚ ਅੰਤਰ ਘਟ ਰਹਿ ਗਿਆ ਹੈ। ਇਸ ਦ੍ਰਿਸ਼ਟੀਕੋਣ ਤੋਂ ਜਦ ਅਸੀਂ ਮੂਲ-ਸੂਤਰ ਨੂੰ ਧਿਆਨ ਨਾਲ ਦੇਖੀਏ ਤਾਂ ਕਰਤਾਪੁਰਖੁ ਵੀ ਕਿਰਤਮ ਨਾਂ ਨਹੀਂ ਹੈ ਬਲਕਿ ਇਹ ਸਰਬ-ਕਾਰ ਦੇ ਇਕ ਪੱਖ ਦਾ ਨਾਂ ਹੈ ਤੇ ੧ਓ ਅਤੇ ਸਤਿਨਾਮੁ ਵਾਂਗ ਅਕਿਰਤਮ ਨਾਂ ਹੈ। ਨਿਰਭਉ-ਨਿਰਵੈਰ, ਅਕਾਲ-ਮੂਰਤਿ, ਤੇ ਅਜੂਨੀ ਅਭਾਵ ਗੁਣ ਦਰਸਾਉਂਦੇ ਹਨ; ਇਹ ਕਿਰਤਮ ਹੋ ਕਿਵੇਂ ਸਕਦੇ ਹਨ? ਸੈਭੰ ਤੇ ਉੱਪਰ ਗੱਲ ਹੋ ਗਈ ਹੈ।

## ੭. ਗੁਰਪ੍ਰਸਾਦਿ: ਮੂਲ ਪਦ ਪ੍ਰਸਾਦ ਜਾਂ ਪਰਸਾਦ ਹੈ।

ਗੁਰਪ੍ਰਸਾਦਿ = ਗੁਰਪਰਸਾਦਿ - ਬੜਾ ਪਰਸੰਨਦਾਤਾ, ਵੱਡਾ ਬਖ਼ਸ਼ਿੰਦ/ਦਇਆਲੂ, ਮਹਾਂ-ਪਰਸਾਦਿਨ, ਵੱਡਾ ਦਾਤਾ, ਬਹੁਤ ਮਿਹਰਬਾਨ, ਸਰਵ ਹਿਤਕਾਰੀ ਹੈ। ਮਿਸਟਰ ਐਮ. ਏ. ਮੈਕਾਲਿਫ਼ (Mr Max Arthur Macauliffe) ਨੇ ਆਪਣੀ ਕਿਤਾਬ 'ਸਿੱਖ ਧਰਮ' ਵਿਚ ਬੜਾ ਸੁੰਦਰ ਤੇ ਉਚਿਤ ਅਰਥ - ਵੱਡਾ ਉਪਕਾਰੀ/

ਹਿਤਕਾਰੀ - ਕੀਤਾ ਹੈ ਜੋ ਉਸ ਦੀ ਕਿਤਾਬ ਵਿਚ ਪਦ ਸੂਚੀ ਵਿਚ ਦਿੱਤਾ ਹੈ।

ਗੁਰ ਪਦ ਦੇ ਤਿੰਨ ਸਰੂਪ ਗੁਰ, ਗੁਰੂ ਤੇ ਗੁਰੂ ਹਨ; ਇਹ ਸੰਸਕ੍ਰਿਤ ਦੇ ਦੋ ਧਾਤੂਆਂ ਤੋਂ ਆਏ ਹਨ। ਇਸ ਵਿਸ਼ੇ 'ਤੇ ਵਿਚਾਰ ਵਿਆਕਰਣ ਲੇਖ ਵਿਚ ਉਚਿਤ ਹੋਵੇਗੀ। ਇਸ ਪਦ ਦੇ ਅਰਥ ਬਹੁਤ ਹਨ। ਮਿਸਾਲ ਵਜੋਂ ਪਿਤਾ, ਵੱਡਾ, ਅਧਿਆਪਿਕ, ਉਸਤਾਦ, ਆਚਾਰੀਆ, ਅਧਿਆਤਮਿਕ ਗੁਰੂ ਆਦਿ। ਪ੍ਰਸਾਦਿ ਪਦ, ਪ੍ਰਸਾਦਿਨ ਤੋਂ ਆਇਆ ਹੈ ਤੇ ਅਰਥ ਹੈ ਮਿਹਰਬਾਨ, ਬਖ਼ਸ਼ਿੰਦ, ਹਿਤੈਸ਼ੀ ਆਦਿ। ਸੋ ਸਮਸਤ ਪਦ ਗੁਰਪ੍ਰਸਾਦਿ ਦੇ ਅਰਥ ਉੱਤੇ ਦਿੱਤੇ ਹਨ। ਇਹ ਮੂਲ-ਸੂਤਰ ਵਿਚ ਪੰਜਵੀਂ ਉਪਾਧੀ ਹੈ।

ਇਹ ਮੂਲ ਪਦ ਬਾਣੀ ਵਿਚ ਚਾਰ ਰੂਪਾਂ ਵਿਚ ਆਉਂਦਾ ਹੈ: ਗੁਰਪ੍ਰਸਾਦਿ, ਗੁਰਪਰਸਾਦਿ, ਗੁਰਪ੍ਰਸਾਦੀ ਤੇ ਗੁਰਪਰਸਾਦੀ। ਅਕਸਰ ਇਸ ਪਦ ਨੂੰ ਨਿਖੇੜ ਕੇ ਲਿਖਿਆ ਹੋਇਆ ਹੈ। ਇਸ ਦੇ ਭਿੰਨ-ਭਿੰਨ ਕਾਰਕੀ ਪ੍ਰਯੋਗਾਂ ਦਾ ਵਰਗੀਕਰਣ ਤਿੰਨ ਭਾਗਾਂ ਵਿਚ ਕੀਤਾ ਜਾਂਦਾ ਹੈ। ਇਸ ਦੇ ਤਿੰਨ ਪ੍ਰਯੋਗ ਦਰਸਾਉਣੇ ਹਨ।

(ੳ) ਹੇਠਲਾ ਉਦਾਹਰਣ ਗੁਰ ਅਤੇ ਗੁਰਪਰਸਾਦਿ = ਗੁਰਪਰਸਾਦੀ ਦੇ ਅਰਥ ਸਰਲਤਾ ਵਿਚ ਪੇਸ਼ ਕਰਦਾ ਹੈ। ਇਸ ਸ਼ਬਦ ਦਾ ਅਰਥ ਅਤੇ ਵਿਚਾਰ ਪੂਰਣ ਕੀਤਾ ਗਿਆ ਹੈ। ਮੂਲ ਪਦ ਗੁਰਪਰਸਾਦ ਹੈ ਜਿਸ ਦੇ ਵਿਭਕਤ ਰੂਪ ਪ੍ਰਸਤੁੱਤ ਸ਼ਬਦ ਹਨ।

- ਭਗਤਿ ਰਤਾ ਜਨੁ ਸਹਜਿ ਸੁਭਾਇ ॥ ਗੁਰ ਕੈ ਭੈ ਸਾਚੈ ਸਾਚਿ ਸਮਾਇ ॥ ਬਿਨੁ ਗੁਰ ਪੂਰੇ ਭਗਤਿ ਨ ਹੋਇ ॥ ਮਨਮੁਖ ਰੁੰਨੇ ਅਪਨੀ ਪਤਿ ਖੋਇ ॥ ੧ ॥ ਮੇਰੇ ਮਨ ਹਰਿ ਜਪਿ ਸਦਾ ਧਿਆਇ ॥ ਸਦਾ ਅਨੰਦੁ ਹੋਵੈ ਦਿਨੁ ਰਾਤੀ ਜੋ ਇਛੈ ਸੋਈ ਫਲੁ ਪਾਇ ॥ ੧ ॥ ਰਹਾਉ ॥ ਗੁਰ ਪੂਰੇ ਤੇ ਪੂਰਾ ਪਾਏ ॥ ਹਿਰਦੈ ਸਬਦੁ ਸਚੁ ਨਾਮੁ ਵਸਾਇ ॥ ਅੰਤਰੁ ਨਿਰਮਲੁ ਅੰਮ੍ਰਿਤ ਸਰਿ ਨਾਏ ॥ ਸਦਾ ਸੂਚੇ ਸਾਚਿ ਸਮਾਏ ॥ ੨ ॥ ਹਰਿ ਪ੍ਰਭੁ ਵੇਖੈ ਸਦਾ ਹਜੂਰਿ ॥ ਗੁਰ ਪਰਸਾਦਿ ਰਹਿਆ ਭਰਪੂਰਿ ॥ ਜਹਾ ਜਾਉ ਤਹ ਵੇਖਾ ਸੋਇ ॥ ਗੁਰ ਬਿਨੁ ਦਾਤਾ ਅਵਰੁ ਨ ਕੋਇ ॥ ੩ ॥ ਗੁਰੁ ਸਾਗਰੁ ਪੂਰਾ ਭੰਡਾਰ ॥ ਊਤਮ ਰਤਨ ਜਵਾਹਰ ਅਪਾਰ ॥ ਗੁਰ ਪਰਸਾਦੀ ਦੇਵਣਹਾਰੁ ॥ ਨਾਨਕ ਬਖਸੇ ਬਖਸਣਹਾਰੁ ॥ ੪ ॥ ਮ: ੩ ॥ ੩੬੩-੧੩ ॥

**ਪਦ ਅਰਥ:** ਗੁਰ - ਵਾਹਿਗੁਰੂ। ਸਾਚੈ ਸਾਚਿ - ਸਾਚ ਦੇ ਸਾਚ ਵਿਚ = ਸੱਚ ਦੇ ਸੱਚ ਵਿਚ, ਸਤਿਨਾਮ ਵਿਚ। ਬਿਨੁ ਗੁਰ ਪੂਰੇ - ਪੂਰੇ (ਵਾਹਿ) ਗੁਰ ਤੋਂ ਬਿਨਾਂ। ਜੋ - ਜਿਹੜਾ, ਜਿਹੜੇ (ਵੀ) ਪ੍ਰਾਣੀ। ਫਲੁ - ਪਰਮਾਤਮਾ ਭਾਵ ਹੈ। ਪੂਰੇ ਤੇ ਪੂਰਾ - ਸੰਪੂਰਨ। ਗੁਰ ਪਰਸਾਦਿ = ਗੁਰ ਪਰਸਾਦੀ - ਵੱਡਾ ਬਖ਼ਸ਼ਿੰਦ, ਉਪਕਾਰੀ/ਮਿਹਰਬਾਨ ਵਾਹਿਗੁਰੂ; ਿ < > ੀ ਦੀ ਅਦਲ ਬਦਲ ਕਾਫ਼ੀ ਹੈ। ਇਸ ਉਦਾਹਰਣ ਦੇ ਪੂਰੇ ਅਰਥ ਆਸਾਨੀ ਲਈ ਹਨ।

**ਅਰਥ:** ਜਨ (ਵਾਹਿ)ਗੁਰੂ ਦੇ ਭੈ (ਅਦਬ ਜਨਕ ਸ਼ਰਮ) ਦੁਆਰਾ ਨਿੱਸੰਚ ਵਿਚ ਸਮਾ ਕੇ ਸਹਿਜ ਨਾਲ ਭਗਤੀ ਦੇ ਰੰਗ ਵਿਚ ਰੰਗਿਆ ਗਿਆ ਹੈ। ਪੂਰੇ ਵਾਹਿਗੁਰੂ ਤੋਂ ਬਿਨਾਂ ਭਗਤੀ ਨਹੀਂ ਹੁੰਦੀ। ਮਨਮੁਖ ਆਪਣੀ ਇੱਜ਼ਤ ਗਵਾ ਕੇ ਰੋਂਦੇ ਹਨ।੧। ਮੇਰੇ ਮਨ ਹਰੀ ਨੂੰ ਯਾਦ ਕਰ ਤੇ (ਉਸ ਨੂੰ) ਸਦਾ ਧਿਆਨ ਵਿਚ

ਟਿਕਾ। ਦਿਨ ਰਾਤ ਸ਼ਾਸਵਤ ਆਨੰਦ ਹੁੰਦਾ ਹੈ ਤੇ ਜੋ (ਇਸ) ਫਲ ਨੂੰ ਚਾਹੁੰਦਾ ਹੈ ਉਹੀ (ਇਸ) ਫਲ ਨੂੰ ਪ੍ਰਾਪਤ ਕਰਦਾ ਹੈ। ੧। ਰਹਾਉ। (ਪ੍ਰਾਣੀ ਨੂੰ) ਸੰਪੂਰਨ ਵਾਹਿਗੁਰੂ ਤੋਂ ਹੀ ਸੰਪੂਰਨ (ਵਾਹਿਗੁਰੂ) ਪ੍ਰਾਪਤ ਹੁੰਦਾ ਹੈ। ਦਿਲ ਵਿਚ ਸਤਿਨਾਮ ਦਾ ਸ਼ਬਦ ਵਸਾਣਾ ਚਾਹੀਦਾ ਹੈ। (ਫਿਰ) ਇਸ ਅੰਮ੍ਰਿਤ ਸਰੋਵਰ ਵਿਚ ਨ੍ਹਾ ਕੇ ਅੰਦਰ ਸਾਫ਼ ਹੁੰਦਾ ਹੈ। ਇਸ ਤਰ੍ਹਾਂ ਪਵਿੱਤਰ (ਸੁੱਚੇ) ਸੱਚ ਵਿਚ ਸਮਾਂਦਾ ਹੈ। ੨। ਪ੍ਰਭੂ ਹਰੀ ਨੂੰ ਸਦਾ ਸਾਮਣੇ ਵੇਖਦਾ ਹੈ ਕਿ ਵਾਹਿਗੁਰੂ ਤਾਂ ਵਿਆਪਿਕ ਹੈ। ਜਿੱਥੇ ਮੈਂ ਜਾਂਦਾ ਹਾਂ ਉਸ ਨੂੰ ਵੇਖਦਾ ਹਾਂ। ਵਾਹਿਗੁਰੂ (ਵੱਡੇ ਗੁਰੂ) ਤੋਂ ਬਿਨਾਂ ਕੋਈ ਹੋਰ ਦਾਤਾ ਨਹੀਂ ਹੈ। ੩। ਸਾਗਰ ਰੂਪੀ ਵਾਹਿਗੁਰੂ ਮੁਕੰਮਲ ਭੰਡਾਰ ਹੈ; (ਉਸ) ਵਿਚ ਬੇਅੰਤ ਵਧੀਆ ਰਤਨ ਜਵਾਹਰ ਹਨ (ਉਹੀ ਰਤਨ ਭੰਡਾਰ ਹੈ)। ਗੁਰਪਰਸਾਦੀ (ਵੱਡਾ ਮਿਹਰਬਾਨ) ਦੇਣ ਵਾਲਾ ਹੈ। ਹੇ ਨਾਨਕ! ਬਖ਼ਸ਼ਣਵਾਲਾ ਸਾਨੂੰ ਬਖ਼ਸ਼ਦਾ ਹੈ। ੪।

ਇਸ ਸਰਲ ਉਦਾਹਰਣ ਵਿਚ ਗੁਰੂ ਦੇ ਅਰਥ ੴ ਹਨ ਤੇ ਗੁਰਪਰਸਾਦਿ ਤੇ ਗੁਰਪਰਸਾਦੀ ਉਪਾਧੀਆਂ ਹਨ। ਬਾਣੀ ਵਿਚ ਗੁਰ, ਗੁਰੁ ਤੇ ਗੁਰੂ ਸ਼ਬਦ ਇੱਕੋ ਸ਼ਬਦ ਵਾਂਗ ਵਰਤਿਆ ਗਿਆ ਹੈ ਪਰ ਔਂਕੜ 'ੁ' ਤੇ ਦੁਲੈਂਕੜ 'ੂ' ਦੀ ਅਦਲਾ ਬਦਲੀ ਵਿਆਕਰਣ ਨੀਅਮਾਂ ਅਨੁਸਾਰ ਹੈ। ਦੋਵੇਂ ਗੁਰਪਰਸਾਦਿ ਤੇ ਗੁਰਪਰਸਾਦੀ ਸ਼ਬਦ ਇਕ ਵਚਨ ਸੰਗਿਆ ਸਾਧਾਰਨ ਪ੍ਰਯੋਗ ਹੈ। ਵਾਹਿਗੁਰੂ ਆਪਣੇ ਆਪ ਸਮਾਉਂਦਾ ਹੈ। 'ਗੁਰੂ ਦੇ ਪਰਸਾਦ ਨਾਲ' ਪ੍ਰਯੋਗ ਉਚਿਤ ਨਹੀਂ।

**ਵਿਚਾਰ :** ਇਹ ਵਿਚਾਰ ਆਖ਼ਰੀ ਉਦਾਹਰਣ ਉੱਤੇ ਹੈ।

ਇਹ ਸਲੋਕ ਬਹੁਤ ਸਰਲ ਹੈ ਤੇ ਇਸ ਵਿਚ ਵਾਹਿਗੁਰੂ ਨਾਲ ਸਿੱਧਾ ਮੇਲ ਹੈ। 'ਗੁਰ' ਸ਼ਬਦ ਚਾਰ ਬਾਰ, ਤੇ 'ਗੁਰੂ' ਸ਼ਬਦ ਇਕ ਬਾਰ ਆਇਆ ਹੈ। ਭਉ ਜਾਂ ਭੈ, ਲੱਜਾ, ਹਿਆ ਤੇ ਅਦਬ ਦੇ ਅਰਥਾਂ ਵਿਚ, ਵਾਹਿਗੁਰੂ ਨਾਲ ਸੰਬੰਧਤ ਹੈ ਨਾ ਕਿ ਵਿਅਕਤਿਗਤ ਗੁਰੂਆਂ ਤੇ ਭਗਤਾਂ ਨਾਲ। 'ਬਿਨ ਗੁਰ ਪੂਰੇ' ਵਿਚ ਵੀ ਗੁਰ ਸ਼ਬਦ ਵਾਹਿਗੁਰੂ ਲਈ ਪ੍ਰਯੋਗ ਹੋਇਆ ਹੈ। ਜਦ ਗੁਰਪਰਸਾਦਿ ਪਦ ਆਉਂਦਾ ਹੈ ਤਾਂ ਅਰਥ 'ਗੁਰਪਰਸਾਦ ਨਾਲ' ਕਿਉਂ ਕੀਤੇ ਜਾਣ; ਇਹ ਮੁਹਾਵਰੇ 'ਤੇ ਨਿਰਭਰ ਹੈ। ਗੁਰੂ ਦੀ ਵਿਚੋਲਗੀ ਬਾਣੀ ਵਿਚ ਪਰਬੱਲ ਨਹੀਂ; ਇਹ ਅਕਸਰ ਭੁੱਲ ਹੈ। ਜਿੱਥੇ 'ਗੁਰਪਰਸਾਦ ਨਾਲ' ਅਰਥ ਠੀਕ ਹਨ ਓਥੇ 'ਵਾਹਿਗੁਰੂ ਦੇ ਪਰਸਾਦ ਨਾਲ' ਭਾਵ ਹੈ। ਗੁਰਪਰਸਾਦਿ = ਗੁਰਪਰਸਾਦੀ, ਦੋਵੇਂ ਪਦ ਇਕ ਪਦ ਦੇ ਭਿੰਨ-ਭਿੰਨ ਰੂਪ ਹੀ ਹਨ; ਸਿਰਫ਼ ਸਿਹਾਰੀ ਤੇ ਬਿਹਾਰੀ ਦੀ ਬਦਲੀ ਹੈ ਜੋ ਬਾਣੀ ਵਿਚ ਅਕਸਰ ਹੈ। ਉੱਪਰ ਕਿਹਾ ਹੈ ਕਿ ਗੁਰਪ੍ਰਸਾਦਿ ਮੂਲ-ਤੱਤ ਵਿਚ ੴ ਦੀ ਉਪਾਧੀ ਹੈ; ੴ ਗੁਰਪ੍ਰਸਾਦਿ ਹੈ। ਇਹ ਨਿਰੰਜਨ ਦੀ ਕਿਰਤਮ ਅਕਿਰਤਮ ਉਪਾਧੀ ਹੈ। ਬਾਣੀ ਨਿਰਗੁਣ ਤੇ ਸਰਗੁਣ ਨੂੰ ਬਰਾਬਰ ਮੰਨਦੀ ਹੈ, ਪਰ ਯਾਦ ਰੱਖੋ ਕਿ ਸਰਗੁਣ ੴ, ਕੁਦਰਤ ਹੈ ਨਾ ਕਿ ਅਵਤਾਰ ਆਦਿ।

ਗੁਰੂ ਨਾਨਕ ਦੇਵ ਜੀ ਵਾਹਿਗੁਰੂ ਨੂੰ ਗੁਰ, ਗੁਰੂ ਆਖਦੇ ਹਨ ਤੇ ਬਾਕੀ ਗੁਰੂ ਸਾਹਿਬਾਨ ਇਸ ਦੀ ਉਲੰਘਣਾ ਨਹੀਂ ਕਰਨਗੇ; ਉਹ ਇਕ ਸਰੂਪ ਹਨ। ਜੋ ਜੂਨੇ ਪਿਆ ਹੈ ਉਹ 'ਸੰਪੂਰਣ' ਨਹੀਂ ਹੋ ਸਕਦਾ; ਸੰਪੂਰਣ ਵਾਹਿਗੁਰੂ ਹੀ ਹੈ। ਜਿੱਥੇ ਇਨ੍ਹਾਂ ਪਦਾਂ ਦਾ ਮੇਲ ਜੂਨੀ ਗੁਰੂਆਂ ਨਾਲ ਹੈ, ਬਾਣੀ ਵਿਚ ਸੰਦਰਭ ਕਾਰਣ ਸਪਸ਼ਟ ਹੋ ਜਾਂਦਾ ਹੈ। ਪਰਮਾਤਮਾ ਨਾਲ ਸਿੱਧਾ ਸੰਪਰਕ ਬਾਣੀ ਦੇ ਰਚੈਤਿਆਂ ਦੀ ਦਾਤ ਹੈ।

ਥੱਲੇ ਗੁਰਪ੍ਰਸਾਦਿ ਆਦਿ ਸ਼ਬਦਾਂ ਦੇ ਪ੍ਰਯੋਗ ਸਹੀ ਸਮਝਣ ਦਾ ਹੋਰ ਯਤਨ ਹੈ।

(ਅ) ੧. **ਗੁਰਪਰਸਾਦਿ ਤਥਾ ਗੁਰਪ੍ਰਸਾਦਿ:** ਇਨ੍ਹਾਂ ੬ ਉਦਾਹਰਨਾਂ ਵਿਚ ਪ੍ਰਯੋਗ ਸਾਧਾਰਣ ਜਾਂ ਸੰਬੰਧਕੀ ਹੈ ਤੇ ਵਾਹਿਗੁਰੂ ਨਾਲ ਸਿੱਧਾ ਸੰਪਰਕ ਹੈ।

- ਆਖਣਿ ਆਖੈ ਬਕੈ ਸਭੁ ਕੋਇ ॥ ਆਪੇ ਬਖਸਿ ਮਿਲਾਏ ਸੋਇ ॥ ਕਹਣੈ ਕਥਨਿ ਨ ਪਾਇਆ ਜਾਇ ॥ **ਗੁਰ ਪਰਸਾਦਿ** ਵਸੈ ਮਨਿ ਆਇ ॥ ਮ: ੩ ॥ ੩੬੨-੩ ॥ ਗੁਰ ਪਰਸਾਦਿ ਖ਼ੁਦ ਮਨ ਵਿਚ ਆ ਵਸਦਾ ਜਾਂ ਆਪਣੀ ਮਿਹਰ ਨਾਲ ਮਨ ਵਿਚ ਆ ਵਸਦਾ ਹੈ। **ਟਿੱਪਣੀ:** ਦੇਹੀ ਗੁਰੂ ਤਾਂ ਉਸਤਾਦ ਹੈ।
- ਤਨੁ ਮਨੁ ਅਰਪਉ ਪੂਜ ਚਰਾਵਉ ॥ **ਗੁਰ ਪਰਸਾਦਿ** ਨਿਰੰਜਨੁ ਪਾਵਉ ॥ ਰਵਿਦਾਸ ॥ ੫੨੫-੧੬ ॥ (ਏਦਾਂ) ਗੁਰਪਰਸਾਦਿ ਨਿਰੰਜਨ ਪਾਉਂਦਾ ਹਾਂ।
- ਬਕਤੋ ਕਰਤਾ ਬੂਝਤ ਕਰਤਾ ॥ ਆਵਤੁ ਕਰਤਾ ਜਾਤੁ ਭੀ ਕਰਤਾ ॥ ਨਿਰਗੁਨ ਕਰਤਾ ਸਰਗੁਨ ਕਰਤਾ ॥ **ਗੁਰ ਪ੍ਰਸਾਦਿ** ਨਾਨਕ ਸਮਦ੍ਰਿਸਟਾ ॥ ਮ: ੫ ॥ ੮੬੨-੬ ॥ ਹੇ ਨਾਨਕ! ਗੁਰਪ੍ਰਸਾਦਿ ਤਾਂ ਸਮਦ੍ਰਿਸ਼ਟਾਰ (ਇਕ ਨਜ਼ਰ ਨਾਲ ਵੇਖਣ ਵਾਲਾ) ਹੈ।
- ਹਰਿ ਜੀਉ ਸੇਵਿਹੁ ਅਗਮ ਅਪਾਰਾ ॥ ਤਿਸ ਦਾ ਅੰਤੁ ਨ ਪਾਈਐ ਪਾਰਾਵਾਰਾ ॥ **ਗੁਰ ਪਰਸਾਦਿ** ਰਵਿਆ ਘਟ ਅੰਤਰਿ ਤਿਤੁ ਘਟਿ ਮਤਿ ਅਗਾਹਾ ਹੇ ॥ ਮ: ੩ ॥ ੧੦੫੫-੯ ॥ ਗੁਰਪਰਸਦਿ (੧ਓ) ਜਿਸ ਹਿਰਦੇ ਅੰਦਰ ਆ ਵੱਸਿਆ ਹੈ ਉਸ ਹਿਰਦੇ ਦੀ ਬੁੱਧੀ ਅਪਾਰ ਉੱਚੀ ਹੈ।
- **ਗੁਰ ਪ੍ਰਸਾਦਿ** ਲਾਗੇ ਨਾਮ ਸੁਆਦਿ ॥ ਕਾਹੇ ਜਨਮੁ ਗਵਾਵਹੁ ਵੈਰਿ ਵਾਦਿ ॥ ਮ: ੩ ॥ ੧੧੭੬-੫ ॥ ਗੁਰਪ੍ਰਸਾਦਿ (ਦਾ) ਨਾਂ ਸਵਾਦੀ ਲਗਦਾ ਹੈ।
- ਇਕ ਮਨਿ ਪੁਰਖੁ ਨਿਰੰਜਨੁ ਧਿਆਵਉ ॥ **ਗੁਰ ਪ੍ਰਸਾਦਿ** ਹਰਿ ਗੁਣ ਸਦ ਗਾਵਉ ॥ ਗੁਨ ਗਾਵਤ ਮਨਿ ਹੋਇ ਬਿਗਾਸਾ ॥ ਸਤਿਗੁਰ ਪੂਰਿ ਜਨਹ ਕੀ ਆਸਾ ॥ ੧੩੯੬-੧੧। ਦੂਸਰੀ ਤੁਕ ॥ ਮੈਂ, ਗੁਰਪ੍ਰਸਾਦਿ ਹਰੀ ਦੇ ਗੁਣ ਸਦਾ ਗਾਉਂਦਾ ਹਾਂ।

(ਅ) ੨. ਅਤਿਰਿਕਤ ੧੩ ਉਦਾਹਰਣ ਸਾਧਾਰਣ ਕਾਰਕ ਦੇ ਹਨ। ਇਨ੍ਹਾਂ ਦਾ ਸਾਰਾ ਅਨੁਵਾਦ ਸ਼ਾਇਦ ਬਹੁਤ ਟੀਕਿਆਂ ਨਾਲ ਨਾ ਮਿਲੇ।

- ਕਾਹੇ ਰੇ ਮਨ ਚਿਤਵਹਿ ਉਦਮੁ ਜਾ ਆਹਰਿ ਹਰਿ ਜੀਉ ਪਰਿਆ ॥ ਸੈਲ ਪਥਰ ਮਹਿ ਜੰਤ ਉਪਾਏ ਤਾ ਕਾ ਰਿਜਕੁ ਆਗੈ ਕਰਿ ਧਰਿਆ ॥ ੧ ॥ ਮੇਰੇ ਮਾਧਉ ਜੀ ਸਤਸੰਗਤਿ ਮਿਲੇ ਸੁ ਤਰਿਆ ॥ **ਗੁਰ ਪਰਸਾਦਿ** ਪਰਮ ਪਦੁ ਪਾਇਆ ਸੂਕੇ ਕਾਸਟ ਹਰਿਆ ॥ ੧ ॥ ਰਹਾਉ ॥ ਮ: ੫ ॥ ੧੦-੧੦ ॥ ਗੁਰਪਰਸਦਿ

ਹੀ ਪਰਮ ਪਦ ਹੈ। ਸੋ ਮਿਹਰਬਾਨ – ਜੋ ਪਰਮਪਦ ਅਰਥਾਤ ਪਰਮ ਪਦਾਰਥ ਹੈ – ਪਾ ਲਿਆ ਹੈ; ਜਾਣੋ ਸੁਕੀਆਂ ਲਕੜੀਆਂ ਹਰੀਆਂ ਹੋ ਗਈਆਂ ਹਨ (ਭਾਵ ਮੈਂ ਤਰ ਗਿਆ ਹਾਂ)।

- ਆਪਿ ਉਪਾਏ ਆਪੇ ਦੇਇ ॥ ਆਪੇ ਦੁਰਮਤਿ ਮਨਹਿ ਕਰੇਇ ॥ **ਗੁਰ ਪਰਸਾਦਿ** ਵਸੈ ਮਨਿ ਆਇ ॥ ਦੁਖੁ ਅਨ੍ਹੇਰਾ ਵਿਚਹੁ ਜਾਇ ॥ ਮ: ੧ ॥ ੩੪੯-੧੫ ॥ ਗੁਰਪ੍ਰਸਾਦਿ ਮਨ ਵਿਚ ਆ ਵਸਦਾ ਹੈ।
- ਜਿਸੁ ਪ੍ਰਸਾਦਿ ਮਾਇਆ ਸਿਲਕ ਕਾਟੀ ॥ **ਗੁਰ ਪ੍ਰਸਾਦਿ** ਅੰਮ੍ਰਿਤੁ ਬਿਖੁ ਖਾਟੀ ॥ ਮ: ੫ ॥ ੧੭੭-੧੫ ॥ ਜਿਸ ਪਰਸਾਦਿ ਨੇ ਮਾਇਆ ਦੀ ਰੱਸੀ (ਫਾਹੇ ਦਾ ਰੱਸਾ) ਵੱਢੀ ਹੈ ਉਹ ਗੁਰਪ੍ਰਸਾਦਿ ਅੰਮ੍ਰਿਤ ਹੈ ਤੇ ਮਾਇਆ (ਬਿਖ) ਕੌੜੀ ਹੈ।
- ਹਰਿ ਆਪੇ ਠਾਕੁਰੁ ਸੇਵਕੁ ਭਗਤੁ ਹਰਿ ਆਪੇ ਕਰੇ ਕਰਾਏ ॥ ਹਰਿ ਆਪੇ ਵੇਖੈ ਵਿਗਸੈ ਆਪੇ ਜਿਤੁ ਭਾਵੈ ਤਿਤੁ ਲਾਏ ॥ ਹਰਿ ਇਕਨਾ ਮਾਰਗਿ ਪਾਏ ਆਪੇ ਹਰਿ ਇਕਨਾ ਉਝੜਿ ਪਾਏ ॥ ਹਰਿ ਸਚਾ ਸਾਹਿਬੁ ਸਚੁ ਤਪਾਵਸੁ ਕਰਿ ਵੇਖੈ ਚਲਤ ਸਬਾਏ ॥ **ਗੁਰ ਪਰਸਾਦਿ** ਕਹੈ ਜਨੁ ਨਾਨਕੁ ਹਰਿ ਸਚੇ ਕੇ ਗੁਣ ਗਾਏ ॥ ਮ: ੪ ॥ ੫੫੦-੧੨ ॥ ਜਨ ਨਾਨਕ ਕਹਿੰਦਾ ਹੈ ਕਿ ਉਹ (ਨਾਨਕ), ਗੁਰਪਰਸਾਦਿ (ਵੱਡੇ ਮਿਹਰਬਾਨ) ਸੱਚੇ ਹਰਿ ਦੇ ਗੁਣ ਗਾਉਂਦਾ ਹੈ।
- ਭੈ ਰਚਿ ਰਹੈ ਨ ਬਾਹਰਿ ਜਾਇ ॥ **ਕੀਮਤਿ ਕਉਣ ਰਹੈ ਲਿਵ ਲਾਇ** ॥ ੫ ॥ ਆਪੇ ਮੇਲੇ ਭਰਮੁ ਚੁਕਾਏ ॥ **ਗੁਰ ਪਰਸਾਦਿ** ਪਰਮ ਪਦੁ ਪਾਏ ॥ ਮ: ੧ ॥ ੨੨੩-੧੩ ॥ (ਇਸ ਤਰ੍ਹਾਂ) ਪਰਮ ਪਦ(ਾਰਥ) ਗੁਰਪਰਸਾਦਿ ਪ੍ਰਾਪਤ ਕੀਤਾ ਜਾਂਦਾ ਹੈ।
- ਊਪਰਿ ਕੂਪੁ ਗਗਨ ਪਨਿਹਾਰੀ ਅੰਮ੍ਰਿਤੁ ਪੀਵਣਹਾਰਾ ॥ ਜਿਸ ਕੀ ਰਚਨਾ ਸੋ ਬਿਧਿ ਜਾਣੈ **ਗੁਰਮੁਖਿ** ਗਿਆਨੁ ਵੀਚਾਰਾ ॥ ੨ ॥ ਪਸਰੀ ਕਿਰਣਿ ਰਸਿ ਕਮਲ ਬਿਗਾਸੇ ਸਸਿ ਘਰਿ ਸੂਰੁ ਸਮਾਇਆ ॥ ਕਾਲੁ ਬਿਧੁੰਸਿ ਮਨਸਾ ਮਨਿ ਮਾਰੀ **ਗੁਰ ਪ੍ਰਸਾਦਿ** ਪ੍ਰਭੁ ਪਾਇਆ ॥ ਮ: ੧ ॥ ੧੩੩੧-੧੯ ॥ ਜਿਸ ਦੀ ਰਚਨਾ ਹੈ ਉਹੀ ਵਿਧੀ ਜਾਣਦਾ ਹੈ; ਮੈਂ ਤਾਂ ਗੁਰਮੁਖਿ (ਵਾਹਿਗੁਰੂ) ਦੇ ਗਿਆਨ ਨੂੰ ਵਿਚਾਰਦਾ ਹਾਂ। ਕਾਲ ਨੂੰ ਤਿਆਗ ਕੇ, ਮਨ ਦੀ ਮਨਸਾ ਮਾਰ ਦਿੱਤੀ ਹੈ ਤੇ ਗੁਰਪ੍ਰਸਾਦਿ ਪ੍ਰਭੂ ਪਾ ਲਿਆ ਹੈ।

*ਬਾਕੀ ਉਦਾਹਰਣ:* ੩੫੦-੩, ੬੬੩-੧੮, ੬੬੫-੯, ੮੭੭-੨, ੧੧੨੬-੧੦, ੧੨੭੩-੧੩, ੧੨੭੩-੧੪ ॥

(ਅ) ੩. ਇਹ ੧੪ ਉਦਾਹਰਣ ਸਬੰਧਕੀ ਰੂਪ ਹਨ; ਸੰਬੰਧਕ ਲਾ ਕੇ ਅਰਥ ਠੀਕ ਬਣਦੇ ਹਨ। ਏਥੇ ਅਧਿਕਰਣ ਕਾਰਕ ਧਾਰਨ ਦੀ ਭੁੱਲ ਹੋ ਜਾਂਦੀ ਹੈ।

- ਪ੍ਰਣਵਤਿ ਨਾਨਕ ਗਿਆਨੀ ਕੈਸਾ ਹੋਇ ॥ ਆਪੁ ਪਛਾਣੈ ਬੂਝੈ ਸੋਇ ॥ **ਗੁਰ ਪਰਸਾਦਿ** ਕਰੇ ਬੀਚਾਰੁ ॥ ਸੋ ਗਿਆਨੀ ਦਰਗਹ ਪਰਵਾਣੁ ॥ ਮ: ੧ ॥ ੨੫-੫ ॥ **ਅਰਥ:** ...। (ਜੋ) ਗੁਰਪਰਸਾਦਿ ਉੱਤੇ ਵਿਚਾਰ ਕਰਦਾ ਹੈ, ਉਹ ਗਿਆਨੀ ਦਰਗਾਹ ਵਿਚ ਮਨਜ਼ੂਰ ਹੈ।

- ਜਾਂ ਤਿਸੁ ਭਾਵੈ ਤਾ ਲਾਗੈ ਭਾਉ ॥ ਭਰਮੁ ਭੁਲਾਵਾ ਵਿਚਹੁ ਜਾਇ ॥ ਉਪਜੈ ਸਹਜੁ ਗਿਆਨ ਮਤਿ ਜਾਗੈ ॥ **ਗੁਰ ਪ੍ਰਸਾਦਿ** ਅੰਤਰਿ ਲਿਵ ਲਾਗੈ ॥ ਕਬੀਰ ॥ ੯੨-੩ ॥ ਗੁਰਪ੍ਰਸਾਦਿ ਨਾਲ ਅੰਤਹਕਰਣ ਵਿਚ ਲਗਨ ਲਗ ਜਾਂਦੀ ਹੈ।
- ਸੰਤ ਕੀ ਧੂਰਿ ਮਿਟੇ ਅਘ ਕੋਟ ॥ **ਸੰਤ ਪ੍ਰਸਾਦਿ** ਜਨਮ ਮਰਣ ਤੇ ਛੋਟ ॥ ਮ: ੫ ॥ ੧੯੮-੧੯ ॥ ਸੰਤ ਦੇ ਪ੍ਰਸਾਦ ਦੁਆਰਾ ਜਨਮ ਮਰਣ ਤੋਂ ਛੁੱਟੀ ਹੈ।
- ਮੇਰੇ ਮਨ ਮਨ ਹੀ ਉਲਟਿ ਸਮਾਨਾ ॥ **ਗੁਰ ਪਰਸਾਦਿ** ਅਕਲਿ ਭਈ ਅਵਰੈ ਨਾਤਰੁ ਥਾ ਬੇਗਾਨਾ ॥ ਕਬੀਰ ॥ ੩੩੩-੪ ॥ ਹੇ ਮੇਰੇ ਮਨ, ਮਨ ਨੂੰ ਹੀ ਉਲਣਾ ਕੇ ਸਮਾਇਆ ਜਾਂਦਾ ਹੈ। ਗੁਰਪਰਸਾਦੀ ਦੁਆਰਾ ਅਕਲ ਆ ਗਈ ਨਹੀਂ ਤਾਂ ਮੈਂ ਦੂਸਰੇ ਭਾਉ ਵਿਚ ਸੀ।
- ਚਰਨ ਕਮਲ ਗੋਬਿੰਦ ਰੰਗੁ ਲਾਗਾ ॥ **ਸੰਤ ਪ੍ਰਸਾਦਿ** ਭਏ ਮਨ ਨਿਰਮਲ ਹਰਿ ਕੀਰਤਨ ਮਹਿ ਅਨਦਿਨੁ ਜਾਗਾ ॥ ਕਬੀਰ ॥ ੩੪੩-੮॥ ਚਰਨਕਮਲ (ਵਾਹਿਗੁਰੂ) ਗੋਬਿੰਦ ਦਾ ਰੰਗ ਚੜ੍ਹ ਗਿਆ; ਸੰਤ (੧ਓ) ਦੀ ਕਿਰਪਾ ਨਾਲ ਮਨ ਨਿਰਮਲ ਹੋਇਆ ਤੇ ਹਰੀਕੀਰਤਨ ਵਿਚ ਦਿਨੋ ਦਿਨ ਮੈਂ ਜਾਗਿਆ (ਜਾਗ ਉਠਿਆ)।

*ਬਾਕੀ ਉਦਾਹਰਣ:* ੩੫੨-੧੨, ੩੫੩-੧੪, ੩੮੩-੧੭, ੪੧੫-੧੮, ੫੨੭-੧੬, ੬੭੩-੧੪, ੯੫੪-੭, ੯੮੨-੩, ੧੧੦੩-੧੩।

(ੲ) ੧. **ਗੁਰਪਰਸਾਦੀ ਤਥਾ ਗੁਰਪ੍ਰਸਾਦੀ:** ਇਹ ੬ ਪ੍ਰਯੋਗ ਸਾਧਾਰਨ (ਕਰਤਾ ਤੇ ਕਰਮ ਕਾਰਕ) ਦੇ ਹਨ।

- ਸਚਾ ਸਾਹਿਬੁ ਸੇਵੀਐ ਸਚੁ ਵਡਿਆਈ ਦੇਇ ॥ **ਗੁਰ ਪਰਸਾਦੀ** ਮਨਿ ਵਸੈ ਹਉਮੈ ਦੂਰਿ ਕਰੇਇ ॥ ਇਹੁ ਮਨੁ ਧਾਵਤੁ ਤਾ ਰਹੈ ਜਾ ਆਪੇ ਨਦਰਿ ਕਰੇਇ ॥ ਮ: ੩ ॥ ੩੦-੬। ਗੁਰਪਰਸਾਦੀ ਮਨ ਵਿਚ ਵਸਦਾ ਹੈ। ਸਾਧਾਰਣ ਕਾਰਕ।
- ਜੀਉ ਪਿੰਡੁ ਸਭੁ ਤਿਸ ਦਾ ਤਿਸੈ ਦਾ ਆਧਾਰੁ ॥ **ਗੁਰ ਪਰਸਾਦੀ** ਬੁਝੀਐ ਤਾ ਪਾਏ ਮੋਖ ਦੁਆਰੁ ॥ ਨਾਨਕ ਨਾਮੁ ਸਲਾਹਿ ਤੂੰ ਅੰਤੁ ਨ ਪਾਰਾਵਾਰੁ ॥ ਮ: ੩ ॥ ੩੬-੮ ॥ ਜਦ ਗੁਰਪਰਸਾਦੀ ਬੁਝ ਲਿਆ ਤਾਂ ਮੋਖ ਦਵਾਰ ਪਾਉਂਦਾ ਹੈ।
- ਸਚਾ ਸਾਹਿਬੁ ਸਚੀ ਨਾਈ ॥ **ਗੁਰ ਪਰਸਾਦੀ** ਮੰਨਿ ਵਸਾਈ ॥ ਆਪੇ ਆਇ ਵਸਿਆ ਘਟ ਅੰਤਰਿ ਤੂਟੀ ਜਮ ਕੀ ਫਾਸੀ ਹੇ ॥ ਮ: ੩ ॥ ੧੦੪੮-੪ ॥ (ਜੋ) ਸੱਚਾ ਸਾਹਿਬ ਸਚਿਆਂ ਨਾਵਾਂ ਵਾਲਾ ਹੈ; ਉਸ ਗੁਰਪਰਸਾਦੀ ਨੂੰ ਮੈਂ ਮਨ ਵਿਚ ਵਸਾਂਦਾ ਹਾਂ।

*ਬਾਕੀ ਉਦਾਹਰਣ:* ਮ: ੩ ॥ ੩੯-੧੦ ॥ ਮ: ੧ ॥ ੬੬੧-੧੧ ।॥ ਮ: ੫ ॥ ੧੦੧੭-੧੦

(ੲ) ੨. ਇਹ ੭ ਉਦਾਹਰਣ ਅਧਿਕਰਣ ਕਾਰਕ ਦੇ ਹਨ। ਉੱਤੇ ਕਿਹਾ ਹੈ ਕਿ ਸਾਧਾਰਨ ਕਾਰਕ ਵਿਚ ਿ ਅਤੇ ੀ ਅਦਲ ਬਦਲ ਜਾਂਦੀਆਂ ਹਨ ਪਰ ਬਾਣੀ ਵਿਚ 'ੀ' ਦੇ ਪ੍ਰਯੋਗ ਨਾਲ ਅਧਿਕਰਣ ਕਾਰਕ ਦੋਹਾਂ ਵਚਨਾਂ ਵਿਚ ਪਰਬੱਲ ਹੈ।

- ਵਿਣੁ ਮਨੈ ਜਿ ਹੋਰੀ ਨਾਲਿ ਲੁਝਣਾ ਜਾਸੀ ਜਨਮੁ ਗਵਾਇ ॥ ਮਨਮੁਖੀ ਮਨਹਠਿ ਹਾਰਿਆ ਕੂੜੁ ਕੁਸਤੁ ਕਮਾਇ ॥ **ਗੁਰ ਪਰਸਾਦੀ** ਮਨੁ ਜਿਣੈ ਹਰਿ ਸੇਤੀ ਲਿਵ ਲਾਇ ॥ ਨਾਨਕ **ਗੁਰਮੁਖਿ** ਸਚੁ ਕਮਾਵੈ ਮਨਮੁਖਿ ਆਵੈ ਜਾਇ ॥ ਮ: ੩ ॥ ੮੭-੧੪ ॥ ਹਰੀ ਨਾਲ ਲਿਵ ਲਾ ਕੇ, ਵਾਹਿਗੁਰੂ ਦੇ ਪਰਸਾਦ(ਾਂ) ਵਿਚ ਮਨ ਨੂੰ ਜਿੱਤੇ। ਹੇ ਨਾਨਕ! ਗੁਰਮੁਖਿ ਸੱਚ ਕਮਾਉਂਦਾ ਹੈ ਤੇ ਮਨਮੁਖਿ ਆਵਾਗੌਣ ਵਿਚ ਪਿਆ ਭੌਂਦਾ ਹੈ।
- ਹਰਿ ਜੀਉ ਕ੍ਰਿਪਾ ਕਰੈ ਲਿਵ ਲਾਵੈ ਲਾਹਾ ਹਰਿ ਹਰਿ ਨਾਮੁ ਲੀਓ ॥ **ਗੁਰ ਪਰਸਾਦੀ** ਹਰਿ ਧਨੁ ਪਾਇਓ ਅੰਤੇ ਚਲਦਿਆ ਨਾਲਿ ਚਲਿਓ ॥ ਕਬੀਰ ॥ ੪੭੯-੧੫ ॥ ਵਾਹਿਗੁਰਪਰਸਾਦਾਂ ਵਿਚ ਹਰੀ ਧਨ ਪ੍ਰਾਪਤ ਕਰ ਲਿਆ ਜੋ ਅੰਤ ਵੇਲੇ ਨਾਲ ਜਾਵੇਗਾ। ਗੁਰਪਰਸਾਦੀ ਹੀ ਹਰੀ ਧੰਨ ਹੈ।
- ਸੋ ਜੋਗੀ ਜੋ ਜੁਗਤਿ ਪਛਾਣੈ ॥ **ਗੁਰ ਪਰਸਾਦੀ** ਏਕੋ ਜਾਣੈ ॥ ਕਾਜੀ ਸੋ ਜੋ ਉਲਟੀ ਕਰੈ ॥ **ਗੁਰ ਪਰਸਾਦੀ** ਜੀਵਤੁ ਮਰੈ ॥ ਸੋ ਬ੍ਰਾਹਮਣੁ ਜੋ ਬ੍ਰਹਮੁ ਬੀਚਾਰੈ ॥ ਆਪਿ ਤਰੈ ਸਗਲੇ ਕੁਲ ਤਾਰੈ ॥ ਮ: ੧ ॥ ੬੬੨-੧੩ ॥ । ਇੱਕੋ ਵੱਡੇ ਮਿਹਰਬਾਨ (ਵਾਹਿਗੁਰੂ) (ਨੂੰ) ਪਹਿਚਾਣਦਾ ਹੈ।...। ਵਾਹਿਗੁਰੂ ਦੇ ਪਰਸਾਦ ਨਾਲ/ਵਿਚ ਜਿਉਂਦਾ ਮਰਦਾ ਹੈ। ਏਥੇ ਦੂਜੀ ਪੰਕਤੀ ਵਿਚ ਸਾਧਾਰਣ ਕਾਰਕ ਅਰਥਾਤ ਦੂਜੀ ਵਿਭਕਤਿ ਹੈ। ਚੌਥੀ ਪੰਕਤੀ ਵਿਚ ਅਧਿਕਰਣ ਕਾਰਕ ਵਿਭਕਤਿ ਹੈ।

*ਬਾਕੀ ਉਦਾਹਰਣ:* ਮ: ੪ ॥ ੭੩੬-੧੯ ॥, ਮ: ੧ ॥ ੯੩੪-੪ ॥, ਮ: ੧ ॥ ੯੩੫-੧੭ ॥, ਮ: ੧ ॥ ੯੩੬-੧੮ ॥

(ੲ) **੩. ਸੰਬੰਧਕੀ ਕਾਰਕ:** ਏਥੇ ਸੰਬੰਧਕ ਲਗ ਕੇ ਅਰਥ ਹੁੰਦੇ ਹਨ।

- ਪ੍ਰਗਟੇ ਗੁਪਾਲ ਗੋਬਿੰਦ ਲਾਲਨ ਸਾਧਸੰਗਿ ਵਖਾਣਿਆ ॥ ਆਚਰਜੁ ਡੀਠਾ ਅਮਿਉ ਵੂਠਾ **ਗੁਰ ਪ੍ਰਸਾਦੀ ਜਾਣਿਆ** ॥ ਮ: ੫ ॥ ੪੬੦-੧੫ ॥ ਅਚਰਜ ਵੇਖਿਆ, ਅੰਮ੍ਰਿਤ ਵਰ੍ਹਿਆ ਤੇ ਵਾਹਿਗੁਰਪ੍ਰਸਾਦੀ ਨੂੰ ਜਾਣ (ਬੁੱਝ) ਲਿਆ।
- ਇਕਿ ਪਾਧੇ ਪੰਡਿਤ ਮਿਸਰ ਕਹਾਵਹਿ ॥ ਦੁਬਿਧਾ ਰਾਤੇ ਮਹਲੁ ਨ ਪਾਵਹਿ ॥ ਜਿਸੁ **ਗੁਰ ਪਰਸਾਦੀ** ਨਾਮੁ ਅਧਾਰੁ ॥ ਕੋਟਿ ਮਧੇ ਕੋ ਜਨੁ ਆਪਾਰੁ ॥ ਮ: ੧ ॥ ੯੦੪-੧੯ ॥ ਕ੍ਰੋੜਾਂ ਵਿਚੋਂ ਕੋਈ ਵਿਰਲਾ ਪਾਰ ਲੰਘਿਆ ਹੈ; ਜਿਸ ਦਾ ਵਾਹਿਗੁਰਪਰਸਾਦੀ ਦੇ ਨਾਂ ਦਾ ਆਧਾਰ ਹੈ।
- ਜੋ ਉਸਾਰੇ ਸੋ ਢਾਹਸੀ ਤਿਸੁ ਬਿਨੁ ਅਵਰੁ ਨ ਕੋਇ ॥ **ਗੁਰ ਪਰਸਾਦੀ** ਤਿਸੁ ਸੰਮ੍ਹਲਾ ਤਾ ਤਨਿ ਦੂਖੁ ਨ ਹੋਇ ॥ ਮ: ੧ ॥ ੯੩੪-੧ ॥ (ਜੇ) ਉਸ ਵਾਹਿਗੁਰਪਰਸਾਦੀ ਨੂੰ ਯਾਦ ਕਰਾਂ ਤਾਂ ਸਰੀਰ ਵਿਚ ਕੋਈ ਦੁਖ ਨਹੀਂ ਹੁੰਦਾ।

## ਵਿਚਾਰ

ਉੱਤੇ ਮੂਲ-ਤੱਤ ਤੇ ਮੂਲ-ਸੂਤਰ ਨਾਂਵਾਂ ਦਾ ਸੁਝਾਅ ਦਿੱਤਾ ਹੈ ਤੇ ਬੀਜ ਮੰਤਰ

ਬਾਰੇ ਕੁਝ ਅਰੰਭਕ ਕਿਹਾ ਹੈ। ਬੀਜ ਮੰਤਰ ਤੇ ਮੂਲਮੰਤਰ ਨਾਂ, ਜਿਨ੍ਹਾਂ ਬਾਰੇ ਬਹੁਤ ਵਿਆਖਿਆ ਮਿਲਦੀ ਹੈ, ਉੱਤੇ ਥੋੜ੍ਹੀ ਵਿਚਾਰ ਕਰੀਏ। ਇਹ ਗੁਰੂਆਂ ਤੇ ਭਗਤਾਂ ਦੇ ਦਿੱਤੇ ਹੋਏ ਨਾਂ ਨਹੀਂ ਹਨ; ਜਾਂ ਤਾਂ ਸਾਰੀ ਬਾਣੀ ਹੀ ਮੰਤਰ ਹਨ ਤੇ ਜਾਂ ਕਥਿਤ ਬੀਜ ਤੇ ਮੂਲਮੰਤਰ ਕੁਝ ਹੋਰ ਵਸਤੂ/ਪਦਾਰਥ ਹਨ। ਇਹ ਦੋ ਕਿਰਤਾਂ - ੧ਓ ਅਤੇ ਮੂਲ-ਸੂਤਰ - ਹੋਰ ਕਿਰਤਾਂ ਨਾਲੋਂ ਭਿੰਨ-ਭਿੰਨ ਹਨ।

੧ਓ ਨੂੰ ਬੀਜ ਮੰਤਰ ਕਹਿਣ ਦੀ ਲੋੜ ਨਹੀਂ, ਵਾਹਿਗੁਰੂ ਤਾਂ ਆਪ ਬੀਜ ਕੀ, ਵੱਡਾ ਰੁੱਖ ਹੈ। ਬਾਣੀ ਵਿਚ ਬਹੁਤ ਬੀਜ ਹਨ ਜੋ ਸਾਰੇ ਹੀ ਚੁਗਣੇ ਤੇ ਬੀਜਣੇ ਚਾਹੀਦੇ ਹਨ। ਫਿਰ ਉਹ ਬੀ ਬੀਜ ਕੇ ੧ਓ ਤੇ ਉਸਦੇ ਹੁਕਮ ਨੂੰ ਸਮਝਣਾ ਚਾਹੀਦਾ ਹੈ। ਇਸ ਲਈ ਮੇਰੀ ਸਨਿਮਰ ਵਿਚਾਰ ਹੈ ਕਿ ਬੀਜਮੰਤਰ ਦੀ ਕਲਪਣਾ ਦੀ ਲੋੜ ਨਹੀਂ ਹੈ। ਦਲੀਲ ਦੇ ਕੇ ੧ਓ ਲਈ ਮੂਲ-ਤੱਤ ਦੇ ਨਾਂ ਦਾ ਸੁਝਾਅ ਉੱਪਰ ਦਿੱਤਾ ਹੈ। ਜੇ ਨਾਂ ਦੀ ਲੋੜ ਹੈ ਤਾਂ ਇਹ ਉਚਿਤ ਨਾਂ ਸਵੀਕਾਰ ਕਰੋ।

ਮੰਤਰ ਸ਼ਬਦ ਜਿਸ ਅਰਥ ਵਿਚ ਵਰਤਿਆ ਜਾਂਦਾ ਹੈ ਉਹ ਠੀਕ ਨਹੀਂ। ਜੇ ਮੰਤਰ ਦਾ ਅਰਥ ਤੇ ਭਾਵ ਖ਼ਿਆਲ. ਵਿਚਾਰ ਆਦਿ ਲਿਆ ਜਾਵੇ ਤਾਂ ਮੂਲਮੰਤਰ ਜਗ੍ਹਾ ਜਗ੍ਹਾ ਬਾਣੀ ਵਿਚ ਸੂਤਰ, ਸਲੋਕ ਤੇ ਪੰਕਤੀ ਰੂਪ ਹਨ। 'ਹੁਕਮੈ ਅੰਦਰਿ ਸਭੁ ਕੋ ਬਾਹਰਿ ਹੁਕਮੁ ਨ ਕੋਇ', ਕਿੰਨੀ ਗੰਭੀਰ ਵਿਚਾਰ ਹੈ; ਏਥੇ ਹੁਕਮ ਕਰਨ ਵਾਲਾ ਵੀ ਮਹਤੁ ਹੈ। ਕੀ ਇਹ ਮੰਤਰ ਨਹੀਂ ਹੋ ਸਕਦਾ? ਬਾਣੀ ਰਚੀ ਗਈ ਤੇ ਫਿਰ ਸੰਪਾਦਿਤ ਹੋਈ ਪਰ ਇਸ ਦੇ ਲਿਖਾਰੀਆਂ ਨੇ ਨਾ ੧ਓ ਨੂੰ ਤੇ ਨਾ ਮੂਲ-ਸੂਤਰ ਨੂੰ ਕੋਈ ਨਾਂ ਦਿੱਤਾ। ਬਾਣੀ ਦਾ ਅਰੰਭ ਕਿਸੇ ਨ ਕਿਸੇ ਉਦੇਸ਼ ਤੋਂ ਹੋਣਾ ਅਵੱਸ਼ ਹੈ ਸੋ ਇਹ ਅਰੰਭ ੧ਓ ਤੋਂ ਹੋਇਆ ਤੇ ਫਿਰ ਇਸ ਦੀ ਪਰਿਭਾਸ਼ਾ ਹੋਈ। ਇਹ ਅਰੰਭ ਵਾਹਿਗੁਰੂ, ਨਿਰੰਜਨ, ਪਰਮਾਤਮਾ, ਬ੍ਰਹਮਨ ਆਦਿ ਕਿਸੇ ਨਾਂ ਤੋਂ ਅਰੰਭ ਕੀਤਾ ਜਾ ਸਕਦਾ ਸੀ ਤੇ ਨਾਲ ਉਸ ਦੀ ਨਵੀਨ ਪਰਿਭਾਸ਼ਾ ਹੋਣੀ ਜ਼ਰੂਰੀ ਸੀ ਜੋ ਉਸ ਦੇ ਨਵੇਂ ਉਪਯੋਗੀ ਅਰਥ ਸੀਮਤ ਕਰ ਦਿੰਦੀ। ਕਿਉਂ? ਇਸ ਲਈ ਕਿ ਧਰਮ ਨਵਾਂ ਹੈ (ਸੀ)। ਜੋ ਕੀਤਾ ਗਿਆ ਹੈ ਉਹ ਸਿਰ ਮੱਥੇ ਹੈ। ੧ਓ ਨਾਂ, ਹੋਰ ਸਾਰੀਆਂ ਉਪਾਧੀਆਂ ਨਾਲੋਂ ਜ਼ਿਆਦਾ ਗੰਭੀਰ ਤੇ ਸਰਵਉੱਪਰੀ ਹੈ, ਪਰਿਭਾਸ਼ਾ ਸਾਰੀ ਇਸ ਵਿਚ ਸਮੋਈ ਹੋਈ ਹੈ ਸੋ ੧ਓ ਨੂੰ ਅਤੇ ਸਾਰੇ ਸੂਤਰ ਨੂੰ ਮੂਲ-ਤੱਤ ਮੰਨਿਆ ਜਾ ਸਕਦਾ ਹੈ ਜੋ ਮੂਲਮੰਤਰ ਦੀ ਪੱਧਰ ਦਾ ਮੰਤਵੀ ਨਾਂ ਹੈ ਤੇ ਮੰਤਰ ਦੇ ਹਾਨੀਕਾਰਕ ਅਰਥਾਂ ਤੋਂ ਸਾਡੀ ਸਾਰਿਆਂ ਦੀ ਰੱਖਿਆ ਵੀ ਕਰੇਗਾ - ਸਭ ਪਾਠਕ ਤੇ ਪਾਠੀ ਅਨੁਭੂਤ ਕਰ ਲੈਣਗੇ ਕਿ ਇਹ ਰੱਟੇ ਲਈ ਨਹੀਂ ਸਗੋਂ ਧਿਆਨਯੋਗ ਹੈ। ਮੰਤਰ ਸ਼ਬਦ ਵੀ ਠੀਕ ਹੈ ਪਰ ਸਾਡੀ ਸਭਿਆ ਵਿਚ ਇਸ ਦਾ ਅਰਥ ਅਤੇ ਇਸ ਦਾ ਪਰਭਾਵ ਟੂਣੇ ਜਾਦੂ ਵਾਂਗ ਤੇ ਰਿੱਧੀਆਂ ਸਿੱਧੀਆਂ ਵਿਚ ਪ੍ਰਯੋਗ ਕੀਤੇ ਜਾਂਦੇ ਹਨ; ਸਾਨੂੰ ਮੰਤਰ ਸ਼ਬਦ ਬਾਣੀ ਜਾਂ ਬਾਣੀ ਦੇ ਕਿਸੇ ਤੁਕ, ਸਲੋਕ ਆਦਿ ਲਈ ਨਹੀਂ ਵਰਤਣਾ ਚਾਹੀਦਾ; ਸਲੋਕ ਦਾ ਅਰਥ ਮੰਤਰ ਵੀ ਹੈ। ਅਸਲ ਵਿਚ ੧ਓ, ਨੀਸਾਣੁ ਹੈ ਤੇ ਅਕਿਰਤਮ ਨਾਂ ਹੈ ਅਤੇ ਸਤਿਨਾਮੁ ਤੋਂ ਗੁਰਪ੍ਰਸਾਦਿ ਤਕ ਇਸ ਦੀ ਪਰਿਭਾਸ਼ਾ ਹੈ। ਸੁਝਾਅ ਮੁਤਾਬਿਕ ਇਸ ਦਾ ਨਾਂ ਮੂਲ-ਤੱਤ ਸਭ ਤੋਂ ਠੀਕ ਹੈ ਪਰ ਯਾਦ ਰਖਣਾ ਕਿ ਉਹ ਵੀ ਜੇ ਨਾਂ ਰੱਖਣ ਦੀ ਲੋੜ ਹੈ।

ਜਿਸ ਪਦ, ਵਾਕਅੰਸ਼, ਪੰਕਤੀ, ਸਲੋਕ ਆਦਿ ਨੂੰ ਅਸਾਂ ਕਿਸੇ ਵਿਸ਼ੇਸ਼ ਦ੍ਰਿਸ਼ਟੀਕੋਣ ਤੋਂ ਵੇਖਣਾ ਹੈ ਤਾਂ ਉਸ ਦੀ ਪਰਿਭਾਸ਼ਾ ਜਾਂ ਵਿਆਖਿਆ ਦੀ ਲੋੜ ਹੈ। ਏਸੇ ਕਰਕੇ ੧ੳ ਨਾਮ (ਸਤਿਨਾਮੁ) ਦੀ ਪਰਿਭਾਸ਼ਾ ਕੁਝ ਵਿਸਤਾਰ ਨਾਲ ਕੀਤੀ ਹੈ ਤੇ ਸਾਰੀ ਬਾਣੀ ਵਿਚ ਇਸ ਦੀ ਵਿਆਖਿਆ ਹੈ। ਬਾਰ-ਬਾਰ ਇਸ ਦਾ ਹੋਰ ਬਾਣੀਆਂ ਤੇ ਸ਼ਬਦ- ਸਮੂਹ ਦੇ ਸਿਰ 'ਤੇ ਰਖਣਾ ਚੇਤੇ ਕਰਾਉਣਾ ਹੈ ਕਿ ੧ੳ ਦੀ ਕਲਪਣਾ ਕਿੰਨੇ ਮਹਾਤਮ ਵਾਲੀ ਹੈ। ਗੁਰੂ ਗ੍ਰੰਥ ਦੇ ਰਚੈਤਾ ਸਾਹਿਬਾਨ ਤਾਂ ਵਾਹਿਗੁਰੂ ਦਾ ਨਾਂ ਧਿਆਨ ਵਿਚ ਰੱਖਣ ਦੀ ਹਿਦਾਇਤ ਹਰ ਵੇਲੇ ਉਚਿਤ ਤੇ ਮੰਗਲ ਆਖਦੇ ਹਨ। ਬਾਣੀ ਨੂੰ ਧਿਆਨ ਨਾਲ ਪੜ੍ਹਨਾ, ਵਿਚਾਰਨਾ, ਤੇ ਜੀਵਨ ਵਿਚ ਇਸ 'ਤੇ ਅਮਲ ਕਰਨਾ ਮੰਗਲ ਹੈ।

ਮੂਲ-ਸੂਤਰ/ਮੂਲ-ਤੱਤ ਸਾਰੀ ਬਾਣੀ ਵਿਚ, ਜਪੁ ਤੇ ਹੋਰ ਬਾਣੀਆਂ ਦੇ ਸਿਰ 'ਤੇ ਹੈ। ਸਿਰੀ ਰਾਗ ਦੇ ਸਿਰ 'ਤੇ ਸੰਖੇਪ ਰੂਪ ਵਿਚ ਹੈ। ਇਸ ਤਰ੍ਹਾਂ ਸੰਪੂਰਣ ਤੇ ਸੰਖੇਪ ਰੂਪ ਵਿਚ ੮ ਵਾਰ ਬਦਲੀ ਹੋਈ ਹੈ। ਏਸੇ ਪ੍ਰਕਾਰ ਰਾਗਾਂ ਦੇ ਨਾਂ ਤੋਂ ਪਹਿਲਾਂ ਹੈ ਕਿ ਮਗਰੋਂ ਹੈ, ਅਦਲਾ ਬਦਲੀ ੮ ਵਾਰ ਹੋਈ ਹੈ। ਇਸ ਤੋਂ ਅਨੁਭਵ ਹੁੰਦਾ ਹੈ ਕਿ ਮੂਲ-ਸੂਤਰ/ਮੂਲ-ਤੱਤ, ਆਪਣੀ ਮਰਮ ਸਾਰ ਲਈ ਬਾਰ-ਬਾਰ ਲਿਖਿਆ ਗਿਆ ਹੈ ਨਾ ਕਿ ਮੰਗਲਾਚਰਨ ਦੀ ਖ਼ਾਤਰ। ਇਸ ਤੋਂ ਇਹ ਭਾਵਨਾ ਵੀ ਉਜਾਗਰ ਹੁੰਦੀ ਹੈ ਕਿ ਜਦ ਮੂਲ-ਤੱਤ ਦੀ ਵਿਆਖਿਆ ਹੋ ਗਈ ਤਾਂ ਸੰਖੇਪ ਰੂਪਾਂ ਤੋਂ ਉਹੀ ਭਾਵ ਪੱਲੇ ਪੈਂਦੇ ਹਨ ਜੋ ਪੂਰੇ ਰੂਪ ਤੋਂ, ਜੋ ਆਪਾਂ ਸਿੱਖ ਲਏ ਹਨ। ੧ੳ ਨੀਸਾਣੁ ਆਪਣੇ ਆਪ ਵੀ ਉਹੀ ਭਾਵ ਦਿੰਦਾ ਹੈ ਕਿਉਂ ਜੋ ਉਸ ਦੇ ਤਾਤਪਰਜ ਦਾ ਭਾਵ ਪਰਿਭਾਸ਼ਾ ਵਿਚ ਹੈ। ਸੰਪਾਦਨਾ ਵਿਚ ੧ੳ ਨੂੰ ਇਕੱਲਾ ਨਹੀਂ ਰੱਖਿਆ ਪਰ ਭਾਵ ੧ੳ ਦਾ ਵੀ ਓਹੀ ਹੋਵੇਗਾ।

'੧ੳ ਸਤਿਗੁਰ ਪ੍ਰਸਾਦਿ' ਜੋ ਬਾਣੀ ਵਿਚ ਸਭ ਤੋਂ ਸੰਖੇਪ ਮੂਲ-ਸੂਤਰ ਹੈ, '੧ੳ ਸਤਿਗੁਰਪ੍ਰਸਾਦਿ' ਹੋਣਾ ਚਾਹੀਦਾ ਹੈ। ਗੱਲ ਇਹ ਹੈ ਕਿ ਪ੍ਰਸਾਦਿ ਪਦ ਗੁਰ ਤੋਂ ਬਿਨਾਂ ਵੀ ਉਪਾਧੀ ਹੈ ਪਰ ਸਤਿਗੁਰ ਵਿਚ 'ਰ' ਨਾਲ ਔਂਕੜ ਹੋਣੀ ਚਾਹੀਦੀ ਹੈ ਪਰ ਇਹ ਲੱਗ ਮਾਤਰਾ ਕੋਲੋਂ ਨਹੀਂ ਲਾਈ ਜਾ ਸਕਦੀ। ਸੋ ਸਤਿ + ਗੁਰ + ਪ੍ਰਸਾਦਿ = ਸਤਿ + ਗੁਰਪ੍ਰਸਾਦਿ = ਸਤਿਗੁਰਪ੍ਰਸਾਦਿ - ਭਾਵ ਗੁਰਪ੍ਰਸਾਦਿ (ਜੋ) ਸੱਚਾ (ਸਤਿ) ਹੈ; ਖੋਲ੍ਹਕੇ ਅਰਥ ਹਨ: ਵੱਡਾ ਗੁਰਪ੍ਰਸਾਦਿ ਜਿਹੜਾ ਸੱਚ/ਸੱਚਾ ਹੈ। ਇਹ ਬਾਣੀ ਲਿਖਣ ਵਾਲਿਆਂ ਦੀ ਭੁੱਲ ਨਹੀਂ, ਇਹ ਤਾਂ ਪਦਛੇਦ ਕਰਨ ਵਾਲਿਆਂ ਦੀ ਭੁੱਲ, ਅਨਗਹਿਲੀ ਜਾਂ ਅਗਿਆਨਤਾ ਹੈ। ਇਹ ਚੁੱਕਾਂ ਸੋਧੀਆਂ ਜਾ ਸਕਦੀਆਂ ਹਨ! ਹੁਕਮਨਾਮਿਆਂ ਵਿਚ ੧ੳ ਸਤਿਗੁਰੂ ਤੇ ੧ੳ ਗੁਰੂਸਤਿ, ਗੁਰੂ ਤੇਗ਼ ਬਹਾਦੁਰ ਜੀ ਨੇ ਤੇ ੧ੳ ਸਤਿਗੁਰੂ ਤੇ ਹੋਰ ਵੀ ਛੋਟੇ ਨੀਸਾਣ ਗੁਰੂ ਗੋਬਿੰਦ ਸਿੰਘ ਜੀ ਨੇ ਵਰਤੇ ਹਨ।

ਇਹ ਕਹਿਣਾ ਵੀ ਉਚਿਤ ਹੈ ਕਿ ਮੂਲ-ਸੂਤਰ ਮੰਗਲਾਚਰਨ ਨਹੀਂ ਹੈ। ਮੂਲ-ਸੂਤਰ ਤਾਂ ੧ੳ (ਵਾਹਿਗੁਰੂ ਦਾ ਨਾਂ ਤੇ ਨੀਸਾਣ) ਤੇ ਉਸ ਵਾਹਿਗੁਰੂ ਦੀ ਪਰਿਭਾਸ਼ਾ ਹੈ। ਫਿਰ ਇਹ ਬਾਣੀ ਦੀ ਪਹਿਲੀ ਸਵਾਤੰਤਰ ਕਿਰਤ ਹੈ। ਕਿਰਤ ਆਪ ਕਦੇ

ਮੰਗਲਾਚਰਨ ਨਹੀਂ ਹੁੰਦੀ। ਮੰਗਲ ਜਾਂ ਮੰਗਲਾਚਰਨ ਪ੍ਰਸਤਾਵ ਤਥਾ ਕਾਰਜ ਅਰੰਭ ਤੋਂ ਪਹਿਲਾਂ ਹੁੰਦਾ ਹੈ ਨਾ ਕਿ ਕੰਮ/ਕਿਰਤ ਦਾ ਅਰੰਭ ਹੀ ਮੰਗਲ ਬਣ ਜਾਂਦਾ ਹੈ; ਮੇਰਾ ਕਹਿਣਾ ਹੈ ਕਿ ਮੰਗਲ, ੧ੴ ਤੋਂ ਪਹਿਲਾਂ ਚਾਹੀਦਾ ਹੈ। ਬਾਣੀ (ਜਾਂ ਕੋਈ ਰਚਨਾ) ਸ਼ੁਰੂ ਉਦੇਸ਼ ਤੋਂ ਹੁੰਦੀ ਹੈ ਇਸ ਕਰਕੇ ਗੁਰੂ ਜੀ ਨੇ ਮੰਗਲ ਜਾਂ ਮੰਗਲਾਚਰਨ ਨਹੀਂ ਕੀਤਾ ਨਾ ਹੀ ਇਸ ਦੀ ਲੋੜ ਮੰਨੀ ਹੈ। ਉਨ੍ਹਾਂ ਨੇ ਆਪਣੇ ਨਵੇਂ ਇਸ਼ਟ ਦੀ ਰਚਨਾ ਤੁਰਤ ਅਰੰਭ ਕਰ ਦਿੱਤੀ ਹੈ।

ਭਾਈ ਕਾਨ੍ਹ ਸਿੰਘ ਦੇ ਕੋਸ਼ ਵਿਚ ਮੰਗ੍ (ਸੰ.) ਧਾਤੂ ਦਾ ਇਕ ਅਰਥ 'ਆਨੰਦ ਹੋਣਾ' ਹੈ; ਫਿਰ ਮੰਗਲ ਪਦ ਦੇ ਅਰਥ ਹਨ 'ਖ਼ੁਸ਼ੀ, ਆਨੰਦਤਾ, ਸੁਭਾਗਪਨ'; ਮੰਗਲਾਚਰਨ ਦੇ ਤਾਤਪਰਜ ਹਨ 'ਗ੍ਰੰਥ ਦੇ ਮੁਢ ਇਸ਼ਟ ਦੇਵ ਦੀ ਆਰਾਧਨਾ' ਤੇ ਇਸ ਆਰਾਧਨਾ ਦੇ ਤਿੰਨ ਭੇਦ ਦੱਸੇ ਹਨ: **ਨਿਦੇਸ਼ਾਤ੍ਮਕ**, **ਆਸ਼ੀਰਵਾਦਾਤ੍ਮਕ** ਤੇ **ਨਮਸਕਾਰਾਤ੍ਮਕ**। ਮੂਲ-ਸੂਤਰ ਵਿਚ ਨਾ ਹੁਕਮ ਨਾ ਆਗਿਆ ਤੇ ਨਾ ਆਸ਼ੀਰਵਾਦ ਹੈ ਅਤੇ ਨਾ ਹੀ ਨਮਸਕਾਰ ਕੀਤਾ ਹੈ। ਇਹ ਤਾਂ ਵਾਹਿਗੁਰੂ ਦੀ ਨਿਰੋਲ ਪਰਿਭਾਸ਼ਾ ਹੈ।

(ੳ) ਨਿਦੇਸ਼ਾਤ੍ਮਕ - ਆਗਿਆ ਮੰਗਣੀ। ਮੰਗਲ ਤੇ ਮੰਗਲਾਚਰਨ ਇਕ ਕਿਸਮ ਦਾ ਮੰਤ੍ਰ ਹੁੰਦਾ ਹੈ; ਉਕਤ ਕੋਸ਼ ਵਿਚ 'ਮੰਤ੍ਰ' ਦਾ ਇਕ (੫-ਵਾਂ) ਅਰਥ ਹੈ "ਜੋ ਮੰਨਣ ਕਰੀਏ ਉਹ ਮੰਤ੍ਰ ਹੈ" ਅਤੇ ਇਕ ਹੋਰ (੬-ਵਾਂ) ਅਰਥ ਹੈ "...ਕਿਸੇ ਦੇਵਤਾ ਨੂੰ ਰਿਝਾਉਣ ਜਾਂ ਕਾਰਜ ਸਿੱਧੀ ਲਈ ਜਪਣਯੋਗ ਸ਼ਬਦ..."। ਭਾਈ ਕਾਨ੍ਹ ਸਿੰਘ ਨੇ ਮੂਲ-ਸੂਤਰ ਦੀ ਮਿਸਾਲ ਦਿੱਤੀ ਹੈ ਜੋ ਉਚਿਤ ਨਹੀਂ ਹੈ। ਪਰਮਾਤਮਾ ਦਾ ਸਿਮਰਨ ਕਰਨ, ਹੁਕਮ ਵਿਚ ਚੱਲਣ ਆਦਿ ਲਈ ਆਗਿਆ ਦੀ ਲੋੜ ਨਹੀਂ; ਇਸ ਦੀ ਖੁੱਲ੍ਹੀ ਛੁੱਟੀ ਹੈ।

(ਅ) ਆਸ਼ੀਰਵਾਦਾਤ੍ਮਕ - ਆਸ਼ੀਰਵਾਦ ਮੰਗਣੀ। ਇਹ ਪ੍ਰਾਰਥਨਾ ਨਹੀਂ ਹੈ। ਗੁਰੂ ਜੀ ਮੰਗਣ ਦੀ ਨਿਸ਼ੇਧ ਕਰਦੇ ਹਨ। ਅਰਦਾਸ ਸਰਬਤ ਦੇ ਭਲੇ ਲਈ ਹੋਣੀ ਚਾਹੀਦੀ ਹੈ। ਦੇਖੋ ਪਉ. ੪ ਪੰਕ. ੩, ੪, ੫ ਤੇ ੬।

(ੲ) ਨਮਸਕਾਰਾਤ੍ਮਕ: ਇਹ ਨਮਸਕਾਰ ਵੀ ਨਹੀਂ ਹੈ। ਇਸ ਵਿਚਾਰ ਬਾਰੇ ਕੋਈ ਵਿਵਾਦ ਵੀ ਨਹੀਂ ਹੈ।

ਇਹ ਵੀ ਖ਼ਿਆਲ ਵਿਚ ਰਖਣਾ ਕਿ ਗੁਰੂ ਜੀ ਨਵੇਂ ਧਰਮ ਅਤੇ ਨਵੇਂ ਇਸ਼ਟ ਦੀ ਸਥਾਪਨਾ ਲਈ ਕਿਸ ਹੋਰ ਦੇਵਤੇ ਨੂੰ ਆਰਾਧਦੇ! ਸਾਰੀ ਬਾਣੀ ਸ਼ਬਦ ਦਰ ਸ਼ਬਦ ਰਚੀ ਗਈ, ਤੇ ਹਰ ਸ਼ਬਦ ਨਾਲ ਕੋਈ ਮੰਗਲ ਨਹੀਂ ਹੈ ਜਾਂ ਹਰ ਬਾਣੀ ਮੰਗਲ ਜਾਂ ਮੰਗਲਾਚਰਨ ਹੈ। ਬਾਣੀ ਗੁਰੂ ਅਰਜਨ ਦੇਵ ਜੀ ਨੇ ਸੰਪਾਦਿਤ ਕੀਤੀ ਹੈ। ਇਹ ਵੀ ਭੁੱਲਣ ਵਾਲਾ ਤੱਥ ਨਹੀਂ ਕਿ ਮੂਲ-ਸੂਤਰ ਵਿਚ ਗੁਰਪ੍ਰਸਾਦਿ ਦਾ ਅਰਥ 'ਗੁਰੂ ਦੀ ਮਿਹਰ ਨਾਲ' ਕੀਤਾ ਜਾਂਦਾ ਹੈ ਜੋ ਸਾਰੇ ਮੂਲ-ਸੂਤਰ ਨੂੰ ਮੰਗਲਾਚਰਨ ਬਨਾਉਣ ਦਾ ਯਤਨ ਲਗਦਾ ਹੈ। ਗੁਰਮਤਿ ਦੇ ਅਭਿਲਾਸ਼ੀ ਤੇ ਪਾਰਖੂ ਅਤੇ ਹੋਰ ਬੁੱਧੀਜੀਵੀ ਸੱਜਣ ਇਸ ਅਭਿਧਾਨ ਨੂੰ ਸਵੀਕਾਰ ਕਰਨਾ ਪਸੰਦ ਨਹੀਂ ਕਰਨਗੇ।

ਮੰਗਲ ਜਾਂ ਮੰਗਲਾਚਰਨ ਤਾਂ ਲਿਖਣ ਵਾਲੇ ਦੇ ਇਸ਼ਟ ਨਾਲ ਸੰਬੰਧਿਤ ਹੁੰਦਾ ਹੈ ਤੇ ਉਸ ਦਾ ਸੁਕ੍ਰਿਤ ਭਾਵ ਲਿਖਾਰੀ ਲਈ ਹੀ ਹੈ। ਮੂਲ-ਸੂਤ੍ਰ ਤਾਂ ਸਾਰੇ ਵਿਸ਼ਵ ਲਈ ਸਦਾ ਲਈ ਸ਼ੁਭ ਹੈ। ਗੁਰਮਤਿ, ਗਿਆਨ ਤੇ ਬੁੱਧੀਵਾਦ ਦੇ ਅਭਿਲਾਸ਼ੀ ਜਗਿਆਸੂ ਇਸ ਕਲਪਣਾ ਨੂੰ ਮੰਨ ਨਹੀਂ ਸਕਦੇ। ਇਹ ਭਰਮ ਭਰੀ ਰੀਤ ਪ੍ਰਗਤੀਸ਼ੀਲ ਗੁਰਮਤਿ ਦੇ ਅਨੁਕੂਲ ਨਹੀਂ ਹੈ।

## ਵਿਸ਼ੇਸ਼ ਵਿਚਾਰ

ਰਚਿਤ ਸਾਹਿਤ ਵਿਚ ਸਮੱਸਿਆਵਾਂ ਉੱਠੀਆਂ ਹਨ। ਮੂਲ-ਸੂਤਰ ਬਾਰੇ ਜੋ ਨੁਕਤੇ ਘੋਖਣ ਵਾਲੇ ਹਨ ਉਹ ਸਿਰਫ਼ ਇਸ ਲਈ ਹਨ ਕਿ ਇਸ ਦੇ ਨੀਸ਼ਾਣੁ (ੴ) ਦੀ ਉਤਪਤੀ ਅਤੇ ਸ਼ਬਦ ਰੂਪ ਅਤੇ ਫਿਰ ਇਸ ਦੇ ਤੇ ਗੁਰਪ੍ਰਸਾਦਿ ਸ਼ਬਦ ਦੇ ਅਰਥਾਂ ਬਾਰੇ ਭਿੰਨ-ਭਿੰਨ ਵਿਆਖਿਆਵਾਂ ਹਨ। ਜੋ ਮੇਰੀ ਸਮਝ ਪਿਆ ਹੈ, ਮੈਂ ਉੱਤੇ ਲਿਖ ਦਿੱਤਾ ਹੈ। ਗੱਲ ਤਾਂ ਮੁੱਕ ਨਹੀਂ ਸਕਦੀ। ਸੋ ਥੋੜੀ ਹੋਰ ਵਿਚਾਰ ਪੇਸ਼ ਹੈ:

**ਮੂਲ-ਸੂਤਰ:** ਇਹ ਸੂਤਰ ਇੱਕੋ ਠੋਸ ਅਧਿਆਤਮਿਕ ਕਲਪਣਾ ਹੈ। ਇਸ ਵਿਚ ੴ, ਇਕ ਅੰਕ ਤੇ ਇਕ ਅੱਖਰ (ਓਅੰ) ਤੋਂ ਬਣਾਇਆ ਹੋਇਆ ਚਿੰਨ੍ਹ ਹੈ ਤੇ ਇਹ ਪੜ੍ਹਿਆ/ਉਚਾਰਿਆ ਜਾਣੇ ਯੋਗ ਹੈ। ਇਹ ਚਿੰਨ੍ਹ ਵਾਹਿਗੁਰੂ, ਉਸ ਦੀ ਰਚਨਾਤਮਿਕ ਸਰਵਕਾਰਤਵਾ ਦਾ ਪ੍ਰਤੀਕ ਹੈ। ਇਸ ਵਿਚ ਸਾਰੇ ਸ਼ਬਦ ਸੰਗਿਆ ਜਾਂ ਵਿਸ਼ੇਸ਼ਣ ਹਨ। ਬਾਕੀ ਦੇ ਸਾਰੇ ਸ਼ਬਦ ਛੇ ਸਮਸਤ ਜੁੱਟਾਂ ਵਿਚ ੴ ਦੀ ਪਰਿਭਾਖਾ ਚਿਤਾਰਦੇ ਹਨ।

**ਕਾਰ ਆਦਿ ਵਧੇਤਰ:** ਸੰਸਕ੍ਰਿਤ ਦੇ ਓਮ੍ ਦੇ ਅਰਥ, ਉੱਤੇ ਦਸ ਆਏ ਹਾਂ ਤੇ ਏਕੰ ਜਾਂ ਏਕਮ੍ (ਵਿਭਕਤੀ ਰੂਪ) ਦਾ ਅਰਥ ਹੈ ਪਹਿਲਾ (ਜਿਵੇਂ ਅੱਵਲ ਨੰਬਰ) ਜਾਂ ਇਕ। ਜਿੱਥੇ ਤਕ ਬਾਣੀ ਵਿਚ ਪ੍ਰਯੋਗਾਂ ਦਾ ਸੰਪਰਕ ਹੈ ਏਕੰ - ਅਲਵਾਹਿਦ, ਇਕ ਵਾਹਿਗੁਰੂ ਤੇ 'ਏਕੰਕਾਰ' ਦੀਆਂ (ਸਾਰੀਆਂ ਵਿਭਕਤੀਆਂ ਵਿਚ) ਵਾਹਿਗੁਰੂ ਦਾ ਨਾਂ ਹੈ। ਪਰ ਇਕ ਖ਼ਿਆਲ ਆਉਂਦਾ ਹੈ ਕਿ ਏਕੰ ਤੇ ਏਕੰਕਾਰ ਕਿਤੇ ਏਕਓਅੰ ਤੇ ਏਕਓਅੰਕਾਰ ਦੇ ਤਦੋਕੀ ਜਨਤਾ ਦੀ ਸੰਵਾਦ ਭਾਸ਼ਾ ਦੇ ਸ਼ਬਦ ਨਾ ਹੋਣ। ਅਰਥਾਂ ਵਿਚ ਤਾਂ ਫ਼ਰਕ ਆਉਂਦਾ ਨਹੀਂ ਕਿਉਂ ਜੋ ਗੁਰਬਾਣੀ ਤੇ ਗੁਰਮਤਿ ਵਿਚ ਓਮ੍ ਦੀ ਜੱਦੀ ਰਹੱਸ ਤਾਂ ਖ਼ਤਮ ਹੈ ਤੇ ਓਮ੍ਕਾਰ ਦਾ ਅਰਥ ਸੰਸਕ੍ਰਿਤ ਕੋਸ਼ ਵਿਚ ਸਿਰਫ਼ ਓਮ੍ ਦੀ ਧਵਨੀ ਹੀ ਦੱਸਿਆ ਹੈ; ਇਸ ਨੂੰ ਏਕਅੱਖਰ (ਏਕਅਕ੍ਸ਼ਰਮ੍) ਕਿਹਾ ਮਿਲਦਾ ਹੈ ਪਰ ਏਕਓਅੰ ਨਹੀਂ ਮਿਲਿਆ। ਸੰਸਕ੍ਰਿਤ ਓਮ੍ ਸ਼ਬਦ ਦੇ ਅਰਥ ਕਈ ਹਨ; ਇਹ ਬਹੁਤ ਲੱਦਿਆ ਹੋਇਆ ਚਿੰਨ੍ਹ ਹੈ ਜਿਸ ਕਰਕੇ ਇਹ ਅਨਿਸ਼ਚਿਤ ਸ਼ਬਦ ਹੈ। ਓਅੰ ਪਰਮਾਤਮਾ ਦੀ ਉਪਾਧੀ ਦੇ ਨਾਤੇ ਵਾਹਿਗੁਰੂ ਲਈ ਨਿਜ ਵਾਚਕ ਸ਼ਬਦ ਹੈ। ਇਸ ਨੂੰ ਅੱਗੇ ਹੋਰ ਵੀ ਨਿਸ਼ਚਿਤ ਇਸ ਵਿਧੀ ਨਾਲ ਸਮਝਣਾ ਹੈ:

- ਓਅੰ + ਕਾਰ = ਓਅੰਕਾਰ। ਇਹ ਸੰਗਿਆ ਹੈ ਜਦ ਕਿ ਸ਼ਾਸਤਰਿਕ ਓਮ੍ਕਾਰ (ओमृकार) ਧਵਨੀ ਆਦਿ ਹੈ। ਔਂਕੜ ਲਗ ਕੇ ਓਅੰਕਾਰੁ ਇਕ ਵਚਨ ਪੁਲਿੰਗ

ਹੋ ਜਾਂਦਾ ਹੈ। ਸੰਸਕ੍ਰਿਤ ਦੇ ਓਮ੍ਕਾਰ ਦੇ ਅਰਥ ਓਮ੍ ਸ਼ਬਦ ਦੀ ਧਵਨੀ ਕੋਈ ਨਿਜ ਵਾਚਕ ਅਰਥ ਨਹੀਂ ਦੇ ਸਕਦੀ। ਓਅੰਕਾਰ ਤੋਂ ਵਿਭਕਤਿ ਦੁਆਰਾ ਹੋਰ ਸ਼ਬਦ ਬਣਾਏ ਜਾ ਸਕਦੇ ਹਨ; ਉੱਤੇ ਦਿੱਤੇ ਉਦਾਹਰਣਾਂ ਵਿਚ ਦੇਖੋ।

- ਏਕ + ਓਅੰਕਾਰ = ਏਕਓਅੰਕਾਰ। ਏਕ (= ਇਕ) ਸਮਸਤ ਕਰਨ ਨਾਲ ਇਹ ਜੁੜਤ ਪਦ ਹੋਰ ਵੀ ਨਿਸ਼ਚਿਤ ਹੋ ਗਿਆ ਹੈ। ਹੁਣ ਕੋਈ ਕਹਿ ਨਹੀਂ ਸਕਦਾ ਕਿ ਇਹ ਬਾਣੀ ਵਿਚ ਨਵਾਂ ਨਰੋਆ ਨਿਸ਼ਚਿਤ ਨਿਜ ਵਾਚਕ ਮੌਲਕ ਸ਼ਬਦ ਨਹੀਂ ਹੈ।
- ਏਕਓਅੰਕਾਰ = ਇਕਓਅੰਕਾਰ = ੧ਓ (ਤਦੋਕੀ ਪੰਜਾਬੀ ਵਿਚ ਏਕ ਤੇ ਇਕ ਦੋਵੇਂ ਚਲਦੇ ਸਨ, ਪਰ ਅਜੋਕੀ ਪੰਜਾਬੀ ਵਿਚ ਇਕ ਠੀਕ ਹੈ)। ਉੱਪਰ ਜਿਵੇਂ ਕਿਹਾ ਹੈ ਓ ਤੋਂ ਸੱਜੇ ਲਮਕਦੀ ਮੁੜਵੀਂ ਲੀਕ ਟਿੱਪੀ ਹੈ ਨਾ ਕਿ 'ਇਕ ਰਸ' ਆਦਿ ਅਰਥ ਕਰਨ ਵਾਸਤੇ ਲਮਕਾਈ ਹੋਈ ਲੀਕ।
- ਸਰਵ-ਕਰਤਾ ਦੇ ਅਰਥ ਦੇਣ ਲਈ ਕਾਰ ਪਛੇਤਰ ਲਾਉਣ ਨਾਲ ਅਰਥਾਂ ਵਿਚ ਕੋਈ ਵਿਗਾੜ ਨਹੀਂ ਪੈਂਦਾ; ਕਰਨਹਾਰ ਦੇ ਅਰਥ ਵਧਦੇ ਹਨ ਜੋ ਇਸ ਦੀ ਪਰਿਭਾਸ਼ਾ ਵਿਚ ਦਿੱਤੇ ਹਨ। ਤ੍ਰਿਮੂਰਤੀ ਦੇ ਤਿੰਨੇ ਅਵਤਾਰ ਵੀ ਕਰਤੇ ਕਲਪਿਤ ਸਨ। ਗੁਰਮਤਿ ਇਸ ਦਾਹਵੇ ਨੂੰ ਰੱਦ ਕਰਦੀ ਹੈ ਤੇ ਵਾਹਿਗੁਰੂ ਨੂੰ ਸਰਵ ਸਿਰਜਨਹਾਰ ਆਖਦੀ ਹੈ। ਕਾਰ ਪ੍ਰਤੇ ਸਿਰਫ਼ ਬੋਲਣ ਵਿਚ ਹੈ ਜਾਂ ਜਿਸ ਨੂੰ ਇਸ ਲਿਖਾਰੀ ਨੇ ਲੰਮੀਂ ਟਿੱਪੀ ਵਿਚ ਜ਼ਰੂਰ ਵੇਖਿਆ ਤੇ ਮੰਨਿਆ ਹੈ; ਇਹ ਲੰਮੀ ਟਿੱਪੀ ਦੋਹਾਂ - ਟਿੱਪੀ ਤੇ ਕਾਰ - ਦਾ ਕੰਮ ਦਿੰਦੀ ਹੈ।

ਮੈਨੂੰ ਆਸ ਹੈ ਕਿ ਜੋ ਮੂਲ-ਸੂਤਰ ਬਾਰੇ ਲਿਖਿਆ ਤੇ ਵਿਚਾਰਿਆ ਹੈ ਉਸ ਨਾਲ ਹੋਰ ਵੀ ਪ੍ਰਸ਼ਨਾਂ ਦੇ ਉੱਤਰ ਮਿਲ ਜਾਣਗੇ। ਬਾਣੀ ਜਿਸ ਤਰ੍ਹਾਂ ਲਿਖੀ ਹੈ ਉਸ ਨੂੰ ਉਸ ਤਰ੍ਹਾਂ ਸਮਝਣ ਦੀ ਲੋੜ ਹੈ। ਨਵੀਨ ਮਨਮੁਖੀ ਤੱਤ ਜਾਂ ਸਿੱਧਾਂਤ ਉਸਾਰਨ ਨਾਲੋਂ ਪਹਿਲਾਂ ਇਹ ਕਾਰਜ ਸਿਰੇ ਚਾੜ੍ਹਨਾ ਅਧਿਕ ਜ਼ਰੂਰੀ ਹੈ।

## ਦੂਜਾ ਅਧਿਆਇ

# ਜਪੁ ਨੀਸਾਣੁ ਅਤੇ ਆਦਿ ਸਲੋਕ

### ॥ ਜਪੁ ॥

ਬਾਣੀ ਦਾ ਨਾਂ ਹੈ। ਪੜ੍ਹਨ, ਸਿਮਰਣ ਅਤੇ ਅਧਿਐਨ ਦਾ ਸੰਕੇਤਕ ਹੈ।

ਜਪੁ ਸ਼ਬਦ ਸੰਗਿਆ ਹੈ ਸੋ ਅਰਥ ਹੈ ਜਪਣ ਅਥਵਾ ਜਪਣਾ। ਇਹ ਨਾਂ ਗੁਰੂ ਸਾਹਿਬਾਨ ਨੇ ਆਪ ਚੁਣਿਆ ਹੈ ਇਸ ਲਈ ਇਸ ਇਕ ਪਦੇ ਨਾਂ ਦੀ ਆਭਾ ਜਿਉਂ ਦੀ ਤਿਉਂ ਰੱਖਣ ਕਾਰਣ 'ਜੀ' ਜਾਂ 'ਸਾਹਿਬ' ਜਾਂ 'ਜੀ ਸਾਹਿਬ' ਦਾ ਪ੍ਰਯੋਗ ਨਹੀਂ ਕੀਤਾ ਗਿਆ। ਚੇਤੇ ਰਹੇ ਕਿ ਜੀ ਤੇ ਸਾਹਿਬ ਸਮਾਨਾਰਥਕ ਪਦ ਹਨ। ਜੀ ਪਦ ਆਰੀਆ ਪਦ ਤੋਂ ਉਤਪੰਨ ਹੋਇਆ ਹੈ। ਸਾਹਿਬ ਅਰਬੀ ਦਾ ਪਦ ਹੈ ਜਿਸ ਦਾ ਅਰਥ ਮਾਲਿਕ, ਮੀਆਂ, ਸਵਾਮੀ ਆਦਿ ਹੈ। ਇਨ੍ਹਾਂ ਦੋਹਾਂ ਪਦਾਂ ਦਾ ਅੰਗਰੇਜ਼ੀ ਅਰਥ Sir ਹੈ। ਬਾਣੀ ਵਿਚ ਸਾਹਿਬ ਪਦ ਦਾ ਪ੍ਰਯੋਗ, ਵਾਹਿਗੁਰੂ ਲਈ ਅਕਸਰ ਹੈ। ਪਰਮਾਤਮਾ ਦੀਆਂ ਉਪਾਧੀਆਂ ਜਿਵੇਂ ਮੀਆਂ, ਸਵਾਮੀ, ਰੱਬ, ਸਾਹਿਬ, ਕਰਤਾ, ਮਾਲਿਕ, ਪ੍ਰਭੁ, ਗੁਰ/ਗੁਰੂ ਅਤੇ ਹੋਰ ਬਹੁਤ ਹਨ। ਘਰੇਲੂ ਤੇ ਦੁਨਿਆਵੀ ਜੀਵਨ ਵਿਚ ਸੰਬੰਧ ਮੁਜਬ ਵਿਅਕਤੀਆਂ ਜਾਂ ਪੁਰਖਾਂ ਲਈ ਇਹ ਪਦ ਵੀ ਵਰਤੀਂਦੇ ਹਨ ਤੇ ਚਲਿਤ ਭਾਸ਼ਾਵਾਂ ਵਿਚੋਂ ਲਏ ਗਏ ਹਨ।

ਜਪੁ ਸ਼ਬਦ ਦੇ ਅਰਥਾਂ ਦਾ ਵਿਵੇਚਨ ਕਾਫ਼ੀ ਕੀਤਾ ਜਾਂਦਾ ਹੈ। ਪੰਜਾਬੀ ਦੇ ਸ਼ਬਦ ਜਪੁ, ਜਪ ਤੇ ਜਪਿ, ਜਪੇ ਅਤੇ ਜਪੈ ਜਪੁ ਧਾਤੂ ਤੋਂ ਉੱਤਪੰਨ ਹਨ। ਇਸ ਹੀ ਧਾਤੂ ਤੋਂ ਹਿੰਦੀ ਅਤੇ ਬਾਣੀ ਵਿਚ ਜਾਪੁ, ਜਾਪ, ਜਾਪੇ ਜਾਪੈ ਆਦਿ ਵੀ ਮਿਲਦੇ ਹਨ ਜਿਵੇਂ ਜਾਪੁ ਸਾਹਿਬ ਬਾਣੀ ਦਾ ਨਾਂ ਹੈ। ਬਾਣੀ ਦੇ ਨਾਂ ਦੇ ਅਤਿਰਿਕਤ ਜਪੁ ਪਦ ਸੰਗ. ਇਕ ਵਚਨ ਪੁਲਿੰਗ ਹੈ ਜਿਸ ਦਾ ਅਰਥ ਹੈ ਪਾਠ, ਸਿਮਰਣ ਆਦਿ; ਇਹ ਪਾਠ ਬੋਲ ਕੇ, ਬੁਲ੍ਹਾਂ ਵਿਚ, ਜਾਂ ਮਨ ਵਿਚ (ਚੁਪ ਰਹਿ ਕੇ) ਕੀਤੇ ਜਾਂਦੇ ਦੱਸੇ ਹਨ। ਹੇਠਾਂ ਪਹਿਲੇ ਉਦਾਹਰਣ ਵਿਚ ਇਕ ਕਿਸਮ ਦੀ 'ਜਪੁ' ਦੀ ਪਰਿਭਾਸ਼ਾ ਹੈ ਤੇ ਦੂਸਰੇ ਵਿਚ ਰੱਟਾ ਲਾ ਕੇ ਉਚਾਰੀ ਜਾਣ ਦੇ ਭਾਵ ਤੇ ਟੀਕਾ ਹੈ। ਤੀਸਰੇ ਉਦਾਹਰਣ ਵਿਚ ਜਿਸ ਪ੍ਰਾਣੀ ਦੇ ਮਨ ਵਿਚ ਹਰਿਨਾਮ ਵੱਸ ਗਿਆ ਹੈ ਉਸ ਦੇ ਅੱਗੇ ਨਿੰਮਣ ਕਰਨ ਦਾ ਭਾਵ ਹੈ। ਜਪਿ ਸ਼ਬਦ ਦੋ ਅਰਥਾਂ ਵਿਚ ਆਉਂਦਾ ਹੈ : ੧. ਪੂਰਬ ਪੂਰਣ ਕਾਰਦੰਤਕ ਅਰਥ ਜਪ ਕੇ। ੨. ਆਗਿਅਰਥ ਕ੍ਰਿਆ ਜਿਵੇਂ ਜਪੋ।

- ਸਿਫਤਿ ਸਾਲਾਹਣੁ ਤੇਰਾ ਹੁਕਮੁ ਰਜਾਈ ॥ ਸੋ ਗਿਆਨੁ ਧਿਆਨੁ ਜੋ ਤੁਧੁ ਭਾਈ ॥

ਸੋਈ ਜਪੁ ਜੋ ਪ੍ਰਭ ਜੀਉ ਭਾਵੈ ਭਾਣੈ ਪੂਰ ਗਿਆਨਾ ਜੀਉ ॥ ਮ: ੫ ॥ ੧੦੦-੭ ॥ ਅਰਥ: ਤੇਰਾ ਰਜ਼ਾਈ ਹੁਕਮ (ਮੰਨਣਾ ਤੇਰੀ) ਸਿਫਤਿ ਸਾਲਾਹ ਕਰਨਾ ਹੈ।...। ਜੋ ਪ੍ਰਭੂ ਨੂੰ ਪਸੰਦ ਹੈ ਉਹੀ ਜਪੁ ਹੈ; ਭਾਣੇ ਦਾ ਵਿਆਪਣਾ ਗਿਆਨ ਹੈ। ਟੀਕਾ: ਜੇ ਬਾਣੀ ਦੀ ਤੇ ਬਾਣੀ ਦੀ ਬੋਲੀ ਦੀ ਸਮਝ ਨਹੀਂ ਤਾਂ ਪਾਠ ਰੱਟਾ ਹੈ। ਧਿਆਨ ਕਿਸ ਚੀਜ਼ 'ਤੇ ਲੱਗੇ। ਵਿਚਾਰੋ!

- ਪੰਡਿਤੁ ਸਾਸਤ ਸਿਮ੍ਰਿਤਿ ਪੜਿਆ ॥ ਜੋਗੀ ਗੋਰਖੁ ਗੋਰਖੁ ਕਰਿਆ ॥ ਮੈ ਮੂਰਖ ਹਰਿ ਹਰਿ ਜਪੁ ਪੜਿਆ ॥ ਮ: ੪ ॥ ੧੬੩-੧੮। ਜਪੁ ਪੜਿਆ - ਜਪਣਾ ਸਿਖਿਆ ਹੈ (ਜਪਣ ਵਿਚ ਪੈ ਗਿਆ ਹਾਂ) ਭਾਵ ਹੈ ਮੈਂ ਹਰੀ ਦੇ ਧਿਆਨ ਵਿਚ ਲਗ ਗਿਆ ਹਾਂ।
- ਜਾ ਕੈ ਹਿਰਦੈ ਬਸਿਆ ਮੇਰਾ ਹਰਿ ਹਰਿ ਤਿਸੁ ਜਨ ਕਉ ਕਰਹੁ ਨਮਸਕਾਰਾ ॥ ਹਰਿ ਕਿਰਪਾ ਤੇ ਪਾਈਐ ਹਰਿ ਜਪੁ ਨਾਨਕ ਨਾਮੁ ਅਧਾਰਾ ॥ ਮ: ੪ ॥ ੭੨੦-੯ ॥ ਸੂਚਨਾ: ਜਪਣਾ ਮਨ ਵਿਚ ਵਸਾਉਣ ਦੀ ਕ੍ਰਿਆ ਹੈ। ਜਦ ਮੁਖਸਥਾ ਹੋ ਜਾਵੇ ਤਾਂ ਸਿਮਰਨ ਦਾ ਭਾਵ ਅਧਿਐਨ ਕਰਨਾ ਹੈ।

*ਅਤਿਰਿਕਤ ਉਦਾਹਰਣ:* ੧੦੪-੧੫, ੭੯-੧੪, ੩੬੦-੧੧, ੮੯੨-੧੧।

ਅਗਲੇ ਉਦਾਹਰਣ, ਸਿਮਰਨ, ਭਜਨ ਤੇ ਪਾਠ ਸ਼ਬਦਾਂ ਦੇ ਅਧਿਐਨ ਕਰਨ ਦੇ ਸਪਸ਼ਟ ਪ੍ਰਯੋਗ ਹਨ। ਇਹ ਇਸ ਖ਼ਿਆਲ ਨਾਲ ਪੜ੍ਹਨੇ ਹਨ। ਸਿਮਰਣ, ਜਪਣ ਤੇ ਭਜਨ ਵਾਹਿਗੁਰੂ ਦਾ ਕਰੀਦਾ ਹੈ। ਜਪੁ ਬਾਣੀ ਜਦ ਪੜ੍ਹਦੇ, ਸਿਮਰਦੇ ਆਦਿ ਹਾਂ ਤਾਂ ਇਸ ਦੇ ਲਿੱਖੇ ਨੂੰ ਸਮਝਦੇ ਹਾਂ। ਇਹ ਸਾਰੇ ਉਦਾਹਰਣ ਧਿਆਨ ਨਾਲ ਬਾਣੀ ਸਮਝਣ ਲਈ ਕਹਿੰਦੇ ਹਨ। ਜੋ ਸਪਸ਼ਟ ਕਹਿੰਦੇ ਹਨ ਕਿ ਧਿਆਨ ਲਾਵੋ, ਵਾਕਅੰਸ਼ ਥੱਲੇ ਰੇਖਾ ਲਾ ਦਿੱਤੀ ਹੈ।

- ਹਰਿ ਸਿਮਰਨ ਕੀ ਸਗਲੀ ਬੇਲਾ ॥ ਹਰਿ ਸਿਮਰਨੁ ਬਹੁ ਮਾਹਿ ਇਕੇਲਾ ॥ ਜਾਤਿ ਅਜਾਤਿ ਜਪੈ ਜਨੁ ਕੋਇ ॥ ਸੋ ਜਾਪੈ ਤਿਸ ਕੀ ਗਤਿ ਹੋਇ ॥ ਮ: ੫ ॥ ੧੧੫੦-੧੦ ॥ ਸਭ ਵੇਲਾ ਹਰਿ ਸਿਮਰਨ ਦਾ/ਲਈ ਹੈ ਪਰ ਬਹੁਤਿਆਂ ਵਿਚੋਂ ਵਿਰਲਾ ਜਪਦਾ ਹੈ। (ਜੋ ਕੋਈ ਵਿਰਲਾ) ਵਰਨ ਅਵਰਨ ਵਾਲਾ (ਉਸ ਨੂੰ) ਜਪਦਾ ਹੈ ਉਸ ਦੀ ਮੁਕਤੀ (ਗਤਿ) ਹੁੰਦੀ ਹੈ।
- ਤਜਿ ਅਭਿਮਾਨ ਮੋਹ ਮਾਇਆ ਫੁਨਿ ਭਜਨ ਰਾਮ ਚਿਤੁ ਲਾਵਉ ॥ ਨਾਨਕ ਕਹਤ ਮੁਕਤਿ ਪੰਥ ਇਹੁ ਗੁਰਮੁਖਿ ਹੋਇ ਤੁਮ ਪਾਵਉ ॥ ਮ: ੯ ॥ ੨੧੯-੧੮ ॥
- ਰਤਨੁ ਰਾਮੁ ਘਟ ਹੀ ਕੇ ਭੀਤਰਿ ਤਾ ਕੋ ਗਿਆਨੁ ਨ ਪਾਇਓ ॥ ਜਨ ਨਾਨਕ ਭਗਵੰਤ ਭਜਨ ਬਿਨੁ ਬਿਰਥਾ ਜਨਮੁ ਗਵਾਇਓ ॥ ਮ: ੯ ॥ ੭੦੩-੧ ॥
- ਆਨ ਜੰਜਾਰ ਬ੍ਰਿਥਾ ਸ੍ਰਮੁ ਘਾਲਤ ਬਿਨੁ ਹਰਿ ਫੋਕਟ ਗਿਆਨ ॥ ਜਨਮ ਮਰਨ ਸੰਕਟ ਤੇ ਛੂਟੈ ਜਗਦੀਸ ਭਜਨ ਸੁਖ ਧਿਆਨ ॥ ਮ: ੫ ॥ ੧੨੨੧-੧੪ ॥
- ਮਿਥਿਆ ਤਨੁ ਸਾਚੋ ਕਰਿ ਮਾਨਿਓ ਇਹ ਬਿਧਿ ਆਪੁ ਬੰਧਾਵੈ ॥ ਜਨ ਨਾਨਕ ਸੋਊ ਜਨੁ ਮੁਕਤਾ ਰਾਮ ਭਜਨ ਚਿਤੁ ਲਾਵੈ ॥ ਮ: ੯ ॥ ੧੨੩੧-੧੮ ॥

- ਏਕੋ ਵੇਖਹੁ ਅਵਰੁ ਨ ਭਾਲਿ ॥ ਚੀਨੈ ਤਤੁ ਗਗਨ ਦਸ ਦੁਆਰ ॥ ਹਰਿਮੁਖਿ ਪਾਠ ਪੜੈ ਬੀਚਾਰ ॥ ਮ: ੧ ॥ ੩੫੫-੫ ॥
- ਦੀਵਾ ਬਲੈ ਅੰਧੇਰਾ ਜਾਇ ॥ ਬੇਦ ਪਾਠ ਮਤਿ ਪਾਪਾ ਖਾਇ ॥ ਉਗਵੈ ਸੂਰੁ ਨ ਜਾਪੈ ਚੰਦੁ ॥ ਜਹ ਗਿਆਨ ਪ੍ਰਗਾਸੁ ਅਗਿਆਨੁ ਮਿਟੰਤੁ ॥ ਬੇਦ ਪਾਠ ਸੰਸਾਰ ਕੀ ਕਾਰ ॥ ਪੜ੍ਹਿ ਪੜ੍ਹਿ ਪੰਡਿਤ ਕਰਹਿ ਬੀਚਾਰ ॥ ਬਿਨੁ ਬੂਝੇ ਸਭ ਹੋਇ ਖੁਆਰ ॥ ਨਾਨਕ ਗੁਰਮੁਖਿ ਉਤਰਸਿ ਪਾਰਿ ॥ ਮ: ੧ ॥੭੯੧-੨ ॥ ਅਰਥ: ਜੇ ਦੀਵਾ ਬਲਦਾ ਹੈ ਤਾਂ ਹਨੇਰ ਉੱਠ ਜਾਂਦਾ ਹੈ। ਵੇਦਾਂ ਦੇ ਪੜ੍ਹਨ ਵਿਚ ਕੜ੍ਹੀ ਹੋਈ ਮੱਤ ਪਾਪ ਨੂੰ ਖਾ ਜਾਂਦੀ ਹੈ। ਸੂਰਜ ਨਿਕਲਣ ਨਾਲ ਚੰਦ ਜਾਪਿਆ ਨਹੀਂ ਜਾਂਦਾ ਅਤੇ ਜਿੱਥੇ ਗਿਆਨ ਹੈ ਓਥੋਂ ਅਵਿੱਦਿਆ ਮਿਟ ਜਾਂਦੀ ਹੈ, ਪਰ ਵੇਦਾਂ ਦੇ ਪਾਠ ਤਾਂ ਜਗਤ ਦਾ ਧੰਦਾ ਹੈ। ਗਿਆਨੀ ਪੜ੍ਹ ਪੜ੍ਹ ਕੇ ਜਿੰਨੀ ਮਰਜ਼ੀ ਵਿਚਾਰ ਕਰੀ ਜਾਣ ਪਰ ਬੁੱਝਣ ਤੋਂ ਬਿਨਾਂ ਸਭ ਖੱਜਲ ਹੁੰਦੇ ਹਨ। ਸਿਰਫ਼ ਗਰਮੁਖ ਪਾਰ ਉਤਰਦਾ ਹੈ।

ਜੁਨਾ ਧਾਤੂ ਤੋਂ ਉਤਪੰਨ ਜਾਪੇ ਜਾਂ ਜਾਪੈ ਦੇ ਪ੍ਰਯੋਗ ਵਿਚ ਭੁਲੇਖਾ ਪੈ ਜਾਂਦਾ ਹੈ। ਇਸ ਧਾਤੂ ਤੋਂ ਕ੍ਰਿਆ ਪਦ ਜਾਪੇ ਤੇ ਜਾਪੈ ਉਤਪੰਨ ਹੁੰਦੇ ਹਨ ਜਿਨ੍ਹਾਂ ਦਾ ਅਰਥ ਹੈ ਜਾਣਿਆ ਜਾਂਦਾ ਹੈ। ਸੋ ਜਾਪੇ ਤੇ ਜਾਪੈ ਕ੍ਰਿਆ ਵਾਚਕ ਸ਼ਬਦਾਂ ਦੇ ਪ੍ਰਯੋਗ ਦੇ ਕੁਝ ਉਦਾਹਰਣ ਦਿੱਤੇ ਹਨ ਤਾਂ ਜੋ ਸੁਵਿਧਾ ਹੋਵੇ। ਫਿਰ ਵਿਚਾਰ ਭੀ ਦੇਖੋ।

- ਆਖਿ ਆਖਿ ਮਨੁ ਵਾਵਣਾ ਜਿਉ ਜਿਉ ਜਾਪੈ ਵਾਇ ॥ ਜਿਸ ਨੋ ਵਾਇ ਸੁਣਾਈਐ ਸੋ ਕੇਵਡੁ ਕਿਤੁ ਥਾਇ ॥ ਆਖਣ ਵਾਲੇ ਜੇਤੜੇ ਸਭਿ ਆਖਿ ਰਹੇ ਲਿਵ ਲਾਇ ॥ ਮ: ੧ ॥ ੫੩-੮ ॥ (ਉਸ ਦੇ ਗੁਣ, ਗਿਆਨ ਆਦਿ) ਕਹਿ ਕਹਿ ਮਨ ਖਪਾਣਾ (ਬਰਾਬਰ ਲਗਦਾ) ਹੈ ਜਿਉਂ ਜਿਉਂ (ਸਮਝ ਦੀ) ਹਵਾ ਪੈਂਦੀ ਹੈ (ਭਾਵ ਜਿਉਂ ਜਿਉਂ ਜਾਣਿਆ ਜਾਂਦਾ ਹੈ)। ਕਿ ਜਿਸ ਨੂੰ ਆਖਦੇ ਹਾਂ ਉਹ ਕਿੰਨਾ ਵੱਡਾ ਹੈ ਤੇ ਕਿੱਥੇ ਹੈ (ਪਤਾ ਹੀ ਨਹੀਂ)।
- ਫਕੜ ਜਾਤੀ ਫਕੜੁ ਨਾਉ ॥ ਸਭਨਾ ਜੀਆ ਇਕਾ ਛਾਉ ॥ ਆਪਹੁ ਜੇ ਕੋ ਭਲਾ ਕਹਾਏ ॥ ਨਾਨਕ ਤਾ ਪਰੁ ਜਾਪੈ ਜਾ ਪਤਿ ਲੇਖੈ ਪਾਏ ॥ ਮ: ੧ ॥ ੮੩-੧੫ ॥ ਛਾਉ - ਛਾਓਂ ਭਾਵ (ਇੱਕੋ) ਰੂਪ, ਪ੍ਰਤਿਬਿੰਬ। ਅਰਥ: ਹੇ ਨਾਨਕ! ਉਹੀ (ਤਾਂ) ਅੱਛਾ ਜਾਣਿਆ ਜਾਂਦਾ ਹੈ ਜੋ ਅਗਾਂਹ ਕਰਮਾਂ ਦਾ ਮਾਣ ਆਦਰ ਪਾਉਂਦਾ ਹੈ।
- ਸਬਦਿ ਮਰੈ ਸੁ ਮੁਆ ਜਾਪੈ ॥ ਕਾਲੁ ਨ ਚਾਪੈ ਦੁਖੁ ਨ ਸੰਤਾਪੈ ॥ ਮ: ੩ ॥ ੧੧੧-੧੬ ॥ ਅਰਥ: ਜੋ ਸਬਦ ਦੁਆਰਾ ਮਰਦਾ (ਹਉਮੈ ਮਾਰਦਾ) ਹੈ ਉਹੀ ਮਰਜੀਵੜਾ (ਮਰਿਆ, ਪਹੁੰਚਿਆ) ਜਾਣਿਆ ਜਾਂਦਾ ਹੈ। ਉਸ ਨੂੰ ਕਾਲ ਢੂੰਡਦਾ ਨਹੀਂ ਤੇ ਨਾ ਦੁਖ ਲਗਦੇ ਹਨ। ਪਦ ਅਰਥ: ਚਾਪੈ - ਧੁਨਖੀ ਨਾਲ ਜ਼ਖ਼ਮੀ ਕਰਨਾ।

*ਅਤਿਰਿਕਤ ਉਦਾਹਰਣ:* ੧੦੭-੪, ੧੫੮-੧੦, ੨੧੮-੬, ੭੯੭-੮।
*ਜਪੁ ਬਾਣੀ ਵਿਚੋਂ ਦੇਖੋ:* ਪਉ. ੩ ਪੰਕ.੭; ਪਉ. ੨੪ ਪੰਕ. ੪, ੫, ੬; ਪਉ. ੩੪ ਪੰਕ. ੧੧।

## ਵਿਚਾਰ

ਜਪੇ, ਜਪੈ ਆਦਿ ਅਤੇ ਜਾਪੇ, ਜਾਪੈ ਆਦਿ ਇੱਕੋ ਧਾਤੂ ਜਪੑ ਤੋਂ ਉਤਪੰਨ ਸਮਝ ਕੇ ਅਰਥ ਕੀਤੇ ਜਾਂਦੇ ਹਨ ਜਦ ਕਿ ਇਹ ਸਦਾ ਦਰੁਸਤ ਨਹੀਂ ਹੈ। ਮੇਰੀ ਦ੍ਰਿਸ਼ਟੀ ਗੋਚਰੇ ਆਇਆ ਹੈ ਕਿ ਬਾਣੀ ਵਿਚ ਇਹ ਪਦ ਜਪੑ ਧਾਤੂ ਤੋਂ ਨਿਕਲੇ ਹੋਏ ਸਮਝਕੇ ਉਲੱਥਾ ਕੀਤਾ ਜਾਂਦਾ ਹੈ। ਸੰਸਕ੍ਰਿਤ ਦੇ ਦੋ ਧਾਤੂ ਜਪੑ = ਜਪੑ ਤੇ ਜ਼ਾ = ਜ੍ਨਾ ਹਨ। ਪਹਿਲੇ ਦਾ ਅਰਥ ਹੈ ਜਪਣਾ ਤੇ ਇਸ ਤੋਂ ਜਪੁ, ਜਪਿ, ਜਾਪ, ਜਾਪੇ ਤੇ ਜਾਪੈ ਅਤੇ ਹੋਰ ਸ਼ਬਦ ਉਤਪੰਨ ਹਨ। ਜ੍ਨਾ ਧਾਤੂ ਤੋਂ ਜਾਪੇ, ਜਾਪੈ ਤੇ ਹੋਰ ਸ਼ਬਦ ਵੀ ਜਿਵੇਂ ਜਾਤਾ = ਜਾਣਿਆ ਆਦਿ ਮਿਲਦੇ ਹਨ। ਜਪੁ ਬਾਣੀ, ਗੁਰਬਾਣੀ ਤੇ ਪੰਜਾਬੀ ਵਿਚ ਵੀ ਦੋਹਾਂ ਧਾਤੂਆਂ ਤੋਂ ਉਤਪੰਨ ਸ਼ਬਦ ਪ੍ਰਯੋਗ ਵਿਚ ਹਨ। ਅਜੋਕੀ ਪੰਜਾਬੀ ਵਿਚ ਜਾਪਦਾ, ਗਿਆਪਨ ਤੇ ਹੋਰ ਸ਼ਬਦ ਵਰਤੇ ਜਾਂਦੇ ਹਨ। ਬੜਾ ਦੁਖ ਹੋਇਆ ਕਿ ਜਾਪੇ ਤੇ ਜਾਪੈ ਦੇ ਅਰਥ ਕਰਨ ਵਿਚ ਇਹ ਭੁੱਲ ਬਾਣੀ ਤੇ ਜਪੁ ਬਾਣੀ ਦੀ ਵਿਆਖਿਆ ਵਿਚਾਰ ਵਿਚ ਹੋਈ ਹੈ। ਇਸ ਦਾ ਅਸਰ ਬਾਣੀ ਦੇ ਅਰਥਾਂ 'ਤੇ ਪੈਂਦਾ ਹੈ। ਜਿਵੇਂ ਅਤਿਰਿਕਤ ਉਦਾਹਰਣਾਂ ਵਿਚ ਦਰਜ ਹੈ ਜ੍ਨਾ ਧਾਤੂ ਤੋਂ ਆਇਆ 'ਜਾਪੈ' ਸਬਦ ਪੰਜ ਵਾਰੀ ਪਉੜੀ ੩, ੨੪ ਤੇ ੩੪ ਵਿਚ ਵਰਤਿਆ ਗਿਆ ਮਿਲਦਾ ਹੈ।

## ਵਿਸ਼ੇਸ਼ ਵਿਚਾਰ

ਜਦ ਇਕ ਲਿੱਪੀ ਤੋਂ ਦੂਜੀ ਲਿੱਪੀ ਵਿਚ ਕੋਈ ਬੋਲੀ ਲਿਖੀ ਜਾਵੇ ਤਾਂ ਇਸ ਲਈ ਉਸ ਦੂਜੀ ਲਿੱਪੀ ਵਿਚ ਲੋੜੀਂਦੇ ਪਰਿਵਰਤਨ ਕੀਤੇ ਜਾਂਦੇ ਹਨ। ਗੁਰਬਾਣੀ ਜਾਂ ਪੰਜਾਬੀ ਦੀ ਅੰਗਰੇਜ਼ੀ ਵਿਚ ਨਕਲ ਕਰਨ ਲਈ ਨਿਰਧਾਰਤ ਰੋਮਨ ਲਿੱਪੀ (Roman Script) ਪਰਮਾਣਿਕ ਹੈ। ਉਸ ਦੀ ਵਰਤੋਂ ਕਰਨੀ ਚਾਹੀਦੀ ਹੈ। ਜੇ ਲੋੜ ਪਵੇ ਤਾਂ ਉਸ ਵਿਚ ਵਾਧਾ ਘਾਟਾ ਕੀਤਾ ਜਾ ਸਕਦਾ ਹੈ। ਇਸ ਤੋਂ ਛੁੱਟ ਅੰਗਰੇਜ਼ੀ ਦੀ ਅੱਜਕੱਲ੍ਹ ਦੀ ਲਿੱਪੀ ਕੁਝ ਚੇਸ਼ਠਾ ਕਰਕੇ ਰੋਮਨ ਲਿੱਪੀ ਰੂਪ ਲਿਖਣ ਲਈ ਉਪਯੋਗੀ ਹੋ ਸਕਦੀ ਹੈ।

ਜਦ ਕੋਈ ਬੋਲੀ ਨਕਲ ਕੀਤੀ ਜਾਂਦੀ ਹੈ ਤਾਂ ਉਸ ਦੇ ਸ਼ਬਦਾਂ ਦਾ ਕੋਈ ਲਗ ਮਾਤਰ, ਵਿਅੰਜਣ ਜਾਂ ਅੱਖਰ ਮੁਕਤ ਨਹੀਂ ਕੀਤਾ ਜਾਂਦਾ, ਪਰ ਬਾਣੀ ਨਾਲ ਇਹ ਆਮ ਹੋ ਰਿਹਾ ਹੈ। ਸਭ ਤੋਂ ਪਹਿਲਾਂ ਸ਼ਬਦਾਂ ਦੇ ਅੰਤ ਦੀਆਂ ਲਗਾਂ ਮਾਤਰਾਂ ਵਿਚੋਂ ਸਿਹਾਰੀ, ਿ, ਤੇ ਔਂਕੜ, ੁ, ਬੋਲਣੇ ਬੰਦ ਹੋਏ, ਫਿਰ ਲਿਖਤ ਵਿਚ ਪਹਿਲਾਂ ਕੁਝ ਲਿਖਾਰੀਆਂ ਨੇ ਸਿਹਾਰੀ ਤੇ ਔਂਕੜ ਕਮਾਨੀ ਬਰੈਕਟਾਂ ਵਿਚ ਕੈਦ ਕਰਨੀਆਂ ਸ਼ੁਰੂ ਕਰ ਦਿੱਤੀਆਂ ਭਾਵ ਲੋੜ ਨਹੀਂ ਸਮਝੀ, ਤੇ ਹੁਣ ਬਿਲਕੁਲ ਮੁਕਤ ਕਰ ਦਿੱਤੀਆਂ ਹਨ। ਹਿੰਦੀ ਵਿਚ ਲਿਖੀ ਬਾਣੀ ਨਾਲ ਵੀ ਇਹੋ ਹੋਣਾ ਸ਼ੁਰੂ ਹੈ।

ਮੇਰਾ ਇਹ ਲਿਖਣ ਦਾ ਮੰਤਵ ਇਹ ਹੈ ਕਿ 'ਜਪੁ' ਜੋ ਅੰਗਰੇਜ਼ੀ ਵਿਚ Japu or JAPU ਹੋਣਾ ਚਾਹੀਦਾ ਹੈ, ਉਹ Jap or JAP ਲਿਖਿਆ ਜਾਂਦਾ ਹੈ ਜੋ ਜਪੁ ਨਹੀਂ ਸਗੋਂ ਜਪ ਹੈ; ਜਪੁ ਤੇ ਜਪ ਦੋ ਭਿੰਨ-ਭਿੰਨ ਸ਼ਬਦ ਹਨ ਜਿਨ੍ਹਾਂ ਵਿਚ ਵਿਆਕਰਣ ਦੇ ਨੇਮ ਅਨੁਸਾਰ ਅਰਥ ਭੇਦ ਹੈ। ਅਸਚਰਜ ਇਹ ਹੈ ਕਿ ਸਿਹਾਰੀ ਤੇ ਔਂਕੜ ਦੀ ਜਗ੍ਹਾ

ਮੁਕਤਾ ਭਾਵ ਅ = a ਬੋਲਿਆ ਜਾਂਦਾ ਹੈ। ਸਭ ਨੂੰ ਬੇਨਤੀ ਹੈ ਕਿ ਇਹ ਨਹੀਂ ਹੋਣਾ ਚਾਹੀਦਾ ਤੇ ਨਾ ਹੀ ਕਰਨਾ ਚਾਹੀਦਾ ਹੈ। ਇਹ ਬਾਣੀ ਦੀ ਭਾਸ਼ਾ ਬਦਲਣ ਦੇ ਤੁੱਲ ਹੈ। ਇਸ ਦੇ ਪ੍ਰਤਿਕਾਰ ਲਈ ਪੰਜਾਬੀ ਲਿੱਪੀ ਤੇ ਰੋਮਨ ਪੰਜਾਬੀ ਲਿੱਪੀ 'ਤੇ ਇਕ ਛੋਟਾ ਅਧਿਆਇ ਦਿੱਤਾ ਹੈ ਜੋ ਜਾਨਣ ਵਾਲਿਆਂ ਲਈ ਨਹੀਂ, ਉਹ ਹਰ ਇਕ ਲਈ ਹੈ ਤਾਂ ਜੋ ਪਾਠਕ ਵੀ ਮੰਗ ਕਰਨ ਕਿ ਬਾਣੀ ਠੀਕ ਲਿਖੀ ਜਾਣੀ ਚਾਹੀਦੀ ਹੈ।

## (ਅ) ਆਦਿ ਸਲੋਕ

ਇਹ ਗੁਰਬਾਣੀ ਅਤੇ ਜਪੁ ਬਾਣੀ ਵਿਚ ਸਭ ਤੋਂ ਪਹਿਲਾ ਸਲੋਕ ਹੈ ਜਿਸ ਨੂੰ ਸਾਰੀ ਬਾਣੀ ਤੇ ਜਪੁ ਬਾਣੀ ਦਾ ਆਦਿ ਸਲੋਕ ਕਹਿ ਸਕਦੇ ਹਾਂ।

**ਸਲੋਕ: ਆਦਿ ਸਚੁ ਜੁਗਾਦਿ ਸਚੁ ॥ ਹੈ ਭੀ ਸਚੁ ਨਾਨਕ ਹੋਸੀ ਭੀ ਸਚੁ ॥ ੧ ॥**

**ਅਰਥ:** ਆਦਿ ਸਤਿ ਹੈ ਤੇ ਜੁਗਾਦਿ ਸਤਿ ਹੈ। ਉਹ ਸਤਿ ਹੈ, ਸਤਿ ਸੀਗਾ (ਅਤੇ) ਹੇ ਨਾਨਕ! (ਉਹ) ਹੋਵੇਗਾ (ਰਹੇਗਾ) ਵੀ ਸਤਿ।

### ਸ਼ਬਦ ਵਿਚਾਰ

**ਆਦਿ** ਸੰਗ., ਵਿ. - ਪਹਿਲਾ, ਮੁਢਲਾ, ਮੋਢੀ; ਭਾਵ: ਆਦਿਪੁਰਖ, ੧ੳ; ਵਿਪਰੀਤ: ਅੰਤਿ; ਆਦਿ ਤਤਸਮ ਸ਼ਬਦ ਹੈ; ਜਿਵੇਂ : ਕਵਿ, ਰਵਿ, ਪਤਿ। **ਜੁਗਾਦਿ** ਸੰਗ. - ਜੁਗੋ ਜੁਗ ਹੋਣ ਵਾਲਾ, ਸ਼ੁਰੂ ਦੇ ਜੁਗ ਤੋਂ ਲੈ ਕੇ ਸਾਰੇ ਜੁਗਾਂ (ਭਾਵ ਚਾਰ ਜੁਗਾਂ) ਵਿਚ ਵਰਤਣ ਵਾਲਾ। **ਸਚੁ** - ਸਤਿ, ਸਤਿ ਦੇ ਅਰਥ ਪਿੱਛੇ ਹੋ ਚੁੱਕੇ ਹਨ। **ਭੀ** - ਸੀ, ਥਾ, ਸੀਗਾ; ਦੂਸਰਾ ਭੀ ਬੱਲ ਦੇਣ ਲਈ ਜਾਂ ਨਿਸ਼ਚੇ ਆਤਮਕ ਹੈ। **ਹੋਸੀ** - ਹੋਵੇਗਾ; ਦੇਖੋ ਪਉ. ੨੭, ਪੰਕ. ੧੭, ੧੮।

### ਵਿਆਕਰਣ ਵਿਚਾਰ

ਆਦਿ ਪਦ ਸੰਗਿਆ ਹੈ ਤੇ ਸਦਾ ਪਹਿਲਾ ਜਾਂ ਪ੍ਰਥਮ ਦੇ ਅਰਥ ਵਿਚ ਹੀ ਵਰਤਿਆ ਜਾਂਦਾ ਹੈ। ਕਿਉਂਕਿ ਇਸਦਾ ਅਰਥ ਹੈ ਪਹਿਲਾ, ਸੋ ਜੁਗਾਦਿ ਦਾ ਅਰਥ ਹੈ ਪਹਿਲੇ ਜੁਗ ਤੋਂ ਲੈ ਕੇ ਜੁਗੋ ਜੁਗ, ਸਾਰੇ ਜੁਗ। ਕਿਸੇ ਵੀ ਸਮੂਹ ਨੂੰ ਦਰਸਾਉਣ ਲਈ ਇਸ ਸਮੂਹ ਦੇ ਪਹਿਲੇ ਅੰਸ਼/ਅੰਗ ਨਾਲ ਆਦਿ ਲਗਾ ਦਿੱਤਾ ਜਾਂਦਾ ਹੈ ਤੇ ਅਰਥ ਲਏ ਜਾਂਦੇ ਹਨ ਸਾਰੇ ਦੇ ਸਾਰੇ; ਜਿਵੇਂ : ਕਾਮ, ਕਰੋਧ, ਲੋਭ, ਮੋਹ ਤੇ ਅਹੰਕਾਰ ਪੰਚ ਸਮੂਹ ਕਰਕੇ ਸਭ ਜਾਣਦੇ ਹਨ। ਜੇ ਇਸ ਪੰਜੋਕੜੇ ਦੀ ਗੱਲ ਹੋਵੇ ਜਾਂ ਦੋਬਾਰਾ ਲਿਖਣ ਜਾਂ ਬੋਲਣ ਵਿਚ ਆਵੇ ਤਾਂ ਸੰਖੇਪ ਕਹਿਣ ਜਾਂ ਲਿਖਣ ਲਈ ਕੇਵਲ 'ਕਾਮ ਆਦਿ' ਹੀ ਲਿੱਖ ਦਿੱਤਾ ਜਾਂਦਾ ਹੈ ਤੇ ਅਰਥ ਹੁੰਦੇ ਹਨ ਸਾਰੇ ਦੇ ਸਾਰੇ। ਇੰਦ੍ਰਾਦਿ ਯਾਨੀ ਇੰਦ੍ਰ ਵਗ਼ੈਰਾ ਵਿਚ ਇੰਦ੍ਰ ਪਹਿਲਾ ਦੇਵਤਾ ਨਾਮ ਹੈ ਤੇ ਉਸ ਨਾਲ ਹੋਰ ਵੀ ਦੇਵਤੇ ਹਨ ਜੋ ਲਿੱਖੇ ਨਹੀਂ ਪਰ ਹਨ ਅਤੇ ਇਹ ਪਹਿਲੀ ਦੱਸੀ ਟੋਲੀ 'ਤੇ ਭੀ ਨਿਰਭਰ ਹੁੰਦਾ ਹੈ। ਇਸ ਪਦ ਦਾ

ਪ੍ਰਯੋਗ ਵਿਸ਼ੇਸ਼ਣ ਦੇ ਰੂਪ ਵਿਚ ਵੀ ਬਹੁਤ ਹੈ; ਜਿਵੇਂ : ਆਦਿਪੁਰਖ, ਆਦਿਕਵਿ, ਆਦਿਗ੍ਰੰਥ ਇਤਿਆਦਿ। ਵਗ਼ੈਰਾ ਦਾ ਅਰਥ ਹੈ ਹੋਰ, ਦੂਸਰੇ। ਚੇਤੇ ਰਖਣਾ ਕਿ ਆਦ ਜੋ ਅਜੋਕੀ ਪੰਜਾਬੀ ਵਿਚ ਆਉਣਾ ਸ਼ੁਰੂ ਹੋ ਗਿਆ ਹੈ ਇਹ ਇਸ ਵਰਤੋਂ ਲਈ ਕੋਈ ਸਹੀ ਪਦ ਨਹੀਂ ਹੈ। ਕਹਿਣ ਦਾ ਮਤਲਬ ਬਾਣੀ ਵਿਚ ਪ੍ਰਯੋਗ ਨਾਲ ਹੈ ਜਿੱਥੇ 'ਆਦਿ' ਨੂੰ 'ਆਦ' ਲਿਖਦੇ, ਬੋਲਦੇ ਤੇ ਪੜ੍ਹਦੇ ਹਨ।

ਜੁਗਾਦਿ ਦਾ ਅਰਥ ਉੱਤੇ ਦੱਸਿਆ ਹੈ। ਇਸੇ ਤਰ੍ਹਾਂ ਸਾਰੇ ਲੋਕ ਅਥਵਾ ਸਾਰਾ ਵਿਸ਼ਵ ਵੀ ਹੋ ਸਕਦਾ ਹੈ ਜਿਵੇਂ ਬਾਰ-ਬਾਰ ਚਾਰੇ ਜੁਗ, ਸੱਤੇ ਦੀਪ, ਸਾਰੇ ਭਵਨ ਲਿਖਣ ਨਾਲੋਂ ਜੁਗਾਦਿ ਦੀਪਾਦਿ, ਭਵਨਾਦਿ ਕਾਫ਼ੀ ਹੈ: ਖ਼ਾਸ ਕਰਕੇ ਜਦੋਂ ਦੀਪਾਂ ਜਾਂ ਭਵਨਾਂ ਦੇ ਨਾਮ ਲਿਖਣੇ ਹੋਣ। ਇਤਿਹਾਸ ਵੱਲ ਇਸ਼ਾਰਾ ਕਰਦੇ ਹੋਏ, ਸੂਤਰ ਸਾਹਿਤ ਤੇ ਗੁਰਬਾਣੀ ਵਿਚ ਇਸ ਵੱਲ ਦਾ ਬਹੁਤ ਪ੍ਰਯੋਗ ਹੁੰਦਾ ਹੈ। ਕਈ ਬਾਰ ਲਿਖਤ ਵਿਚ ਆਦਿ ਲਿਖਣਾ ਮੁਕਤ ਵੀ ਕਰ ਦਿੱਤਾ ਜਾਂਦਾ ਹੈ; ਜਿਵੇਂ : ਜੁਗਾਦਿ ਦੀ ਥਾਂ ਜੁਗੋਜੁਗ ਲਿੱਖ ਦਈਦਾ ਹੈ। ਦੂਸਰੀਆਂ ਬੋਲੀਆਂ ਵਿਚ ਅਨੁਵਾਦ ਵਿਚ ਆਦਿ ਦੇ ਥਾਂ ਵਗ਼ੈਰਾ, ਅਰੰਭ ਕਰਕੇ, ਇਸ ਪ੍ਰਕਾਰ, ਏਦਾਂ ਦੇ ਹੋਰ ਆਦਿ ਵਾਕਅੰਸ਼ ਵਰਤੇ ਜਾਂਦੇ ਹਨ।

## ਵਿਚਾਰ

ਇਹ ਸਲੋਕ, ੧ੴ ਦੀ ਪਰਿਭਾਖਾ ਵਿਚ ਵਾਧਾ ਤੇ ਵਿਕਾਸ ਕਰਦਾ ਹੈ। ਇਹ ਸਲੋਕ ਜਿੱਥੇ ੧ੴ ਦੀ ਕਲਪਣਾ ਵਿਚ ਵਾਧਾ ਕਰਦਾ ਹੈ ਓਥੇ ਇਹ ੧ੴ ਦੀ ਪਰਿਭਾਸ਼ਾ ਲਈ ਨਾ ਪੂਰਕ ਤੇ ਨਾ ਹੀ ਪ੍ਰਤੀਪੂਰਕ ਹੈ; ਇਹ ਕਾਲ ਜਾਂ ਸਮੇਂ ਵਿਚ ਉਸ ਦੇ ਪਸਾਰੇ ਦਾ ਜ਼ਿਕਰ ਹੈ। ਮੂਲ-ਸੂਤਰ ਵਿਚ ਅਕਾਲ ਦਾ ਸੰਬੰਧ ਕੇਵਲ ਅਸਤਿੱਤਵਾ (ਹੋਂਦ, ਭਾਵ ਅਭਾਵ) ਨਾਲ ਹੈ। ਇਹ ਵੀ ਯਾਦ ਰੱਖਣ ਯੋਗ ਹੈ ਕਿ ਅਕਸਰ ਬਾਣੀ ਦੇ ਹਰ ਛੋਟੇ ਤੋਂ ਛੋਟੇ ਪੈਰੇ ਵਿਚ ੧ੴ ਲਈ ਨਵੇਂ ਪਦ ਜਾਂ ਨਾਂ ਵਰਤ ਕੇ ਵੀ ਇਸ ਪਰਿਭਾਖਾ ਦੀ ਬੜ੍ਹੌਤ੍ਰੀ ਹੁੰਦੀ ਹੈ; ਜਿਵੇਂ : ਵੇਪਰਵਾਹ, ਪਉ. ੩ ਪੰਕ. ੧੪, ਗੁਰਮੁਖਿ, ਪਉ. ੫ ਪੰਕ. ੭, ਤੇ ਹੋਰ ਪਦ/ਉਪਾਧੀਆਂ; ਜਿਵੇਂ : ਨਿਰੰਜਣ, ਸਰਵਵਿਆਪਕ ਆਦਿ। ਵਾਕਅੰਸ਼ਾਂ, ਸਲੋਕਾਂ, ਤੇ ਬਾਣੀ ਦੇ ਵਿਚਾਰਾਂ ਤੋਂ ਵੀ ਵਾਧਾ ਹੀ ਵਾਧਾ ਹੋਇਆ ਹੈ।

ਪਹਿਲੀ ਪੰਕਤੀ ਦੁਆਰਾ ਭੂਤ ਕਾਲ ਵਿਚ ਆਕਾਰਾਂ ਦੇ ਸਿਰਜਨ ਤੋਂ ਪਹਿਲਾਂ ਹੋਣ ਵਾਲੀ ਸ਼ਕਤੀ ਜਾਂ ਸੱਤਾ ਨੂੰ ਆਦਿ ਅਰਥਾਤ ਪਹਿਲਾ ਕਿਹਾ ਹੈ। ਜੀਵਾਂ ਅਜੀਵਾਂ ਦੇ ਮੁੱਢਲੇ ਜੁਗ ਤੋਂ ਲੈ ਕੇ ਸਾਰੇ ਜੁਗਾਂ ਦੇ ਸਮੇਂ ਵਿਚ ਸੱਚੇ ਦੀ ਅਸਤਿੱਤਵਾ ਦੱਸੀ ਗਈ ਹੈ। ਇਸ ਤਰ੍ਹਾਂ ਆਦਿ ਅਤੇ ਜੁਗਾਦਿ, ੧ੴ ਦੀਆਂ ਦੋ ਹੋਰ ਨਵੀਆਂ ਉਪਾਧੀਆਂ, ਨਾਂ ਅਥਵਾ ਵਿਸ਼ੇਸ਼ਣ ਦਿੱਤੇ ਹਨ।

ਦੂਸਰੀ ਪੰਕਤੀ ਵਿਚ 'ਭੀ' ਪਦ ਦੋ ਬਾਰ ਆਇਆ ਹੈ, ਇਹ ਵਿਚਾਰ ਯੋਗ ਹੈ। ਪਹਿਲਾ 'ਭੀ' ਸੰਸਕ੍ਰਿਤ ਦੇ ਭੂ ਧਾਤੂ ਤੋਂ ਉਤਪੰਨ ਭੂਤ ਕਾਲ ਦਾ ਰੂਪ ਜਾਂ ਵਿਕ੍ਰਿਤ ਰੂਪ ਵੀ ਕਲਪਿਤ ਕੀਤਾ ਜਾਂਦਾ ਹੈ ਪਰ ਅੱਜਕੱਲ੍ਹ ਵਰਤੋਂ ਵਿਚ ਨਹੀਂ। ਇਸ ਦਾ ਅਰਥ ਹੈ 'ਸੀ', 'ਸੀਗਾ' ਜਾਂ 'ਥਾ'। ਦੂਸਰਾ 'ਭੀ' ਹੋਂਦ ਦੇ ਅਰਥਾਂ ਉੱਤੇ ਬੱਲ ਦੇਣ ਲਈ

ਹੈ; ਦੂਸਰਾ ਭੀ ਕ੍ਰਿਆ ਵਿਸ਼ੇਸ਼ਣ ਹੈ। ਸ਼ਬਦਾਵਲੀ ਤੇ ਤਾਤਪਰਜ ਸਮਝਣ ਲਈ ਉਦਾਹਰਣ ਭੇਂਟ ਹਨ:

- ਨਾਨਕ ਨਾਮੁ ਧਿਆਇਆ ॥ **ਆਦਿ** ਪੁਰਖ ਪ੍ਰਭੁ ਪਾਇਆ ॥ ਮ: ੫ ॥ ੬੨੫-੧੮ ॥ ਉਹ ਪ੍ਰਭੂ ਜੋ ਆਦਿਪੁਰਖ (ਪਹਿਲਾ ਪੁਰਖ) ਹੈ, ਪ੍ਰਾਪਤ ਕਰ ਲਿਆ ਹੈ।

ਥੱਲੇ ਕੁਝ ਹੋਰ ਉਦਾਹਰਣ ਦਿੱਤੇ ਜਾਂਦੇ ਹਨ। ਪਹਿਲਾ ਉਦਾਹਰਣ ਬਾਣੀ ਵਿਚ ਦੋ ਵਾਰੀ ਆਇਆ ਹੈ। ਆਦਿ = ਪਹਿਲਾ, ਅਨੁਵਾਦ ਸਰਲ ਹੈ।

- **ਤੂੰ ਆਦਿ ਪੁਰਖੁ ਅਪਰੰਪਰੁ ਕਰਤਾ ਜੀ ਤੁਧੁ ਜੇਵਡੁ ਅਵਰੁ ਨ ਕੋਈ ॥ ਤੂੰ ਜੁਗੁ ਜੁਗੁ ਏਕੋ ਸਦਾ ਸਦਾ ਤੂੰ ਏਕੋ ਜੀ ਤੂੰ ਨਿਹਚਲੁ ਕਰਤਾ ਸੋਈ ॥** ਮ: ੪ ॥ ੧੧-੧੧; ੩੪੮-੧੪ ॥ ਜੁਗੁ ਜੁਗੁ = ਜੁਗਾਦਿ = ਸਾਰੇ ਜੁਗਾਂ ਵਿਚ ਹੋਣ ਵਾਲਾ।
- **ਘੋਖੇ ਸਾਸਤ੍ਰ ਬੇਦ ਸਭ ਆਨ ਨ ਕਥਤਉ ਕੋਇ ॥ ਆਦਿ ਜੁਗਾਦੀ ਹੁਣਿ ਹੋਵਤ ਨਾਨਕ ਏਕੈ ਸੋਇ ॥** ਮ: ੫ ॥ ੨੫੪-੬ ॥ ਜੁਗਾਦੀ - ਸਾਰੇ ਜੁਗੀਂ; ਇਹ ਪਦ ਅਧਿ. ਬ.ਵ. ਹੈ।
- **ਆਦਿ ਗੁਰਏ ਨਮਹ ॥ ਜੁਗਾਦਿ ਗੁਰਏ ਨਮਹ ॥ ਸਤਿਗੁਰਏ ਨਮਹ ॥ ਸ੍ਰੀ ਗੁਰਦੇਵਏ ਨਮਹ ॥** ਮ: ੫ ॥ ੨੬੨-੯ ॥ **ਅਰਥ:** ਪਹਿਲੇ ਵਡੇਰੇ ਨੂੰ ਨਮਸਤੇ। ਜੁਗ ਜੁਗ ਦੇ ਵਡੇਰੇ ਨੂੰ ਨਮਸਤੇ। ਸੱਚੇ ਵਾਹਿਗੁਰੂ ਨੂੰ ਨਮਸਤੇ। ਧੰਨਵਾਨ ਵੱਡੇ ਦੇਵ ਨੂੰ ਨਮਸਤੇ। **ਵਿਚਾਰ:** ਇਹ ਚਾਰ ਬਾਰ ਵਾਹਿਗੁਰੂ ਨੂੰ ਸੰਬੋਧਨ ਕਰਕੇ ਨਮਸਕਾਰ ਹੈ। ਵਿਕਲਪ ਵਿਆਖਿਆ ਵਿਚ ਪਹਿਲੇ ਚਾਰ ਗੁਰੂਆਂ ਨੂੰ ਨਮਸਕਾਰ ਕੀਤੀ ਗਈ ਦੱਸਿਆ ਜਾਂਦਾ ਹੈ ਜੋ ਠੀਕ ਨਹੀਂ ਹੋ ਸਕਦੀ।
- **ਓਅੰਕਾਰ ਆਦਿ ਮੈ ਜਾਨਾ ॥ ਲਿਖਿ ਅਰੁ ਮੇਟੈ ਤਾਹਿ ਨ ਮਾਨਾ ॥ ਓਅੰਕਾਰ ਲਖੈ ਜਉ ਕੋਈ ॥ ਸੋਈ ਲਖਿ ਮੇਟਣਾ ਨ ਹੋਈ ॥** ਕਬੀਰ। ੩੪੦-੮ ॥
- **ਵਡਾ ਮੇਰਾ ਗੋਵਿੰਦੁ ਅਗਮ ਅਗੋਚਰੁ ਆਦਿ ਨਿਰੰਜਨੁ ਨਿਰੰਕਾਰੁ ਜੀਉ ॥ ਤਾ ਕੀ ਗਤਿ ਕਹੀ ਨ ਜਾਈ ਅਮਿਤਿ ਵਡਿਆਈ ਮੇਰਾ ਗੋਵਿੰਦੁ ਅਲਖ ਅਪਾਰ ਜੀਉ ॥** ਮ: ੪ ॥ ੪੪੮-੧ ॥
- **ਆਦਿ ਜੁਗਾਦਿ ਭਗਤਨ ਕਾ ਰਾਖਾ ਉਸਤਤਿ ਕਰਿ ਕਰਿ ਜੀਵਾ ॥ ਨਾਨਕ ਨਾਮੁ ਮਹਾ ਰਸੁ ਮੀਠਾ ਅਨਦਿਨੁ ਮਨਿ ਤਨਿ ਪੀਵਾ ॥** ਮ: ੫ ॥ ੭੭੮-੩ ॥ ਪ੍ਰਥਮ (ਪੁਰਖ) ਸਭ ਜੁਗਾਂ ਵਿਚ ਭਗਤਾਂ ਦਾ ਰਾਖਾ ਹੈ ...। **ਟਿੱਪਣੀ:** ਜਦ ਜੁਗ ਨਹੀਂ ਸਨ ਤਾ ਭਗਤ ਨਹੀਂ ਸਨ।
- **ਆਦਿ ਪੁਰਖ ਤੇ ਹੋਇ ਅਨਾਦਿ ॥ ਜਪੀਐ ਨਾਮੁ ਅੰਨ ਕੈ ਸਾਦਿ ॥** ਕਬੀਰ ॥ ੮੭੩-੨ ॥ ਅਨਾਦਿ = ਅੰਨ + ਆਦਿ - ਅਨਾਜ ਤੇ ਹੋਰ ਖਾਣ ਵਾਲੀਆਂ ਉਪਜਾਂ ਭਾਵ ਹੈ। ਅਨਾਦਿ ਪਦ ਜੋ ਉਪਾਧੀ ਹੈ, ਦੇਖੋ ਪਉ. ੨੮-੩੧। **ਟਿੱਪਣੀ:** ਸਾਰਾ ਸ਼ਬਦ ਪੜ੍ਹਨਾ।
- **ਆਦਿ ਕਉ ਕਵਨੁ ਬੀਚਾਰੁ ਕਥੀਅਲੇ ਸੁੰਨ ਕਹਾ ਘਰ ਵਾਸੋ ॥ ਗਿਆਨ ਕੀ ਮੁਦ੍ਰਾ ਕਵਨ ਕਥੀਅਲੇ ਘਟਿ ਘਟਿ ਕਵਨ ਨਿਵਾਸੋ ॥ ਕਾਲ ਕਾ ਠੀਗਾ ਕਿਉ ਜਲਾਈਅਲੇ**

ਕਿਉ ਨਿਰਭਉ ਘਰਿ ਜਾਈਐ ॥ ਸਹਜ ਸੰਤੋਖ ਕਾ ਆਸਣੁ ਜਾਣੈ ਕਿਉ ਛੇਦੇ ਬੈਰਾਈਐ ॥ ਗੁਰ ਕੈ ਸਬਦਿ ਹਉਮੈ ਬਿਖੁ ਮਾਰੈ ਤਾ ਨਿਜ ਘਰਿ ਹੋਵੈ ਵਾਸੋ ॥ ਜਿਨਿ ਰਚਿ ਰਚਿਆ ਤਿਸੁ ਸਬਦਿ ਪਛਾਣੈ ਨਾਨਕੁ ਤਾ ਕਾ ਦਾਸੋ ॥ ੨੧ ॥ ਮ: ੧ ॥ ੯੪੦-੪ ॥

- ਗਾਵਹਿ ਕਪਿਲਾਦਿ ਆਦਿ ਜੋਗੇਸੁਰ ਅਪਰੰਪਰ ਅਵਤਾਰ ਵਰੋ ॥ ਗਾਵੈ ਜਮਦਗਨਿ ਪਰਸਰਾਮੇਸੁਰ ਕਰ ਕੁਠਾਰੁ ਰਘੁ ਤੇਜੁ ਹਰਿਓ ॥ ਕਲ ॥ ੧੩੮੯-੧੭ ॥ ਕਪਿਲ ਆਦਿ ਵੱਡੇ ਅਪਰ ਤੇ ਪਰ ਅਵਤਾਰ - ਪਹਿਲਾ (ਪ੍ਰਥਮ) ਜੋਗੇਸ਼ਵਰ - ਨੂੰ ਗਾਉਂਦੇ ਹਨ।...
- ਗੁਣ ਗਾਵਹਿ ਸਨਕਾਦਿ ਆਦਿ ਜਨਕਾਦਿ ਜੁਗਹ ਲਗਿ ॥ ਧੰਨਿ ਧੰਨਿ ਗੁਰੁ ਧੰਨਿ ਜਨਮੁ ਸਕਯਥੁ ਭਲੌ ਜਗਿ ॥ ਕਲ ॥ ੧੩੯੦-੫ ॥
- ਅਗਮੁ ਅਨੰਤੁ ਅਨਾਦਿ ਆਦਿ ਜਿਸੁ ਕੋਇ ਨ ਜਾਣੈ ॥ ਸਿਵ ਬਿਰੰਚਿ ਧਰਿ ਧ੍ਯਾਨੁ ਨਿਤਹਿ ਜਿਸੁ ਬੇਦੁ ਬਖਾਣੈ ॥ ਮਥੁਰਾ ॥ ੧੪੦੪-੨ ॥ ਅਨਾਦਿ - ਦੇਖੋ ਪਉ. ੨੮-੩੧।

## ਵਿਸ਼ੇਸ਼ ਵਿਚਾਰ

੧ਓ, ਮੂਲ-ਸੂਤਰ ਅਤੇ 'ਆਦਿ ਸਲੋਕ ਸਮੇਤ ਮੂਲਮਸੂਤਰ', ਕ੍ਰਮਵਾਰ : ਬੀਜ-ਮੰਤਰ, ਮੂਲ-ਮੰਤਰ ਅਤੇ ਮਹਾਂ-ਮੰਤਰ ਆਖੇ ਜਾਂਦੇ ਹਨ। ਬੀਜ-ਮੰਤਰ ਤੇ ਮੂਲ-ਮੰਤਰ ਬਾਰੇ ਟਿਪਣੀ ਤੇ ਵਿਚਾਰ ਉੱਤੇ ਹੋ ਗਿਆ ਹੈ। ਹੁਣ ਮਹਾਂ-ਮੰਤਰ ਉੱਤੇ ਕੁਝ ਸੋਚ ਜ਼ਰੂਰੀ ਹੈ।

ਜਿਵੇਂ ਉੱਤੇ ਦਰਸਾਇਆ ਗਿਆ ਹੈ ਮੂਲ-ਸੂਤਰ, ੧ਓ ਦੀ ਸਪਸ਼ਟ ਪਰਿਭਾਸ਼ਾ ਹੈ। ਇਸ ਪਰਿਭਾਸ਼ਾ ਦੇ ਸਦਕੇ ਪਰਮਾਤਮਾ ਵੀ ਨਿਆਰਾ ਹੈ। ਜਪੁ ਬਾਣੀ ਦੇ ਅਰੰਭ ਤੋਂ ਪਹਿਲਾਂ ਹੋਣ ਕਰਕੇ ਇਸ ਦਾ ਪਾਠ/ਪੜ੍ਹਾਈ ਤੇ ਵਿਆਖਿਆ ਜਪੁ ਬਾਣੀ ਦੇ ਨਾਲ ਕੀਤੀ ਜਾਂਦੀ ਹੈ ਜੋ ਬਹੁਤ ਉਚਿਤ ਹੈ। ਆਦਿ ਸਲੋਕ ੧ਓ ਦੀ ਪਰਿਭਾਸ਼ਾ ਵਿਚ ਵਾਧਾ ਕਰਦਾ ਹੈ। ਇਹ ਮੰਗਲ ਹੈ; ਪਰਮਾਤਮਾ ਦੀ ਹਰ ਸਿਫਤ ਸਾਲਾਹ ਮੰਗਲ ਹੈ, ਪਰ ਬਾਣੀ ਮੰਗਲਾਚਰਨ ਦੀ ਕਲਪਣਾ ਨਹੀਂ ਕਰਦੀ; ਮੰਗਲਾਚਰਨ ਸੰਸਕਾਰ ਹੈ।

ਮੂਲ-ਸੂਤਰ ਬਾਣੀ ਵਿਚ ਬਹੁਤ ਵਾਰੀ ਵਰਤਿਆ ਗਿਆ ਹੈ, ਪਰ ਆਦਿ ਸਲੋਕ ਇਸ ਪ੍ਰਕਾਰ ਨਹੀਂ ਵਰਤਿਆ ਜਾਂਦਾ ਪਰ ਸੁਖਮਨੀ ਬਾਣੀ ਵਿਚ ਇਸ ਦਾ ਇਕ ਪ੍ਰਯੋਗ ਹੈ। ਇਹ ਦੋਵੇਂ ਕਿਰਤਾਂ ਭਾਵ ਮੂਲ-ਸੂਤਰ ਤੇ ਆਦਿ ਸਲੋਕ ਇਕ ਵੇਲੇ ਨਹੀਂ ਰਚੀਆਂ ਗਈਆਂ ਅਤੇ ਨਾ ਲਿਖਾਰੀ ਤੇ ਨਾ ਹੀ ਆਦਿਗ੍ਰੰਥ ਦੇ ਸੰਪਾਦਿਕ ਨੇ ਇਹ ਸੁਝਾਅ ਦਿੱਤਾ ਹੈ ਕਿ ਇਹ ਮਿਲ ਕੇ ਮਹਾਂ-ਮੰਤਰ ਹੈ। ਇਹ ਕਰਨਾ ਮਨਮਤਿ ਹੈ ਤੇ ਬਾਣੀ ਨੂੰ ਫਿਰ ਰਚਣ ਦੇ ਬਰਾਬਰ ਹੈ; ਇਹ ਹੋਣਾ ਨਹੀਂ ਚਾਹੀਦਾ।

ਮਹਾਂ-ਮੰਤਰ ਸਾਰੀ ਬਾਣੀ ਹੈ। ਵਿਚਾਰ ਧਾਰਾ ਅਨੁਸਾਰ ਉੱਪਰ ਇਸ਼ਾਰਾ ਕੀਤਾ ਸੀ ਕਿ ਆਦਿ ਸੂਤਰ ਦਾ ਨਾਂ ਮੂਲ-ਸੂਤਰ ਤੇ ਆਦਿ ਸਲੋਕ ਦਾ ਨਾਂ ਆਦਿ ਸਲੋਕ ਹੀ ਠੀਕ ਹਨ। ੧ਓ, ਵਾਹਿਗੁਰੂ ਦਾ ਖ਼ਾਸ ਨਾਂ ਹੈ ਤੇ ਸਤਿਨਾਮ ਸਰਵਉਪਾਧੀ ਵਾਂਗ ਨਾਮਣਾ ਬਣ ਗਿਆ ਹੈ - ਇਹ ਕੀਰਤੀ ਤੇ ਪ੍ਰਸਿੱਧੀ ਹੈ।

## ਤੀਜਾ ਅਧਿਆਇ

# ਪਉੜੀ ੧-੭

## ਪਉੜੀ ੧

[1]ਸੋਚੈ ਸੋਚਿ ਨ ਹੋਵਈ ਜੇ ਸੋਚੀ ਲਖ ਵਾਰ ॥
[2]ਚੁਪੈ ਚੁਪ ਨ ਹੋਵਈ ਜੇ ਲਾਇ ਰਹਾ ਲਿਵ ਤਾਰ ॥
[3]ਭੁਖਿਆ ਭੁਖ ਨ ਉਤਰੀ ਜੇ ਬੰਨਾ ਪੁਰੀਆ ਭਾਰ ॥
[4]ਸਹਸ ਸਿਆਣਪਾ ਲਖ ਹੋਹਿ ਤ ਇਕ ਨ ਚਲੈ ਨਾਲਿ ॥
[5]ਕਿਵ ਸਚਿਆਰਾ ਹੋਈਐ ਕਿਵ ਕੂੜੈ ਤੁਟੈ ਪਾਲਿ ॥
[6]ਹੁਕਮਿ ਰਜਾਈ ਚਲਣਾ ਨਾਨਕ ਲਿਖਿਆ ਨਾਲਿ ॥ ੧ ॥

***ਅਰਥ :***

ਬਹੁਤ ਸੋਚ ਵਿਚਾਰ ਕਰ ਕਰਕੇ ਵੀ (ਚਿੰਤਾ) ਫਲਸਰੂਪ ਨਹੀਂ ਹੁੰਦੀ ਭਾਵੇਂ ਲਖ ਵਾਰੀ ਸੋਚੀ ਜਾਵਾਂ। ਚੁਪ ਚੁਪ ਰਹਿਕੇ ਵੀ ਗੱਲ (ਮਨ ਦੀ ਤਸੱਲੀ) ਨਹੀਂ ਬਣਦੀ ਭਾਵੇਂ ਮੰਨ ਵਿਚ ਅਟੁੱਟ ਨੀਝ ਲਾਈ ਰੱਖਾਂ। (ਜਿਵੇਂ ਮੇਰੀ) ਭੁੱਖੇ ਦੀ ਭੁੱਖ ਨਹੀਂ ਉੱਤਰਦੀ ਭਾਵੇਂ ਪੂਰੀਆਂ ਦੇ ਪਰੋਸੇ ਦਾ ਭਾਰ (ਢਿਡ 'ਤੇ) ਬੰਨ੍ਹ ਰੱਖਾਂ। ਇਕ ਚਤੁਰਾਈ ਵੀ ਕੰਮ ਨਹੀਂ ਆਉਣੀ ਭਾਵੇਂ ਹਜ਼ਾਰ ਚਤੁਰਾਈਆਂ ਲਖ ਹੋ ਜਾਣ। (ਤਾਂ) ਸੱਤਿਆ ਦੇ ਪਾਤਰ (ਅਲਿਪਤ) ਕਿਵੇਂ ਹੋਈਏ ਅਤੇ ਕੂੜ ਦਾ ਪੜਦਾ ਕਿਵੇਂ ਫਟੇ (ਹੱਟ ਸਕੇ)? ਹੇ ਨਾਨਕ! (ਓਸ) ਦੀ ਰਜ਼ਾ ਦੇ ਹੁਕਮ ਵਿਚ (ਅਨੁਸਾਰ) ਚਲਣਾ (ਰਹਿਣਾ) ਸਾਥ (ਧੁਰੋਂ-ਜੀਵਨ ਨਾਲ) ਲਿਖਿਆ ਆਇਆ ਹੈ। ੧।

***ਸ਼ਬਦ ਵਿਚਾਰ :***

**ਸੋਚੈ ਸੋਚਿ** - ਬਹੁਤ ਸੋਚ ਸੋਚਕੇ, ਚਿੰਤਾ ਕਰ ਕਰਕੇ, ਬਹੁਤ ਸੋਚਿਆਂ, ਫ਼ਿਕਰ ਕੀਤਿਆਂ; । **ਹੋਵਈ** - (ਪੂਰੀ) ਹੁੰਦੀ ਹੈ, ਵਰਤਦੀ ਹੈ। **ਸੋਚੀ** - (ਮੈਂ) ਸੋਚਾਂ, ਚਿੰਤਾ ਕਰਾਂ। **ਚੁਪੈ** - ਚੁਪ ਰਹਿਣ 'ਤੇ। **ਚੁਪੈ ਚੁਪ** - ਚੁਪ ਦੀ ਚੁਪ, ਚੁਪ ਚੁਪ, ਬਹੁਤ ਚੁਪ, ਮੋਨ ਧਾਰਕੇ, ਬਿਲਕੁਲ ਚੁਪ ਰਹਿਕੇ। **ਲਿਵਤਾਰ** - ਨਿਰੰਤਰ ਤਾੜੀ, ਸਮਾਧੀ। **ਲਾਇ ਰਹਾਂ** - ਲਾਈ ਰੱਖਾਂ। **ਬੰਨਾ** - (ਮੈਂ) ਬੰਨ੍ਹਾਂ। **ਪੁਰੀਆ** - ਪੁੜੀਆਂ, ਪੁੜੀ; ਰੋਟੀਆਂ/ਪੂਰੀਆਂ ਦੀ; ਪੁਰੀ, ਪੁਲੀ (ਮਰਾਠੀ ਵਿਚ ਰੋਟੀ), ਪੂਰੀ, ਪੂੜੀ, ਪੁੜੀ ਸਭ ਇੱਕੋ ਹਨ,

ਭੇਦ ਸਿਰਫ਼ ਮੁਹਾਵਰੇ ਕਰਕੇ ਹੈ। ਦੇਖੋ ਹੇਠਲੇ ਉਦਾਹਰਣ ਵਿਚ ਪੁਰੀਆ ਪਦ ਜਿਸ ਦਾ ਅਰਥ ਪੁੜੀ ਜਾਂ ਪੁੜੀਆ ਕਰਾਂਗੇ। ਕੌਣ ਜਾਣਦਾ ਹੈ ਅੱਜ ਤੋਂ ੫-੬ ਸੌ ਸਾਲ ਪਹਿਲਾਂ ਇਨ੍ਹਾਂ ਪਦਾਂ ਦਾ ਕੀ ਮੁਹਾਵਰਾ ਸੀ। ਜਦ ਪੋਣਿਆਂ ਵਿਚ ਪੋਟਲੀਆਂ ਜਾਂ ਪੁੜੀਆਂ (ਪੁਰੀਆਂ) ਬੰਨ੍ਹਦੇ ਸਨ। ਉਦੋਂ ਕਾਗ਼ਜ਼ੀ ਪੁੜੀਆ ਦਾ ਰਿਵਾਜ ਖਬਰੇ ਨਹੀਂ ਸੀ।

- ਕਬੀਰਾ ਧੂਰਿ ਸਕੇਲਿ ਕੈ ਪੁਰੀਆ ਬਾਂਧੀ ਦੇਹ ॥ ਦਿਵਸ ਚਾਰਿ ਕੋ ਪੇਖਨਾ ਅੰਤਿ ਖੇਹ ਕੀ ਖੇਹ ॥ ੧੭੮ ॥ ਕਬੀਰ ॥ ੧੩੭੪-੭ ॥ **ਅਰਥ:-** ਹੇ ਕਬੀਰ ! ਮਿੱਟੀ ਇਕੱਠੀ ਕਰਕੇ ਦੇਹ ਇਕ ਪੁੜੀ ਬੱਧੀ ਹੈ। ਇਹ ਚਾਰ ਦਿਨ ਦਾ ਦ੍ਰਿਸ਼ ਹੈ, ਆਖ਼ਿਰ ਨੂੰ ਮਿੱਟੀ ਦੀ ਮਿੱਟੀ ਹੈ।

**ਭਾਰ** - ਤੋਲ, ਗਿਣਤੀ, ਮਿਣਤੀ, ਪਰੋਸਾ। **ਸਹਸ** - ਹਜ਼ਾਰ (੧੦੦੦)। **ਸਿਆਣਪਾਂ** - ਚਤੁਰਾਈਆਂ, ਦੇਖੋ ਪਉ. ੩੨; ਸਿਆਨੇ - ਨੀਮਹਕੀਮ। **ਚਲੇ ਨਾਲਿ** - ਕੰਮ ਆਵੇ, ਸਹਿਯੋਗੀ ਹੋਵੇ। **ਸਚਿਆਰਾ** - ਸਚ ਦਾ ਘਰ, ਸਚ ਦਾ ਪਾਤਰ। **ਕੂੜੈ** - ਕੂੜ ਦੀ, ਮਿਥਿਆ ਦੀ। **ਪਾਲਿ** - ਪੜਦਾ, ਪੱਲਾ, ਕੰਧ; ਬਾਦਬਾਨ ਵੀ ਅਰਥ ਹੈ। **ਹੁਕਮਿ ਰਜਾਈ** - ਰਜ਼ਾਈ ਹੁਕਮ ਵਿਚ ਜਾਂ ਖ਼ੁਦਾਈ ਹੁਕਮ ਵਿਚ, (ਉਸ ਦੀ) ਰਜ਼ਾ ਦੇ ਹੁਕਮ ਵਿਚ। **ਹੁਕਮਿ** - ਹੁਕਮ ਕਰਨ ਵਾਲਾ ਵੀ ਅਰਥ ਹੋ ਸਕਦੇ ਹਨ ਜਦ 'ਹੁਕਮਿ ਰਜਾਈ' ਦਾ ਅਰਥ 'ਹੁਕਮ ਜਾਂ ਹੁਕਮ ਵਾਲੇ ਦੀ ਰਜ਼ਾ ਵਿਚ'। **ਨਾਲਿ** - ਧੁਰੋਂ, ਜੀਵਨ ਦੇ ਆਰੰਭ ਤੋਂ, ਸਾਥ, ਆਦਮੀ ਦੇ ਸੁਭਾਵਿਕ ਧਰਮ ਵਿਚ ਲਿਖਿਆ। **ਲਿਖਿਆ ਨਾਲਿ** - ਹਕ ਵਿਚ ਲਿਖਿਆ ਹੋਇਆ, ਅਮਲਾਂ ਦੇ ਦਫ਼ਤਰ ਵਿਚ ਲਿਖਿਆ (ਦਾਖ਼ਿਲ)।

### *ਕ੍ਰਿਆ ਵਿਚਾਰ:*

ਪਹਿਲੀਆਂ ੩ ਪੰਕਤੀਆਂ ਦਾ ਕ੍ਰਿਆ ਕਾਲ ਉੱਤਮ ਪੁਰਖ ਇਕ ਵਚਨ ਹੈ; ਦੇਖੋ ਸ਼ਬਦ ਵਿਚਾਰ। ਮਹਾਨ ਕੋਸ਼: ਭਾਈ ਕਾਹਨ ਸਿੰਘ, ਵਿਚ ਬਹੁਤ ਥਾਈਂ ਇਕ ਪਦ ਦੇ ਅਨੇਕ ਪ੍ਰਯੋਗ ਦਰਸਾਏ ਹਨ; ਇਹੀ ਹਾਲ ਬਾਕੀ ਕੋਸ਼ਾਂ ਦਾ ਹੈ। ਇਸ ਕਿਰਤ ਵਿਚ ਸ਼ਬਦਾਂ ਦੇ ਉਪਯੋਗੀ ਸਮਾਨ ਅਰਥ ਹੀ ਕੀਤੇ ਜਾਣਗੇ ਜੋ ਭਾਵ ਸਮਝਣ ਵਿਚ ਸੁਵਿਧਾਇਕ ਹੋਣਗੇ।

ਸ਼ੁਚ੍ ਸੰ. - ਸ਼ੁਚ੍ ਧਾਤੂ ਬਹੁਤ ਧਿਆਨਯੋਗ ਹੈ; ਇਸ ਤੋਂ ਨਿਕਲੇ ਸ਼ਬਦ ਤਿੰਨ ਕਿਸਮ ਸੇ ਅਰਥ ਦਿੰਦੇ ਹਨ: ੧. ਫਿਕਰ ਕਰਨਾ, ਚਿੰਤਾ ਕਰਨਾ, ਸੋਚ ਵਿਚਾਰ; ਚਿਨਤਾ ਕਰਨਾ ਹੀ ਸੋਚਣਾ ਹੈ। ੨. ਸੋਗ ਕਰਨਾ, ਰੰਜ ਕਰਨਾ, ਕ੍ਰੋਧ ਜਾਂ ਗ਼ੁੱਸਾ ਕਰਨਾ। ੩. ਸ਼ੌਚ, ਸਫ਼ਾਈ / ਪਵਿੱਤਰਤਾ ਦੀ ਕ੍ਰਿਆ, ਗੰਦਗੀ ਨਿਕਾਸ, ਸੁੱਚਾ ਕਰਨ। ਸੋਚ ਸੰਗ. ਸ਼ਬਦ ਦਾ ਪ੍ਰਯੋਗ ਕ੍ਰਿਆ ਵਿਚ ਨਹੀਂ ਸਗੋਂ ਸੰਯੁਕਤ ਕ੍ਰਿਆ ਵਿਚ ਹੈ; ਜਿਵੇਂ: 'ਸੋਚ ਕਰਨਾ'। ਪੰਜਾਬੀ ਵਿਚ ਸੁਚ ਪਦ ਜਿਸ ਦਾ ਸ਼ੁਚ੍ਯ੍ ਧਾਤੁ ਨਾਲ ਸੰਬੰਧ ਹੈ, ਪਰਧਾਨ ਹੈ। ਇਸ ਪਦ ਦੇ ਪ੍ਰਯੋਗ ਲਿਖਾਈ ਦੇ ਸੰਦਰਭ ਤੋਂ ਸਪਸ਼ਟ ਹੋ ਜਾਂਦੇ ਹਨ। ਇਹ ਮੁੱਖ ਵਿਸ਼ਾ ਹੈ।

ਗਿਆਨੀ ਲੋਕ ਪਹਿਲੀ ਪੰਕਤੀ ਦੇ ਅਰਥ ਕਰਨ ਵਿਚ ਮਤਭੇਦ ਰਖਦੇ ਹਨ। ਦੇਖੋ ਵਿਚਾਰ।

***ਵਿਚਾਰ:***

ਚੌਥੀ ਪੰਕਤੀ ਵਿਚ ਸਿਆਣਪਾਂ ਦੀ ਵਰਤੋਂ ਸੋਚ-ਵਿਚਾਰ ਨਹੀਂ ਜਿਵੇਂ ਕਈ ਲਿਖਾਰੀ ਮੰਨਦੇ ਹਨ, ਸਗੋਂ ਚਤੁਰਾਈਆਂ, ਸਿਆਣਿਆਂ ਦੇ ਜਾਦੂ ਟੂਣੇ ਤੇ ਅਟਕਲ-ਪੱਚੂ ਆਦਿ ਹਨ। ਪਹਿਲੀਆਂ ਦੋ ਪੰਗਤੀਆਂ ਦੀ ਚਿੰਤਾ/ਸੋਚ ਤੇ ਮੌਨ/ਸੰਨਿਆਸ ਨੂੰ ਰਦ ਕਰਕੇ ਗੁਰੂ ਜੀ ਫ਼ੁਰਮਾਉਂਦੇ ਹਨ ਕਿ ਮੇਰੀ ਭੁੱਖੇ ਦੀ ਭੁੱਖ ਤਾਂ ਖਾਧਿਆਂ ਹੀ ਉੱਤਰਨੀ ਹੈ; ਪੇਟ 'ਤੇ ਬੱਧਾ ਰੋਟੀਆਂ ਦਾ ਪਰੋਸਾ (ਪੁੜੀਆ) ਕੀ ਕਰੂ। ਗੁਰੂ ਜੀ ਦਾ ਕੁਝ ਕਰਨ ਲਈ ਸੱਦਾ ਹੈ। ਪਹਿਲੀਆਂ ਤਿੰਨ ਪੰਕਤੀਆਂ 'ਜੇ' ਜਾਂ 'ਭਾਵੇਂ' ਪਦ ਵਰਤਕੇ ਸਹੀ ਸੋਚ ਦੇ ਰਾਹੇ ਪਾਉਂਦੀਆਂ ਹਨ ਤੇ ਜੇ ਸੋਚੋ ਤਾਂ ਇਹ ਹਨ ਗੁਰੂ ਜੀ ਦੇ ਸੂਖਸ਼ਮ ਬਚਨ/ਬੋਲੀ। ਪੰਕ. ੫ ਸਪਸ਼ਟ ਸਵਾਲ ਹੈ। ਇਸ ਤੋਂ ਬਾਅਦ ਉਪਦੇਸ਼ ਸ਼ੁਰੂ ਹੁੰਦਾ ਹੈ। ਇਸ ਦਾ ਵਿਚਾਰ ਦੂਜੀ ਪਉੜੀ ਵਿਚ ਹੋਣਾ ਉਚਿਤ ਹੈ। ਏਥੇ ਏਨਾ ਕਹਿਣਾ ਕਾਫ਼ੀ ਹੈ ਕਿ ਜਪੁ ਬਾਣੀ ਦਾ ਗੰਭੀਰ ਵਿਸ਼ਾ ਹੁਕਮ ਦੀ ਸਰਵ ਮਹੱਤਤਾ ਨਾਲ ਸ਼ੁਰੂ ਹੁੰਦਾ ਹੈ। ਪਹਿਲੀਆਂ ਚਾਰ ਪੰਕਤੀਆਂ ਵਿਚ ਇਕ ਕਿਸਮ ਦਾ ਪਿੜ ਬੰਨ੍ਹਿਆ ਹੈ ਜਾਂ ਕਹੋ ਕਿ ਆਪਣੇ ਦਰਸ਼ਨ ਨੂੰ ਪੇਸ਼ ਕਰਨ ਦਾ ਮੈਦਾਨ ਤਿਆਰ ਕੀਤਾ ਹੈ।

ਜਪੁ ਬਾਣੀ ਸਿੱਖ ਦਰਸ਼ਨ ਹੈ ਅਤੇ ਗੁਰੂ ਜੀ ਨੇ ਇਸ ਦੀ ਰਚਨਾ ਕਰਨ ਤੋਂ ਪੂਰਵਾ ਸਮੇਂ ਵਿਚ ਸਿੱਧਾਂਤਿਕ ਸਾਹਿਤ ਤੇ ਇਸ ਦੇ ਇਤਿਹਾਸ ਨੂੰ ਜ਼ਰੂਰ ਘੋਖਿਆ ਹੈ। ਪਰਮਾਤਮਾ ਤੇ ਵਿਸ਼ਵ ਨੂੰ ਵਿਚਾਰਿਆ ਹੋਵੇਗਾ। ਸੋ ਦਰਸ਼ਨ ਦੇ ਅਰੰਭ ਵਿਚ ਪਹਿਲੀ ਪਉੜੀ ਦੀ ਪਹਿਲੀ ਪੰਕਤੀ ਦਾ ਸੰਕੇਤ ਉਨ੍ਹਾਂ ਅਧੋਗਤ ਵਿਚਾਰਾਂ ਵਲ ਹੈ ਜਿਨ੍ਹਾਂ ਕਰਕੇ ਹਿੰਦੋਸਤਾਨ ਦੇ ਸਗਲ ਲੋਕ ਮਾਰ ਪਏ ਖਾਂਦੇ ਸਨ। ਗੁਰੂ ਜੀ ਤਾਂ ਸਿੱਧਾਂਤਕ ਦ੍ਰਿਸ਼ਟੀਕੋਣ ਤੋਂ ਕਰਮਕਾਂਡੀ ਅਡੰਬਰ, ਜਿਸ ਵਿਚ ਤੀਰਥ ਇਸ਼ਨਾਨ ਵੀ ਹੈ, ਦੇ ਵਿਰੋਧੀ ਸਨ। ਪੰਕ. ੧ ਵਿਅਰਥ ਸੋਚ ਵਿਚਾਰ ਬਾਰੇ ਹੈ। ਪੰਕ. ੨ ਦਾ ਸੰਕੇਤ ਉਨ੍ਹਾਂ ਧਰਮਾਂ ਤੇ ਦਰਸ਼ਨਾਂ ਵਲ ਹੈ ਜੋ ਪਰਮਾਤਮਾ ਦੀ ਅਸਤਿੱਤਵਾ ਦੇ ਸੰਬੰਧ ਵਿਚ ਚੁਪ ਹਨ। ਇਹ ਵਿਸ਼ਾ ਵੀ ਗੰਭੀਰ ਹੈ! ਬੰਦੇ ਨੇ ਪੂਰੀ ਖੋਜ ਨਹੀਂ ਕੀਤੀ ਪਰ ਲਗਦਾ ਹੈ ਕਿ ਪਹਿਲੀਆਂ ਦੋ ਪੰਕਤੀਆਂ ਵਿਚ ਗੁਰੂ ਜੀ ਵੇਦਾਂਤੀਆਂ ਦੇ ਕਲਪਿਤ ਮਿਥਿਹਾਸ ਤੇ ਬੋਧ/ਜੈਨੀਆਂ ਦੀ ਪਰਮਾਤਮਾ ਬਾਰੇ ਚੁਪ ਤੇ ਤਰਕ ਹੈ। ਜਪੁ ਬਾਣੀ ਦੀ ਪਰਵੇਸ਼ਿਕਾ ਸਿੱਧਾਂਤ ਤੋਂ ਹੋਣੀ ਚਾਹੀਦੀ ਹੈ ਨਾ ਕਿ ਸੰਸਕਾਰਾਂ ਤੇ ਰੀਤੀਆਂ ਤੋਂ; ਜਿਵੇਂ ਦੇਹ ਦੀ ਸਫਾਈ।

ਗੁਰੂ ਜੀ ਸੋਚ ਵਿਚਾਰ ਦੇ ਪ੍ਰਤਿਕੂਲ ਨਹੀਂ ਹਨ। ਉਹ ਖ਼ੁਦ ਸੁੱਘੜ ਵਿਚਾਰਵਾਨ ਤੇ ਸੋਚ-ਉਡਾਰੀ ਵਿਚ ਪਰਵੀਣ ਸਨ ਤੇ ਹਨ। ਉਹ ਤਾਂ ਵਿਅਰਥ ਚਿੰਤਾ ਤੋਂ ਵਰਜ ਰਹੇ ਹਨ ਕਿਉਂਕਿ ਚਿੰਤਾ ਦੁਖ ਪੈਦਾ ਕਰਦੀ ਹੈ; ਭਾਰਤ ਦੇ ਸਾਰੇ ਦਰਸ਼ਨ ਦੁਖ ਦਾ ਪ੍ਰਤਿਕਾਰ ਪੇਸ਼ ਕਰਦੇ ਹਨ। ਗੁਰੂ ਜੀ ਨੇ ਤਾਂ ਉਨ੍ਹਾਂ ਵਿਚਾਰਾਂ ਦਾ ਖੰਡਨ ਕੀਤਾ ਹੈ ਜੋ ਗੁਰਮਤਿ ਨਾਲ ਅਨੁਕੂਲ ਨਹੀਂ ਹਨ। ਜੋ ਗੱਲਾਂ ਜਾਂ ਤੱਥ ਅਨੁਕੂਲ ਹਨ ਉਨ੍ਹਾਂ ਦਾ ਪ੍ਰਯੋਗ ਬਾਣੀ ਵਿਚ ਬਹੁਤ ਮਿਲਦਾ ਹੈ। ਚੁਪ ਰਹਿਣਾ ਵੀ ਮਨ ਦੀ ਕ੍ਰਿਆ 'ਤੇ ਕਾਬੂ ਪਾਉਣ ਦਾ ਸਾਧਨ ਭਾਵੇਂ ਮੰਨਿਆ ਜਾਂਦਾ ਹੈ, ਪਰ ਇਸ ਦਾ ਸਹਿਜ ਦੇ ਨਾਲ ਮੇਲ-ਜੋੜ ਨਹੀਂ ਹੈ; ਇਹ ਅਸਹਿਜ ਹੈ, ਢਕੌਂਸਲਾ ਹੈ; ਇਨਸਾਨ ਲਈ ਸੋਚਣਾ ਅਤੇ ਬੋਲਣਾ ਜ਼ਰੂਰੀ ਸੁਭਾਵ ਹਨ, ਇਹ ਹਰ ਇਨਸਾਨ ਦਾ ਧਰਮ ਹਨ।

ਸਿਆਣਪਾਂ, ਜਾਦੂ-ਟੂਣਿਆਂ, ਤੰਤ੍ਰ-ਮੰਤ੍ਰਾਂ, ਡਾਲੀ-ਝਾੜਿਆਂ, ਠੀਅ-ਠਪਿਆਂ, ਟੋਟਕਿਆਂ ਆਦਿ ਦਾ ਭੰਡਾਰ ਸਨ/ਹਨ। ਕਥਿਤ ਸਿਆਣਿਆਂ ਆਦਿ ਨੇ ਬੀਮਾਰੀਆਂ (ਮਾਨਸਿਕ, ਤੇ ਸਰੀਰਕ), ਦੁਸ਼ਮਣਾਂ, ਵਿਰੋਧੀਆਂ, ਦੈਵੀ ਤਾਕਤਾਂ ਨੂੰ ਵਸ ਕਰਨ ਦੇ ਬਹਾਨੇ ਆਪਣੀ ਆਜੀਵਕਾ/ਰੁਜ਼ਗਾਰ ਦਾ ਸਾਧਨ ਬਣਾਇਆ ਹੋਇਆ ਸੀ/ਹੈ।

ਗੁਰੂ ਜੀ ਸ਼ਫ਼ਾਈ ਦੇ ਵੀ ਵਿਰੋਧੀ ਨਹੀਂ ਸਨ; ਸਫ਼ਾਈ ਤਾਂ ਨਰੋਏ ਜੀਵਨ ਲਈ ਅਵੱਸ਼ ਹੈ। ਇਸ਼ਨਾਨ ਤਾਂ ਆਦਮੀ ਦੀ ਨਿੱਤਾਪਰਤੀ ਲੋੜ ਹੈ। ਯਾਦ ਰਖੋ ਕਿ ਬਾਣੀ ਗੰਦੇ ਰਹਿਣ ਵਾਲਿਆਂ ਨੂੰ ਕਿਸ ਜ਼ੋਰ ਨਾਲ ਸਫਾਈ ਲਈ ਸਲਾਹ ਦਿੰਦੀ ਹੈ। ਉਹ ਤਾਂ ਕਰਮਕਾਂਡੀ ਤੇ ਸੰਸਕਾਰੀ ਝੰਜਟਾਂ ਤੋਂ ਵਰਜਦੇ ਸਨ। ਉਹ ਜ਼ਾਤ ਪਾਤ ਦੀ ਜੂਠ-ਭਿਟ ਨੂੰ ਨਹੀਂ ਮੰਨਦੇ ਸਨ।

ਸੋ ਇਸ ਤੋਂ ਸਪਸ਼ਟ ਹੈ ਕਿ ਗੁਰੂ ਜੀ, ਬਿਨਾਂ ਝਿਜਕ ਗ਼ਲਤ ਚਿੰਤਾ, ਮੌਨ, ਉਦਾਸੀਨਤਾ ਤੇ ਚਤੁਰਾਈਆਂ ਨੂੰ ਤਿਆਗ ਕੇ ਕੂੜ ਦੇ ਪੜਦੇ ਨੂੰ ਹਟਾਉਣ ਵਾਸਤੇ ਹੁਕਮ ਤੇ ਹਾਕਿਮ ਦੀ ਰਜ਼ਾ ਦੇ ਰਾਹ ਨੂੰ ਮੰਨਣ ਦਾ ਆਦੇਸ਼ ਕਰਦੇ ਹਨ। ਇਹ ਪਉੜੀ ਜਪੁ ਬਾਣੀ ਦੇ ਸਮੁੱਚੇ ਵਿਸ਼ੇ ਵਿਚ ਦਾਖ਼ਲਾ ਹੈ, ਪਰਵੇਸ਼ ਹੈ।

### *ਵਿਸ਼ੇਸ਼ ਸ਼ਬਦ ਵਿਚਾਰ:*

ਪਹਿਲੀ ਪੰਕਤੀ ਵਿਚ ਸੋਚਣਾ ਧਾਤੂ ਤੋਂ ਉਤਪੰਨ ਪਦਾਂ ਸੋਚੈ, ਸੋਚਿ ਤੇ ਸੋਚੀ ਦੇ ਅਰਥਾਂ ਬਾਰੇ ਲੇਖਕਾਂ ਤੇ ਵਿਚਾਰਕਾਂ ਵਿਚ ਜੋ ਮਤਭੇਦ (ਵਿਵਾਦ) ਹੈ, ਇਹ ਨਹੀਂ ਹੋਣਾ ਚਾਹੀਦਾ। ਬਾਣੀ ਵਿਚ, ਸੋਚਣਾ ਧਾਤੂ ਤੋਂ ਉਤਪੰਨ ਤੇ ਸੰਬੰਧਤ ਪਦਾਂ ਦੇ ਪ੍ਰਯੋਗ ਤੇ ਗਿਣਤੀ ਕ੍ਰਮਵਾਰ ਇਹ ਹਨ:

ਸੋਚੈ-੧, ਸੋਚਿ-੩, ਸੋਚੀ-੧; ਅਸੋਚ-੨, ਅਸੋਚਾ-੧; ਸੋਚਉ-੨, ਸੋਚਹਿ-੩, ਸੋਚਤ-੧, ਸੋਚਾ-੨, ਸੋਚ-੨੪, ਸੋਚੁ-੧।

ਗੁਰਬਾਣੀ ਵਿਚ ਇਨ੍ਹਾਂ ੪੧ ਪ੍ਰਯੋਗਾਂ ਵਿਚੋਂ ੫ ਪ੍ਰਯੋਗ ਸੁਚ/ਸੌਚ ਬਾਰੇ ਹਨ ਅਤੇ ੩੬ ਪ੍ਰਯੋਗ ਸੋਚਣ ਬਾਰੇ ਹਨ। ਫਿਰ ਕ੍ਰਿਆ ਰੂਪ ਪਦਾਂ - ਸੋਚਉ, ਸੋਚਹਿ, ਸੋਚਤ, ਸੋਚਿ, ਸੋਚੀ, ਸੋਚੈ, ਦਾ ਪ੍ਰਯੋਗ ਸੋਚ ਵਿਚਾਰ ਦੇ ਅਰਥਾਂ ਵਿਚ ਹੀ ਹੋਇਆ ਹੈ। ਸੋਚ ਸੰਗ. ਬਹੁਤ ਗਿਣਤੀ ਵਿਚ ੨੪ ਵਾਰ ੧੯/੫ ਦੀ ਵੰਡੀ ਨਾਲ ਸੋਚਣ ਪ੍ਰਯੋਗ ਦੇ ਹਕ ਵਿਚ ਵਰਤਿਆ ਗਿਆ ਹੈ। ਧਿਆਨਯੋਗ ਹੈ ਕਿ ਸਫ਼ਾਈ ਤੇ ਪਵਿੱਤਰਤਾ ਲਈ ਬਾਣੀ ਵਿਚ ਸੁਚ ਤੇ ਸੁਚਜਨਕ ਪਦ ਵੀ ਕਾਫ਼ੀ ਵਰਤੇ ਗਏ ਹਨ। ਸ਼ੌਚ ਤੇ ਸ਼ੌਚਜਨਕ ਕੋਈ ਪਦ ਪ੍ਰਯੋਗ ਵਿਚ ਨਹੀਂ ਆਇਆ। ਬਾਣੀ ਮਨ ਤੇ ਮਨ ਦੀਆਂ ਵਿਚਾਰਾਂ ਦੀ ਪਵਿੱਤਰਤਾ ਸ਼ੁੱਧੀ ਤੇ ਜ਼ੋਰ ਦਿੰਦੀ ਹੈ ਤੇ ਇਹ ਕਰਮ ਸੋਚਣ ਅਰਥਾਤ ਸੋਚਣੇ ਨਾਲ ਸੰਬੰਧਤ ਹੈ।

ਇਨ੍ਹਾਂ ੧੧ ਪਦਾਂ ਵਿਚੋਂ ਚਾਰ ਪਦਾਂ, ਅਸੋਚ, ਅਸੋਚਾ, ਸੋਚ ਤੇ ਸੋਚੁ, ਤੋਂ ਛੁੱਟ ਬਾਕੀ ੭ ਪਦ ਕ੍ਰਿਆ ਰੂਪ ਹਨ ਤੇ ਸੋਚਣਾ ਧਾਤੂ ਦੇ ਅਰਥ ਵਾਲੇ ਹਨ। ਸੋਚੈ ਤੇ ਸੋਚੀ ਸਿਰਫ਼ ਇਕ ਇਕ ਮਾਤਰਾ 'ਜਪੁ' ਬਾਣੀ ਵਿਚ ਹੀ ਆਏ ਹਨ ਅਤੇ ਸੋਚਿ ਜਪੁ ਬਾਣੀ ਵਿਚ ਇਕ ਵਾਰੀ ਅਤੇ ਕੁਲ ਬਾਣੀ ਵਿਚ ਤਿੰਨ ਵਾਰ ਸਿਰਫ਼ ਸੋਚਣ ਦੇ ਅਰਥਾਂ ਵਿਚ ਹੀ ਆਏ ਹਨ; ਇਹ ਤਿੰਨੇ ਪਦ ਕ੍ਰਿਆ ਰੂਪ ਹਨ। ਸੋਚਿ ਪਦ ਜੋ ਪ੍ਰਸਤੁਤ ਪਉੜੀ ਵਿਚ ਅਇਆ ਹੈ ਉਸ ਦੇ ਬਾਣੀ ਵਿਚਲੇ ਬਾਕੀ ਦੋ ਪ੍ਰਯੋਗਾਂ ਦਾ ਦ੍ਰਿਸ਼ਟਾਂਤ ਥੱਲੇ ਹੈ:

- ਹਿੰਦੂ ਤੁਰਕ ਕਹਾ ਤੇ ਆਏ ਕਿਨਿ ਏਹ ਰਾਹ ਚਲਾਈ ॥ ਦਿਲ ਮਹਿ ਸੋਚਿ ਬਿਚਾਰਿ ਕਵਾਦੇ ਭਿਸਤ ਦੋਜਕ ਕਿਨਿ ਪਾਈ ॥ ਕਬੀਰ ॥ ੪੭੭-੧੪ ॥ ਕਵਾਦੇ – ਹੇ ਕੱਵਾਦ; ਕੱਵਾਦ ਅਰਥ ਦੱਲਾ, ਭੜੂਆ, ਨਿਰਲੱਜ, ਇਹ ਅਰਥ ਉਚਿਤ ਹੈ; ਭਾਈ ਕਾਨ੍ਹ ਸਿੰਘ ਮਹਾਨ ਕੋਸ਼ ਵਿਚ ਕਵਾਦੇ ਦਾ ਅਰਥ 'ਹੇ ਮੁਸਲਮਾਨਾਂ ਦੇ ਆਗੂ ਯਾਨੀ ਰਹਿਨੁਮਾ' ਲੈਂਦੇ ਹਨ, ਪਰ ਕਾਇਦ ਜਿਸ ਦਾ ਬਹੁ ਵਚਨ ਕੁੱਵਾਦ ਹੈ; ਬਹੁ ਵਚਨ ਕਰਕੇ ਅਨੁਚਿਤ ਹੈ। ਸੋਚਿ – ਪੂਰਵ ਪੂਰਣ ਕਾਰਦੰਤਕ ਹੈ ਜਿਵੇਂ ਪੰਕ. ੧ ਵਿਚ ਹੈ।
- ਕਾਜੀ ਸਾਹਿਬੁ ਏਕੁ ਤੋਹੀ ਮਹਿ ਤੇਰਾ ਸੋਚਿ ਬਿਚਾਰਿ ਨ ਦੇਖੈ ॥ ਖਬਰਿ ਨ ਕਰਹਿ ਦੀਨ ਕੇ ਬਉਰੇ ਤਾ ਤੇ ਜਨਮੁ ਅਲੇਖੈ ॥ ਕਬੀਰ ॥ ੪੮੩-੬॥ ਹੇ ਕਾਜ਼ੀ! ਤੇਰੇ ਵਿਚ ਵੀ ਤੇਰਾ ਇੱਕੋ ਮਾਲਿਕ ਹੈ; ਤੂੰ ਸੋਚ ਵਿਚਾਰ ਕੇ ਨਹੀਂ ਦੇਖਦਾ। ਹੇ ਧਾਰਮਿਕ ਕਮਲੇ! ਤੂੰ ਸਾਰ ਨਹੀਂ ਸਮਝਦਾ ਇਸ ਕਰਕੇ ਤੇਰਾ ਜਨਮ ਅਜਾਈਂ ਹੈ।

ਬਾਕੀ ਦੇ ਸਾਰੇ, ੮ ਉੱਪਰ ਦਿੱਤੇ ਪਦਾਂ ਦੇ ਬਾਣੀ ਚੋਂ ਉਦਾਹਰਣ ਭੇਂਟ ਹਨ। ਜਿਹੜੇ ਪ੍ਰਯੋਗ ਸਰੀਰ ਦੀ ਸਫਾਈ ਬਾਰੇ ਹਨ ਉਹ ਜੁਦੇ ਰੱਖੇ ਹਨ। ਯੁਕਤੀਵਾਦ ਨਾਲ ਸਭ ਅਰਥ ਆਸਾਨੀ ਨਾਲ ਸਮਝ ਆ ਜਾਣਗੇ। ਇਹ ਵੀ ਦੇਖਣਾ ਕਿ ਜਿੱਥੇ ਸੋਚ ਦਾ ਅਰਥ ਦੇਹਿਕ ਸਫਾਈ ਹੈ, ਉਹ ਸੰਦਰਭ ਸਪਸ਼ਟ ਕਰਦਾ ਹੈ। ਇਹੋ ਜਹੇ ਵਾਕਾਂ ਦੀ ਰਚਨਾ ਵਿਚ ਬਾਕੀ ਦੇ ਸ਼ਬਦ ਸਫਾਈ ਵੱਲ ਇਸ਼ਾਰਾ ਕਰਦੇ ਹਨ। ਇਹ ਉੱਦਮ ਸ਼ਕ ਦੂਰ ਕਰਨ ਕਰਾਣ ਲਈ ਹੈ।

**ਅਸੋਚ** (੨)

- ਤ੍ਰਿਗਦ ਜੋਨਿ ਅਚੇਤ ਸੰਭਵ ਪੁੰਨ ਪਾਪ **ਅਸੋਚ** ॥ ਮਾਨੁਖਾ ਅਵਤਾਰ ਦੁਲਭ ਤਿਹੀ ਸੰਗਤਿ ਪੋਚ ॥ ੨ ॥ ਰਵਿਦਾਸ ॥ ੪੮੬-੭ ॥ ਅਸੋਚ – ਸੋਚ ਹੀਣ, ਬੇ ਫ਼ਿਕਰ; ਪੋਚ – ਨੀਚ। ਅਰਥ:- ਤ੍ਰਿਗਦ ਜੂਨ ਵਾਲੇ (ਸੱਪ ਆਦਿ, ਟੇਢੀ ਚਾਲ ਵਾਲੇ) ਤਾਂ ਅਚੇਤ ਹੋ ਸਕਦੇ ਹਨ ਤੇ ਪਾਪ ਪੁੰਨ ਤੋਂ ਵਿਚਾਰਹੀਣ ਹਨ, ਪਰ ਮਨੁਖ ਦਾ ਅਵਤਾਰ ਲੈਣਾ ਦੁਰਲੱਭ ਹੈ ਫਿਰ ਉਨ੍ਹਾਂ ਦੀ ਸੰਗਤ ਕਿਉਂ ਨੀਚ ਹੋਵੈ।
- ਜਾਨਿ ਅਜਾਨ ਭਏ ਹਮ ਬਾਵਰ ਸੋਚ **ਅਸੋਚ** ਦਿਵਸ ਜਾਹੀ ॥ ਇੰਦ੍ਰੀ ਸਬਲ ਨਿਬਲ ਬਿਬੇਕ ਬੁਧਿ ਪਰਮਾਰਥ ਪਰਵੇਸ ਨਹੀ ॥ ੨ ॥ ਰਵਿਦਾਸ ॥ ੬੫੮-੧੧ ॥ ਸੋਚ ਅਸੋਚ ਦਾ ਜਾਣ ਅਜਾਣ (ਗਿਆਨ ਅਗਿਆਨ) ਨਾਲ ਸੰਬੰਧ ਹੈ। ਸੋਚ ਅਸੋਚ ਬਹੁ ਵਚਨ ਹਨ।

**ਅਸੋਚਾ** (੧) ਏਥੇ ਨਾਲ ਹੀ ਸੋਚ ਸ਼ਬਦ ਆਇਆ ਹੈ। ਪਹਿਲੇ ਚਾਰੇ ਸ਼ਬਦ ਬਹੁ ਵਚਨ ਹਨ।

- ਚਿੰਤ ਅਚਿੰਤਾ ਸੋਚ **ਅਸੋਚਾ** ਸੋਗੁ ਲੋਭੁ ਮੋਹੁ ਥਾਕਾ ॥ ਹਉਮੈ ਰੋਗ ਮਿਟੇ ਕਿਰਪਾ ਤੇ ਜਮ ਤੇ ਭਏ ਬਿਬਾਕਾ ॥ ਮ: ੫ ॥ ੬੭੧-੧੪ ॥

**ਸੋਚਉ** (੨)

- ਜਉ ਲਉ ਹਉ ਕਿਛੁ ਸੋਚਉ ਚਿਤਵਉ ਤਉ ਲਉ ਦੁਖਨੁ ਭਰੇ ॥ ਜਉ ਕ੍ਰਿਪਾਲੁ ਗੁਰੁ ਪੂਰਾ ਭੇਟਿਆ ਤਉ ਆਨਦ ਸਹਜੇ ॥ ਮ: ੪ ॥ ੨੧੪-੧੪ ॥

- ਅਬ ਕਿਆ ਸੋਚਉ ਸੋਚ ਬਿਸਾਰੀ ॥ ਕਰਣਾ ਸਾ ਸੋਈ ਕਰਿ ਰਹਿਆ ਦੇਹਿ ਨਾਉ ਬਲਿਹਾਰੀ ॥ ੧ ॥ ਮ: ੫ ॥ ੧੨੦੯-੭ ॥

**ਸੋਚਹਿ** (੩)

- ਹਰਿ ਕਾ ਨਾਮੁ ਨ ਜਪਸਿ ਗਵਾਰਾ ॥ ਕਿਆ **ਸੋਚਹਿ** ਬਾਰੰ ਬਾਰਾ ॥ ੧ ॥ ਕਬੀਰ ॥ ੬੫੫-੧੯ ॥
- ਕਿਆ ਤੂ **ਸੋਚਹਿ** ਮਾਣਸ ਬਾਣਿ ॥ ਅੰਤਰਜਾਮੀ ਪੁਰਖੁ ਸੁਜਾਣੁ ॥ ਏਕ ਟੇਕ ਏਕੋ ਆਧਾਰੁ ॥ ਸਭ ਕਿਛੁ ਜਾਣੈ ਸਿਰਜਣਹਾਰੁ ॥ ੩ ॥ ਮ: ੫ ॥ ੧੧੩੯-੧੮ ॥
- ਕਿਆ ਤੂ **ਸੋਚਹਿ** ਕਿਆ ਤੂ ਚਿਤਵਹਿ ਕਿਆ ਤੂੰ ਕਰਹਿ ਉਪਾਏ ॥ ਤਾ ਕਉ ਕਹਹੁ ਪਰਵਾਹ ਕਾਹੂ ਕੀ ਜਿਹ ਗੋਪਾਲ ਸਹਾਏ ॥ ੧ ॥ ਮ: ੫ ॥ ੧੨੬੬-੫ ॥

**ਸੋਚਤ** (੧)

- **ਸੋਚਤ** ਸਾਚਤ ਰੈਨਿ ਬਿਹਾਨੀ ॥ ਅਨਿਕ ਰੰਗ ਮਾਇਆ ਕੇ ਚਿਤਵਤ ਕਬਹੂ ਨ ਸਿਮਰੈ ਸਾਰਿੰਗਪਾਨੀ ॥ ੧ ॥ ਮ: ੫ ॥ ੩੯੦-੧੦ ॥

**ਸੋਚਾ** (੨) ਪਹਿਲੇ ਉਦਾਹਰਣ ਵਿਚ '**ਸੋਚੁ**' ਪਦ ਦਾ ਵੀ ਪ੍ਰਯੋਗ ਹੈ।

- ਨਾ ਉਸੁ ਸੋਚੁ ਨ ਹਮ ਕਉ **ਸੋਚਾ** ॥ ਨਾ ਉਸੁ ਲੇਪੁ ਨ ਹਮ ਕਉ ਪੋਚਾ ॥ ਨਾ ਉਸੁ ਭੂਖ ਨ ਹਮ ਕਉ ਤ੍ਰਿਸਨਾ ॥ ਜਾ ਉਹੁ ਨਿਰਮਲੁ ਤਾਂ ਹਮ ਜਚਨਾ ॥ ਮ: ੫ ॥ ੩੯੧-੪ ॥ ਸੋਚੁ - ਚਿੰਤਨ, ਫ਼ਿਕਰ, ਚਿੰਤਨ ਪੁਲਿੰਗ ਹੈ। ਜਚਨਾ- ਪੂਜੀਆ, ਪੂਜਣਯੋਗ।
- ਸਿਮਰਹਿ ਘੜੀ ਮੂਰਤ ਪਲ ਨਿਮਖਾ ॥ ਸਿਮਰੈ ਕਾਲੁ ਅਕਾਲੁ ਸੁਚਿ **ਸੋਚਾ** ॥ ਸਿਮਰਹਿ ਸਉਣ ਸਾਸਤ੍ਰ ਸੰਜੋਗਾ ਅਲਖੁ ਨ ਲਖੀਐ ਇਕੁ ਖਿਨਾ ॥ ੭ ॥ ਮ:੫ ॥ ੧੦੭੯-੮ ॥ ਸੁਚਿ ਸੁਚ ਤੋਂ ਤੇ **ਸੋਚਾ** ਸੋਚ ਭਾਵ ਚਿੰਤਾ ਤੋਂ; ਸੁਚਿ ਸੋਚਾ = ਪਵਿੱਤਰ ਸੋਚਾਂ ਦੁਆਰਾ। ਸਉਣ ਸਾਸਤ੍ਰ - ਜਿਉਤਿਸ਼ ਸ਼ਾਸਤ੍ਰ।

**ਸੋਚ** (੨੪): ਕੁਝ ਉਦਾਹਰਣ ਦੇਕੇ, ਬਾਕੀਆਂ ਦੇ ਪਤੇ ਲਈ ਬਾਣੀ ਦਾ ਪੰਨਾ ਤੇ ਪੰਕਤੀ ਦੇ ਦਿੱਤਾ ਹੈ।

**(ੳ) ਉਹ ਪ੍ਰਯੋਗ ਜਿਹੜੇ ਸੋਚ ਵਿਚਾਰ ਜਾਂ ਚਿੰਤਾ ਦੇ ਅਰਥ ਦਿੰਦੇ ਹਨ।**

- ਕਥਨੈ ਕਹਣਿ ਨ ਛੁਟੀਐ ਨਾ ਪੜਿ ਪੁਸਤਕ ਭਾਰ ॥ ਕਾਇਆ **ਸੋਚ** ਨ ਪਾਈਐ ਬਿਨੁ ਹਰਿ ਭਗਤਿ ਪਿਆਰ ॥ ਨਾਨਕ ਨਾਮੁ ਨ ਵੀਸਰੈ ਮੇਲੇ ਗੁਰੁ ਕਰਤਾਰ ॥ ਮ: ੧ ॥ ੫੯-੪ ॥ **ਅਰਥ**: ਨਾ ਬਿਆਨ ਕਰਨ ਤੇ ਉਚਾਰਣ ਨਾਲ ਅਤੇ ਨਾ ਬਹੁਤ ਕਿਤਾਬਾਂ ਦੇ ਪੜ੍ਹਨ ਨਾਲ ਨਿਰਵਾਨ ਹੈ। ਨਾ ਹੀ ਭਾਉ ਭਗਤਿ ਦੇ ਬਿਨਾਂ ਦੇਹ (ਦੇ ਭੇਤਾਂ) ਦੀ ਸੂਝ ਮਿਲਦੀ ਹੈ। ਹੇ ਨਾਨਕ! ਜੇ ਨਾਉ ਨਹੀਂ ਵਿਸਰਦਾ ਤਾਂ ਗੁਰਕਰਤਾਰ ਆਪ ਮੇਲ ਕਰ ਲੈਂਦਾ ਹੈ। ਕਾਇਆ ਸੋਚ - ਦੇਹ (ਦੇ ਮਰਮਾਂ) ਦੀ ਸਮਝ, ਸੋਚ ਸਮਝ। ਦੇਖੋ ਪਉ. ੯, ਪੰਕ. ੩ ਵਿਚ 'ਤਨਿ ਭੇਦ'।

**ਸੂਚਨਾ**: ਦੂਸਰੀ ਪੰਕਤੀ ਵਿਚ ਜਦ ਕਿ 'ਕਾਇਆ ਸੋਚ' ਵਿਭਕਤ ਨਹੀਂ ਫਿਰ ਵੀ ਅਰਥ

ਇਸ ਤਰ੍ਹਾਂ ਕੀਤੇ ਜਾਂਦੇ ਹਨ: 'ਸਰੀਰ ਦੀ ਪਵਿੱਤ੍ਰਤਾ ਨਾਲ'। ਇੱਥੇ ਕਰਣ ਜਾਂ ਅਧਿਕਰਣ ਕਾਰਕ ਧਾਰਿਆ ਜਾਂਦਾ ਹੈ। ਇਹ ਠੀਕ ਨਹੀਂ ਲਗਦਾ।

- ਨਾਨਕ ਕਉ ਪ੍ਰਭ ਰਾਖਿ ਲੇਹਿ ਮੇਰੇ ਸਾਹਿਬ ਬੰਦੀ ਮੋਚ ॥ ਕਤਿਕ ਹੋਵੈ ਸਾਧਸੰਗੁ ਬਿਨਸਹਿ ਸਭੇ **ਸੋਚ** ॥ ਮ: ੫ ॥ ੧੩੫-੮ ॥ ਸੋਚ - ਫ਼ਿਕਰ।
- ਜੋ ਤਨੁ ਤੈ ਅਪਨੋ ਕਰਿ ਮਾਨਿਓ ਅਰੁ ਸੁੰਦਰ ਗ੍ਰਿਹ ਨਾਰੀ ॥ ਇਨ ਮੈਂ ਕਛੁ ਤੇਰੋ ਰੇ ਨਾਹਨਿ ਦੇਖੋ **ਸੋਚ** ਬਿਚਾਰੀ ॥ ਮ: ੯ ॥ ੨੨੦-੧੦ ॥
- ਕਾਹੇ **ਸੋਚ** ਕਰਹਿ ਰੇ ਪ੍ਰਾਣੀ ॥ ਜਪਿ ਨਾਨਕ ਪ੍ਰਭ ਅਲਖ ਵਿਡਾਣੀ ॥ ਮ: ੫ ॥ ਸੁਖਮਨੀ ॥ ੨੮੬-੨ ॥ ਸੋਚ - ਫਿਕਰ, ਚਿੰਤਾ; ਇਹ ਸੋਚਣਾ ਹੈ।
- ਮੇਰੀ ਸੰਗਤਿ ਪੋਚ ਸੋਚ ਦਿਨੁ ਰਾਤੀ ॥ ਮੇਰਾ ਕਰਮੁ ਕੁਟਿਲਤਾ ਜਨਮੁ ਕੁਭਾਂਤੀ ॥ ਰਵਿਦਾਸ ॥ ੩੪੫-੯ ॥ ਪੋਚ - ਨੀਚ। ਸੋਚ - ਫਿਕਰ/ਚਿੰਤਾ।
- ਅਠਸਠਿ ਮਜਨੁ ਕਰਿ ਇਸਨਾਨਾ ਭ੍ਰਮਿ ਆਏ ਧਰ ਸਾਰੀ ॥ ਅਨਿਕ **ਸੋਚ** ਕਰਹਿ ਦਿਨ ਰਾਤੀ ਬਿਨੁ ਸਤਿਗੁਰ ਅੰਧਿਆਰੀ ॥ ਮ: ੫ ॥ ੪੯੫-੧੪ ॥

*ਸੋਚ ਸ਼ਬਦ ਦੇ ਅਤਿਰਿਕਤ ਉਦਾਹਰਣ:* ੪੯੯-੧੫, ੫੨੯-੧, ੫੯੫-੧੩, ੬੦੮-੧੬, ੬੫੮-੧੧, ੬੭੧-੧੪, ੬੮੫-੮, ੭੨੪-੧੫, ੯੦੩-੪, ੯੨੬-੧੪, ੧੦੦੮-੧੧, ੧੨੦੯-੭, ੧੨੨੯-੧੭,।

**ਅ.** ਪ੍ਰਯੋਗ ਜਿਹੜੇ ਸਫਾਈ ਜਾਂ ਹੋਰ ਅਰਥ ਦਿੰਦੇ ਹਨ।

- ਤੀਰਥ ਦੇਵ ਦੇਹੁਰਾ ਪੋਥੀ ॥ ਮਾਲਾ ਤਿਲਕੁ **ਸੋਚ** ਪਾਕ ਹੋਤੀ ॥ ਮ: ੫ ॥ ੨੩੭-੧੧ ॥
- **ਸੋਚ** ਕਰੈ ਦਿਨਸੁ ਅਰੁ ਰਾਤਿ ॥ ਮਨ ਕੀ ਮੈਲੁ ਨ ਤਨ ਤੇ ਜਾਤਿ ॥ ਮ: ੫ ॥ ੨੬੫-੧੭ ॥
- ਅੰਤਰਿ ਮੈਲੁ ਤੀਰਥ ਭਰਮੀਜੈ ॥ ਮਨੁ ਨਹੀ ਸੂਚਾ ਕਿਆ **ਸੋਚ** ਕਰੀਜੈ ॥ ਕਿਰਤੁ ਪਇਆ ਦੋਸੁ ਕਾ ਕਉ ਦੀਜੈ ॥ ਮ: ੧ ॥ ੯੦੫-੧੦ ॥ ਕਿਰਤੁ = ਕਰਮਕਾਂਡ।
- ਬਰਤ ਸੰਧਿ ਸੋਚ ਚਾਰ ॥ ਕ੍ਰਿਆ ਕੁੰਟਿ ਨਿਰਾਹਾਰ ॥ ਅਪਰਸ ਕਰਤ ਪਾਕਸਾਰ ॥ ਨਿਵਲੀ ਕਰਮ ਬਹੁ ਬਿਸਥਾਰ ॥ ਧੂਪ ਦੀਪ ਕਰਤੇ ਹਰਿ ਨਾਮ ਤੁਲਿ ਨ ਲਾਗੇ ॥ ਮ: ੫ ॥ ੧੨੨੯-੧੭ ॥
- ਅਨਿਕ ਪ੍ਰਕਾਰ ਭੋਜਨ ਬਹੁ ਕੀਏ ਬਹੁ ਬਿੰਜਨ ਮਿਸਟਾਏ ॥ ਕਰੀ ਪਾਕਸਾਲ **ਸੋਚ** ਪਵਿਤ੍ਰਾ ਹੁਣਿ ਲਾਵਹੁ ਭੋਗੁ ਹਰਿ ਰਾਏ ॥ ਮ: ੫ ॥ ੧੨੬੬-੭ ॥

ਸੋਚੁ: (੧) ਇਸ ਪਦ ਦਾ ਪ੍ਰਯੋਗ ਸੋਚਾ ਪਦ ਨਾਲ ਇਕੱਠਾ ਹੈ; ਉੱਪਰ ਦੇਖੋ।

***ਵਿਸ਼ੇਸ਼ ਵਿਚਾਰ:***

ਉੱਪਰ ਵਿਚਾਰ ਵਿਚ ਹੁਕਮ ਤੇ ਰਜ਼ਾ ਬਾਰੇ ਕਿਹਾ ਹੈ। ਹੁਣ ਇਕ ਪ੍ਰਸ਼ਨ ਹੈ: ਕੂੜ ਦੀ ਕੰਧ/ਪੜਦਾ ਕੀ ਹੈ? ਇਹ ਮਿਥਿਆ ਹੈ ਮਾਇਆਵਾਦ (sum total of illusions) ਹੈ। ਬਾਣੀ ਦੇ ਰਚਨਹਾਰ ਕਤਈ ਪ੍ਰਾਕ੍ਰਿਤਿ ਜਾਂ ਜੜ੍ਹ ਮਾਇਆ ਦੇ ਵਿਰੋਧੀ ਨਹੀਂ ਸਨ। ਉਹ ਮਾਇਆ (ਧਨ, ਸਰਮਇਆ ਆਦਿ) ਲਈ ਖੋਹ ਖਿੱਚ ਦੀ ਦੌੜ ਤੋਂ ਵਰਜਦੇ ਸਨ। ਪਰ ਗੁਰੂ ਜੀ ਇਕ ਨਵੀਂ ਵਿਚਾਰਧਾਰਾ ਦਾ ਚਰਚਾ ਸ਼ੁਰੂ ਕਰਦੇ

ਹਨ। ਇਸ ਵਿਚਾਰਧਾਰਾ ਨੂੰ ਸਮਝਣਾ ਤੇ ਗੁਰਮਤਿ ਦੇ ਨਿਰਨੇ ਦੀ ਕਸਵੱਟੀ ਨਾਲ ਬੱਝਣਾ/ਜੁੜਣਾ ਹੈ। ਇਹ ਇਕ ਫ਼ਲਸਫ਼ਾ ਹੈ ਜੋ ਵਿਗਿਆਨਿਕ ਵਿਚਾਰਧਾਰਾ ਨੂੰ ਵਰਤਦਾ ਹੈ ਅਤੇ ਉਸ ਦਾ ਸੇਵਨ ਕਰਦਾ ਹੈ। ਬਾਣੀ ਤੇ ਜਪੁ ਬਾਣੀ ਦਾ ਅਧਿਐਨ ਕਰਨ ਤੇ ਇਸ ਨਾਲ ਯੋਗ ਲਾਉਣ ਨਾਲ ਇਕ ਦ੍ਰਿੜ੍ਹ ਦ੍ਰਿਸ਼ਟੀਕੋਣ ਉਤਪੰਨ ਹੋ ਜਾਂਦਾ ਹੈ। ਇਸ ਨੂੰ ਅਨੁਭਵ ਕਰਕੇ ਆਪਣੇ ਵਿਚ ਵਸਾਉਂਣਾ ਹੈ। ਇਹ ਜਪੁ ਬਾਣੀ ਦਾ ਸੰਖੇਪ ਪਰ ਗੂੜ੍ਹ ਦਾਰਸ਼ਨਿਕ ਵਿਸ਼ਾ ਹੈ।

ਇਸ ਦ੍ਰਿਸ਼ਟੀਕੋਣ ਦੀ ਨੀਂਹ ਪਹਿਲੀ ਪਉੜੀ ਤੋਂ ਅਰੰਭ ਹੈ ਅਤੇ ਪੰਕ. ੬ ਇਸ ਦਾ ਪਹਿਲਾ ਉਦੇਸ਼ ਹੈ। ਜਪੁ ਬਾਣੀ ਵਿਚ ਇਸ ਵਿਚਾਰਧਾਰਾ ਦਾ ਕਦਮ ਪ੍ਰਤਿ ਕਦਮ ਵਿਕਾਸ ਹੁੰਦਾ ਹੈ। ਇਹ ਉਹ ਘਾਲ ਹੈ ਜਿਸ ਦਾ ਜ਼ਿਕਰ ਅੰਤਮ ਸਲੋਕ ਦੀ ਅੰਤਮ ਪੰਕਤੀ ਵਿਚ ਵੀ ਹੈ। ਬਾਕੀ ਦੀਆਂ ਪੰਕਤੀਆਂ ਵੀ ਆਪਣੇ ਆਪ ਵਿਚ ਗੰਭੀਰ ਵਿਸ਼ੈ ਹਨ ਤੇ ਸਾਰੀ ਪਉੜੀ ਇਕ ਸਬਕ ਹੈ।

ਇਹ ਉਦਾਹਰਣ, ਜੋ ਬਾਣੀ ਵਿਚੋਂ ਨਹੀਂ ਹੈ, ਬਾਲਪਨ ਵਿਚ ਸੁਣਿਆ ਸੀ, ਹਾਜ਼ਿਰ ਹੈ: 'ਕਾਫ ਕਰਮਾਂ ਦੀ ਰਤੜੀ ਇਕ ਚੰਗੀ ਤੋਲ਼ਾ ਅਕਲ ਦਾ ਕੰਮ ਨਹੀਂ ਆਂਵਦਾ ਏ'। ਕਰਮਾਂ ਦਾ ਅਰਥ ਹੈ ਪਿਛਲੇ ਤੇ ਹੁਣ ਦੇ ਕਰਣਿਆਂ ਤੋਂ ਜੁੜੇ ਭਾਗ; ਇਹ ਬਿਨਾਂ ਘਾਲ ਕਿਸਮਤ ਨਹੀਂ ਹੈ। ਲੋਕ ਵਿਚਾਰਧਾਰਾ ਵਿਚ ਚਤੁਰਾਈਆਂ ਤੇ ਸਿਆਣਪਾਂ ਨੂੰ ਵੀ ਅਕਲ ਜਾਂ ਸੋਚ ਵਿਚਾਰ ਸਮਝਿਆ ਜਾਂਦਾ ਹੈ। ਗੁਰਮਤਿ ਵਿਚ ਕੁਦਰਤ ਦੇ ਵਿਰੁੱਧ ਲੜਦੀ ਅਕਲ ਫਲਸਰੂਪ ਨਹੀਂ ਹੈ। ਕਰਮਾਂ ਜਾਂ ਭਾਗਾਂ ਦਾ ਸਿੱਖ ਅਤੇ ਗੁਰਮਤਿ ਦਾ ਦਾਰਸ਼ਨਿਕ ਦ੍ਰਿਸ਼ਟੀਕੋਣ ਸੰਘਰਸ਼/ਘਾਲ ਦੁਆਰਾ ਪ੍ਰਗਤਿਸ਼ੀਲ ਹੈ।

## ਪਉੜੀ ੨

**[੧]ਹੁਕਮੀ ਹੋਵਨਿ ਆਕਾਰ ਹੁਕਮੁ ਨ ਕਹਿਆ ਜਾਈ ॥ [੨]ਹੁਕਮੀ ਹੋਵਨਿ ਜੀਅ ਹੁਕਮਿ ਮਿਲੈ ਵਡਿਆਈ ॥ [੩]ਹੁਕਮੀ ਉਤਮੁ ਨੀਚੁ ਹੁਕਮਿ ਲਿਖਿ ਦੁਖ ਸੁਖ ਪਾਈਅਹਿ ॥ [੪]ਇਕਨਾ ਹੁਕਮੀ ਬਖਸੀਸ ਇਕਿ ਹੁਕਮੀ ਸਦਾ ਭਵਾਈਅਹਿ ॥ [੫]ਹੁਕਮੈ ਅੰਦਰਿ ਸਭੁ ਕੋ ਬਾਹਰਿ ਹੁਕਮ ਨ ਕੋਇ ॥ [੬]ਨਾਨਕ ਹੁਕਮੈ ਜੇ ਬੁਝੈ ਤ ਹਉਮੈ ਕਹੈ ਨ ਕੋਇ ॥੨॥**

***ਅਰਥ:***

(ਚਲਦੇ/ਚਾਲੂ) ਹੁਕਮ ਅੰਦਰ ਢਾਂਚੇ ਬਣਦੇ ਹਨ ਪਰ ਹੁਕਮ ਦਾ ਮੂਲ-ਭੇਦ ਕਿਹਾ ਨਹੀਂ ਜਾ ਸਕਦਾ। ਹੁਕਮ ਅੰਦਰ ਜੀਅ-ਜੰਤ ਜਮਦੇ ਅਤੇ ਹੁਕਮ ਵਿਚ ਜੀਆਂ (ਪ੍ਰਾਣੀਆਂ) ਨੂੰ ਵਡਿਆਈ ਮਿਲਦੀ ਹੈ। ਹੁਕਮ ਅਨੁਸਾਰ ਹੀ ਉਚ-ਨੀਚ ਹੈ ਅਤੇ ਹੁਕਮ ਅਨੁਸਾਰ ਲਿੱਖੇ ਦੁਖਸੁਖ ਹੰਢਾਏ/ਪਾਏ ਜਾਂਦੇ ਹਨ। ਕਈਆਂ ਉੱਤੇ ਹੁਕਮ ਵਿਚ ਮਿਹਰ ਹੁੰਦੀ ਹੈ ਅਤੇ ਕਈ ਹੁਕਮ ਵਿਚ ਵਿਚਰਦੇ/ਭਰਮਦੇ ਹਨ। ਸਾਰੇ ਹੀ ਹੁਕਮ ਵਿਚ ਅੰਤਰਗਤ ਹਨ ਅਤੇ ਕੋਈ ਹੁਕਮ ਤੋਂ ਬਾਹਰ ਨਹੀਂ ਹੈ। ਹੇ ਨਾਨਕ! ਜੋ ਕੋਈ ਹੁਕਮ ਨੂੰ ਸਮਝਦਾ ਹੈ ਉਹ ਕੋਈ ਮੈਂ-ਮੈਂ ਨਹੀਂ ਉੱਚਰਦਾ। ੨।

***ਪਦ ਵਿਚਾਰ:***

**ਹੁਕਮੀ ਅਧਿ.**- ਹੁਕਮਾਂ ਅੰਦਰ/ਵਿਚ, ਲਾਗੂ ਹੁਕਮਾਂ ਅਨੁਸਾਰ। **ਹੁਕਮੁ** - ਇਹ ਕੋਈ ਰੋਜ਼ਾਨਾ ਆਗਿਆ ਨਹੀਂ ਸਗੋਂ ਹਮੇਸ਼ਾ ਲਈ ਇਕ ਵਾਰ ਦਿੱਤਾ ਹੋਇਆ ਵਿਧਾਨ ਹੈ, ਨੀਯਮ ਸਮੂਹ ਹੈ, ਹਕੂਮਤ ਭਾਵ ਬੰਦੋਬਸਤ ਹੈ, ਮੂਰਤੀਮਾਨ ਵਿਸ਼ਵ ਦੇ ਅਧਿਆਤਮਿਕ ਤੇ ਸੰਸਾਰੀ/ਮਾਯਾਵੀ ਬੰਦੋਬਸਤ ਦੇ ਅਡੰਬਰ/ਪਰਪੰਚ; ਤੁਲਨਾ: 'ਜੋ ਕਿਛੁ ਪਾਇਆ ਸੋ ਏਕਾ ਵਾਰ'। **ਆਕਾਰ** - ਢਾਂਚੇ; ਮੂਰਤੀਮਾਨ, ਸਰੂਪੀ, ਸਰੀਰੀ ਆਦਿ ਅਡੰਬਰ, ਪਰਪੰਚ ਆਦਿ। **ਜੀਅ** - ਬਹੁ ਵਚਨ, ਜੀਵ; ਜੀਅ ਦੇਹੁਰੀ ਦੀਪਕ ਹੈ, ਯਾਨੀ ਅਗੇ ਪਿਛੇ ਇਸ ਦਾ ਪ੍ਰਯੋਗ ਹੁੰਦਾ ਹੈ। **ਵਡਿਆਈ** - ਬੜਾਈ, ਮਹਿਮਾ, ਸਵੀਕਾਰ ਕੀਤਾ ਗਿਆ, ਪਛਾਣ ਲਿਆ ਗਿਆ। **ਪਾਈਅਹਿ** - ਉਹ ਪਾਏ ਜਾਂਦੇ ਹਨ। **ਬਖਸੀਸ** - ਬਖ਼ਸ਼ਿਸ਼, ਕਰਮ ਦੀ ਦਾਤ, ਮਿਲੀ ਵਡਿਆਈ। **ਹੁਕਮੈ** - ਹੁਕਮ ਦਾ/ਦੇ; ਹੁਕਮੈ = ਹੁਕਮੇ - ਹੁਕਮ ਵਿਚ। **ਹੁਕਮੈ ਅੰਦਰਿ** - ਹੁਕਮ ਦੇ ਅੰਦਰ = ਹੁਕਮ ਅੰਦਰ, ਹੁਕਮ ਦੇ ਅਧਿਕਾਰ ਵਿਚ, ਵਿਭਕਤ ਪਦ ਨਾਲ ਸੰਬੰਧਕ ਵੀ ਲਾਇਆ ਹੈ। **ਜੇ** - ਜੋ, ਜੇ ਨਾਲ ਕੋਈ ਮਿਲ ਕੇ 'ਜੋ ਕੋਈ' ਜਾਂ 'ਜਿਹੜਾ'। **ਹੁਕਮੈ ਜੇ ਬੁਝੈ** - ਜੋ (ਕੋਈ) ਹੁਕਮੈ ਬੁੱਝੈ, ਜੋ (ਕੋਈ) ਹੁਕਮ ਨੂੰ ਬੁੱਝਦਾ ਹੈ। **ਹਉਮੈ** - ਹਉ ਤੇ ਮੈਂ = ਮੈਂ ਮੈਂ, ਅਹੰਕਾਰ। **ਤ** - ਉਹ ਕੋਈ, ਓਹੋ।

***ਵਿਆਕਰਣ ਵਿਚਾਰ:***

ਇਹ ਅਰਬੀ ਪਦ ਹੁਕਮ, ਬਾਣੀ ਵਿਚ ਪੰਜਾਬੀ ਰੂਪ ਵਿਚ ਵਰਤਿਆ ਗਿਆ ਹੈ। ਇਸ ਦੇ ਬਾਣੀ ਵਿਚ ਵਰਤੇ ਵਿਭਕਤ ਰੂਪ ਇਹ ਹਨ:

| ਪਦ ਰੂਪ : | ਹੁਕਮੁ, | ਹੁਕਮ, | ਹੁਕਮਨ, | ਹੁਕਮਾ, | ਹੁਕਮਿ, | ਹੁਕਮੀ, | ਹੁਕਮੈ, |
|---|---|---|---|---|---|---|---|
| ਗਿਣਤੀ (ਪ੍ਰਯੋਗ ਦੀ) : | ੨੩੧ | ੨ | ੨ | ੧ | ੮੫ | ੩੬ | ੨੫ |
| ਵਿਭਕਤਿ (ਸੰਖਿਆ) : | ੧,੨ | ੧,੨ | ੧,੨ | ੧,੨ | ੪,੭ | ੭,੩ | ੬,੭ |

| ਪਦ ਰੂਪ : | ਹੁਕਮਹੁ, | ਹੁਕਮੋ, | ਹੁਕਮੇ, | ਹੁਕਮਾਉ, | ਹੁਕਮਾਵੈ, | ਹੁਕਾਮੀ |
|---|---|---|---|---|---|---|
| ਗਿਣਤੀ (ਪ੍ਰਯੋਗ ਦੀ) : | ੧ | ੪ | ੫੫ | ੧ | ੧ | ੧ |
| ਵਿਭਕਤਿ (ਸੰਖਿਆ) : | ੫ | ੫ | ੭ | ੧,੨ | ੭ | ੧,੨ |

ਹੁਕਮ, ਹੁਕਮੁ, ਹੁਕਮਿ, ਹੁਕਮੀ, ਤੇ ਹੁਕਮੈ ਜਪੁ ਬਾਣੀ ਵਿਚ ਕ੍ਰਮਵਾਰ ੧, ੪, ੩, ੭, ਤੇ ੨ ਵਾਰ ਅਤੇ ਸਾਰੀ ਬਾਣੀ ਵਿਚ ਕ੍ਰਮਵਾਰ ੨, ੨੩੧, ੮੫, ੩੬, ਤੇ ੨੫ ਵਾਰ ਵਰਤੇ ਗਏ ਹਨ।

ਪਹਿਲਾਂ ਜਪੁ ਬਾਣੀ ਵਿਚ ਆਏ ਪਦਾਂ ਦੇ ਪ੍ਰਯੋਗਾਂ ਦੇ ਉਦਾਹਰਣ ਦੇਣ ਦੀ ਲੋੜ ਸਮਝੀ ਹੈ; ਇਨ੍ਹਾਂ 'ਤੇ ਕੁਝ ਵਿਚਾਰ ਵੀ ਕਰਾਂਗੇ। ਫਿਰ ਬਾਕੀ ਦੇ ਪਦਾਂ ਵਿਚੋਂ ਕੁਝ ਉਦਾਹਰਣ ਦਿਆਂਗੇ। ਇਹ ਕਰਨ ਦੀ ਜ਼ਰੂਰਤ ਇਸ ਲਈ ਸਮਝੀ ਹੈ ਕਿ ਹੁਕਮ ਗੁਰਮਤਿ ਦਾ ਕਲਪਨਿਕ (Conceptual) ਧੁਰਾ ਹੈ। ਜੇ ਹੁਕਮ ਪਦ ਤੇ ਉਸ ਨਾਲ ਸੰਪਰਕਤ ਪਦਾਂ ਦੇ ਪ੍ਰਯੋਗ ਨੂੰ ਸਮਝ ਲਿਆ ਤਾਂ ਪਰਮਾਤਮਾ ਨੂੰ ਅਨੁਭਵ ਕਰਨ ਤੇ ਪਾ ਲੈਣ ਦੀ ਗੁਰਮਤ ਵਿਧੀ ਸਮਝਣੀ ਵੀ ਸਹਿਲ ਹੋ ਸਕਦੀ ਹੈ।

**੧. ਹੁਕਮ:** ਬਹੁ ਵਚਨ ਪੁਲਿੰਗ, ਸਾਧਾਰਨ ਕਾਰਕ ਵਿਚ ਹੈ। ਨਿਚਲਾ ਪ੍ਰਯੋਗ ਖ਼ੁਦਾਈ ਹੁਕਮ ਨਹੀਂ, ਪਰ ਦੁਨਿਆਵੀ ਹਕੂਮਤ/ਫ਼ਰਮਾਨ ਦੇ ਅਰਥ ਵਿਚ ਹੈ।

- ਕਪੜੁ ਰੂਪੁ ਸੁਹਾਵਣਾ ਛਡਿ ਦੁਨੀਆ ਅੰਦਰਿ ਜਾਵਣਾ ॥ ਮੰਦਾ ਚੰਗਾ ਆਪਣਾ ਆਪੇ ਹੀ ਕੀਤਾ ਪਾਵਣਾ ॥ **ਹੁਕਮ** ਕੀਏ ਮਨਿ ਭਾਵਦੇ ਰਾਹਿ ਭੀੜੈ ਅਗੈ ਜਾਵਣਾ ॥ ਨੰਗਾ ਦੋਜਕਿ ਚਾਲਿਆ ਤਾ ਦਿਸੈ ਖਰਾ ਡਰਾਵਣਾ ॥ ਕਰਿ ਅਉਗਣ ਪਛੋਤਾਵਣਾ ॥ ੧੪ ॥ ਮ: ੧ ॥ ੪੭੦-੧੯ ॥

**੨. ਹੁਕਮੁ: ਹੁਕਮੁ ਇਕ ਵਚਨ ਪੁਲਿੰਗ ਸਾਧਾਰਨ ਕਾਰਕ ਹੈ। ਇਸ ਦਾ ਪ੍ਰਯੋਗ ਕਰਤਾ ਤੇ ਕਰਮ ਕਾਰਕ ਵਿਚ ਹੈ। ਦੇਖੋ ਕੁਝ ਮਿਸਾਲਾਂ:**

- ਕੁਦਰਤਿ ਬੀਚਾਰੇ ਧਾਰਣ ਧਾਰੇ ਜਿਨਿ ਕੀਆ ਸੋ ਜਾਣੈ ॥ ਆਪੇ ਵੇਖੈ ਆਪੇ ਬੂਝੈ ਆਪੇ **ਹੁਕਮੁ** ਪਛਾਣੈ ॥ ਜਿਨਿ ਕਿਛੁ ਕੀਆ ਸੋਈ ਜਾਣੈ ਤਾ ਕਾ ਰੂਪੁ ਅਪਾਰੋ ॥ ਨਾਨਕ ਕਿਸ ਨੋ ਬਾਬਾ ਰੋਈਐ ਬਾਜੀ ਹੈ ਇਹੁ ਸੰਸਾਰੋ ॥ ਮ: ੧ ॥ ੫੮੦-੫ ॥ ਜਿਤ ਹਾਰ ਦੀ ਬਾਜ਼ੀ ਹੈ। ਏਥੇ ਹੁਕਮੁ ਕਰਮ ਕਾਰਕ ਹੈ।
- ਸੁਲਤਾਨੁ ਹੋਵਾ ਮੇਲਿ ਲਸਕਰ ਤਖਤਿ ਰਾਖਾ ਪਾਉ ॥ **ਹੁਕਮੁ** ਹਾਸਲੁ ਕਰੀ ਬੈਠਾ ਨਾਨਕਾ ਸਭ ਵਾਉ ॥ ਮਤੁ ਦੇਖਿ ਭੂਲਾ ਵੀਸਰੈ ਤੇਰਾ ਚਿਤਿ ਨ ਆਵੈ ਨਾਉ ॥ ਮ: ੧ ॥ ੧੪-੮ ॥ ਹੁਕਮ ਜਗਤ ਵਿਚ ਦਾ ਹੁਕਮ ਹੈ; ਗੁਰਮਤ ਹੁਕਮ ਨਹੀਂ। 'ਹੁਕਮ ਹਾਸਲੁ' ਹੁਕਮ ਕਰਨ ਦੀ ਸੱਤਾ/ਅਧਿਕਾਰ ਹੈ।
- ਆਪੇ ਵੇਖੈ ਸੁਣੇ ਆਪੇ ਹੀ ਕੁਦਰਤਿ ਕਰੇ ਜਹਾਨੋ ॥ ਜੋ ਤਿਸੁ ਭਾਵੈ ਨਾਨਕਾ **ਹੁਕਮੁ** ਸੋਈ ਪਰਵਾਨੋ ॥ ਮ: ੧ ॥ ੨੫-੧੦ ॥
- ਸਤਸੰਗਤਿ ਕੈਸੀ ਜਾਣੀਐ ॥ ਜਿਥੈ ਏਕੋ ਨਾਮੁ ਵਖਾਣੀਐ ॥ ਏਕੋ ਨਾਮੁ **ਹੁਕਮੁ** ਹੈ ਨਾਨਕ ਸਤਿਗੁਰਿ ਦੀਆ ਬੁਝਾਇ ਜੀਉ ॥ ਮ: ੧ ॥ ੭੨-੧ ॥ ਸਤਿਗੁਰਿ- ਸਤਿਗੁਰ (ਵਾਹਿਗੁਰ) ਨੇ ਆਪੇ।
- **ਹੁਕਮੁ** ਜਿਨਾ ਨੋ ਮਨਾਇਆ ॥ ਤਿਨ ਅੰਤਰਿ ਸਬਦੁ ਵਸਾਇਆ ॥ ਸਹੀਆ ਸੇ ਸੋਹਾਗਣੀ ਜਿਨ ਸਹ ਨਾਲਿ ਪਿਆਰੁ ਜੀਉ ॥ ੯ ॥ ਮ: ੧ ॥ ੭੨-੬ ॥ ਵਾਹਿਗੁਰੂ ਨੇ ਜਿਨ੍ਹਾਂ ਨੂੰ ਹਕਮੁ ਸਵੀਕਾਰ ਕਰਵਾਇਆ (ਸਵੀਕਾਰ ਕਰਨ ਜੋਗ ਕੀਤਾ)। ਜਿਨ੍ਹਾਂ ਤੇ ਹੁਕਮੁ ਦੋਨੋਂ ਕਰਮ ਕਾਰਕ ਹਨ।
- ਮਨਮੁਖ **ਹੁਕਮੁ** ਨ ਜਾਣਨੀ ਤਿਨ ਮਾਰੇ ਜਮ ਜੰਦਾਰੁ ॥ ਗੁਰਮੁਖਿ ਜਿਨੀ ਅਰਾਧਿਆ ਤਿਨੀ ਤਰਿਆ ਭਉਜਲੁ ਸੰਸਾਰੁ ॥ ਸਭਿ ਅਉਗਣ ਗੁਣੀ ਮਿਟਾਇਆ ਗੁਰੁ ਆਪੇ ਬਖਸਣਹਾਰੁ ॥ ਮ: ੩ ॥ ੯੦-੧੦ ॥ ਗੁਰਮੁਖਿ - ਕਰਮ ਕਾਰਕ ਇਕ ਵਚਨ, ਭਾਵ ਵਾਹਿਗੁਰੂ।
- ਜਾ ਤੂੰ ਵਡਾ ਸਭਿ ਵਡਿਆਂਈਆ ਚੰਗੈ ਚੰਗਾ ਹੋਈ ॥ ਜਾ ਤੂੰ ਸਚਾ ਤਾ ਸਭੁ ਕੋ ਸਚਾ ਕੂੜਾ ਕੋਇ ਨ ਕੋਈ ॥ ਆਖਣੁ ਵੇਖਣੁ ਬੋਲਣੁ ਚਲਣੁ ਜੀਵਣੁ ਮਰਣਾ ਧਾਤੁ ॥ **ਹੁਕਮੁ** ਸਾਜਿ ਹੁਕਮੈ ਵਿਚਿ ਰਖੈ ਨਾਨਕ ਸਚਾ ਆਪਿ ॥ ਮ: ੧ ॥ ੧੪੫- ੪ ॥ ਹੇ ਨਾਨਕ! ਸੱਚਾ ਆਪੇ ਹੁਕਮ ਚਲਾਕੇ ਹੁਕਮ ਵਿਚ ਰਖਦਾ ਹੈ।

***ਟਿੱਪਣੀ :*** ਹੁਕਮਿ, ਹੁਕਮੀ ਤੇ ਹੁਕਮੇ ਤਿੰਨਾਂ ਰੂਪਾਂ ਦੀ ਵਰਤੋਂ ਅਧਿਕਤਰ ਅਧਿਕਰਣ ਕਾਰਕ ਵਿਚ ਹੈ। ਅਜੋਕੀ ਬੋਲੀ ਵਿਚ ਸੰਬੰਧਕ ਪਦ - ਵਿਚ, ਉੱਤੇ, ਨਾਲ, ਦੁਆਰਾ, ਅਨੁਸਾਰ ਆਦਿ - ਲਾਕੇ ਵੀ ਅਰਥ ਹੁੰਦੇ ਹਨ।

੩. ਹੁਕਮਿ: ਜਪੁ ਬਾਣੀ ਦੇ ਤਿੰਨ ਪ੍ਰਯੋਗ ਛੱਡ ਕੇ ਕੁਝ ਉਦਾਹਰਣ ਅਧਿਕਰਣ ਕਾਰਕ ਦੇ ਦਿੱਤੇ ਹਨ।

- ਵਡੇ ਹਥਿ ਵਡਿਆਈਆ ਜੈ ਭਾਵੈ ਤੈ ਦੇਇ ॥ ਹੁਕਮਿ ਸਵਾਰੇ ਆਪਣੈ ਚਸਾ ਨ ਢਿਲ ਕਰੇਇ ॥ ਮ: ੧ ॥ ੫੩-੧੭ ॥ ਆਪਣੇ ਹੁਕਮ ਵਿਚ ਸੰਵਾਰਦਾ ਹੈ ਤੇ ਜ਼ਰਾ ਵੀ ਢਿਲ ਨਹੀਂ ਕਰਦਾ।
- ਸਬਦਿ ਰੰਗਾਏ ਹੁਕਮਿ ਸਬਾਏ ॥ ਸਚੀ ਦਰਗਹ ਮਹਲਿ ਬੁਲਾਏ ॥ ਸਚੇ ਦੀਨ ਦਇਆਲ ਮੇਰੇ ਸਾਹਿਬਾ ਸਚੇ ਮਨੁ ਪਤੀਆਵਣਿਆ ॥ ਮ: ੧ ॥ ੧੦੯-੮ ॥ (ਉਹ) ਸਾਰੇ (ਤੇਰੇ) ਹੁਕਮ ਦੁਆਰਾ (ਤੇਰੇ) ਸਬਦਿ ਵਿਚ ਰੰਗਾਏ ਹੋਏ ਤੇਰੀ ਸੱਚੀ ਦਰਗਾਹ ਦੇ ਮਹਿਲ ਵਿਚ ਬੁਲਾਏ ਜਾਂਦੇ ਹਨ।...
- ਮੈਲੇ ਨਿਰਮਲ ਸਭਿ ਹੁਕਮਿ ਸਬਾਏ ॥ ਸੇ ਨਿਰਮਲ ਜੋ ਹਰਿ ਸਾਚੇ ਭਾਏ ॥ ਮ: ੩ ॥ ੧੨੧-੧੨ ॥ ਮੈਲੇ ਜਾਂ ਨਿਰਮਲ ਸਾਰੇ ਦੇ ਸਾਰੇ ਹੁਕਮ ਵਿਚ ਹਨ। ਜੋ ਹਰਿ ਨੂੰ ਭਾਉਂਦੇ ਹਨ ਉਹੀ ਨਿਰਮਲ ਹਨ।
- ਬੋਲਹਿ ਸਾਚੁ ਮਿਥਿਆ ਨਹੀਂ ਰਾਈ ॥ ਚਾਲਹਿ **ਗੁਰਮੁਖਿ ਹੁਕਮਿ ਰਜਾਈ** ॥ ਰਹਹਿ ਅਤੀਤ ਸਚੇ ਸਰਣਾਈ ॥੧॥ ਮ: ੧ ॥ ੨੨੭-੧੨ ॥ ਗੁਰਮੁਖਿ ਦੇ ਰਜ਼ਾਈ ਹੁਕਮ ਵਿਚ ਰਹਿੰਦੇ ਹਨ। ਹੁਕਮਿ ਰਜ਼ਾਈ ਦੋਵੇਂ ਅਧਿਕਰਣ ਕਾਰਕ ਵਿਚ ਹਨ।
- ਸਸਾ ਸਿਆਨਪ ਛਾਡੁ ਇਆਨਾ ॥ ਹਿਕਮਤਿ ਹੁਕਮਿ ਨ ਪ੍ਰਭੁ ਪਤੀਆਨਾ ॥ ਸਹਸ ਭਾਤਿ ਕਰਹਿ ਚਤੁਰਾਈ ॥ ਸੰਗਿ ਤੁਹਾਰੈ ਏਕ ਨ ਜਾਈ ॥ ਮ: ੫ ॥ ੨੬੦-੧੩ ॥ ਦਲੀਲ ਬਾਜ਼ੀ (ਬੁੱਧੀਮਾਨੀ) ਤੇ ਹੁਕਮ ਦੁਆਰਾ ਪ੍ਰਭੂ ਪਤਿਆਇਆ ਨਹੀਂ ਜਾਏਗਾ। ਨੋਟ: ਏਥੇ 'ਹੁਕਮ' ਜਿਸ ਤੋਂ 'ਹੁਕਮਿ' ਆਇਆ ਹੈ, ਰਜ਼ਾਈ ਹੁਕਮ ਨਹੀਂ; ਇਹ ਸਾਡਾ ਕਹਿਣਾ ਕਥਨ, ਆਖਣਾ ਆਦਿ ਹੈ।
- ਸਰਬ ਜੀਆ ਸਿਰਿ ਲੇਖੁ ਧੁਰਾਹੂ ਬਿਨੁ ਲੇਖੈ ਨਹੀ ਕੋਈ ਜੀਉ ॥ ਆਪਿ ਅਲੇਖੁ ਕੁਦਰਤਿ ਕਰਿ ਦੇਖੈ **ਹੁਕਮਿ** ਚਲਾਏ ਸੋਈ ਜੀਉ ॥ ਮ: ੧ ॥ ੫੯੮-੧੮ ॥ ਆਪ ਅਲਖ ਪਰਮਾਤਮਾ ਕੁਦਰਤਿ ਰਚ ਕੇ ਦੇਖਦਾ ਹੈ ਤੇ ਇਸ ਸਭ ਨੂੰ ਹੁਕਮ ਵਿਚ ਚਲਾਉਂਦਾ ਹੈ ॥
- **ਹਿਕਮਤਿ ਹੁਕਮਿ ਨ ਪਾਇਆ ਜਾਇ ॥ ਕਿਉ ਕਰਿ ਸਾਚਿ ਮਿਲਉ ਮੇਰੀ ਮਾਇ ॥** ਮ: ੧ ॥ ੬੬੧-੫ ॥
- ਗੁਰ ਗਿਆਨੁ ਅਪਾਰਾ ਸਿਰਜਣਹਾਰਾ ਜਿਨਿ ਸਿਰਜੀ ਤਿਨਿ ਗੋਈ ॥ ਪਰਵਾਣਾ ਆਇਆ ਹੁਕਮਿ ਪਠਾਇਆ ਫੇਰਿ ਨ ਸਕੈ ਕੋਈ ॥ ਮ: ੧ ॥ ੬੮੮-੭ ॥

੪. ਹੁਕਮਿ: ਇਹ ਪਦ ਕਈ ਵਾਰ ਗੁਰਮੁਖਿ ਤੇ ਗੁਰਪਰਸਾਦਿ ਵਾਂਗ ਸਾਧਾਰਨ ਰੂਪ ਵਿਚ ਹੁਕਮ ਕਰਨ ਵਾਲੇ ਜਾਂ ਹਾਕਿਮ ਦੇ ਅਰਥ ਦਿੰਦਾ ਹੈ। ਇਸ ਹਾਲਤ ਵਿਚ ਵੀ

ਹੁਕਮਿ ਦਾ ਅਰਥ ਹੁਕਮ ਵਿਚ ਕਰ ਦਿੱਤਾ ਜਾਂਦਾ ਹੈ ਤੇ ਜਦ ਹੁਕਮੀ ਤੇ ਹੁਕਮਿ ਇਕੱਠੇ ਆਉਂਦੇ ਹਨ ਤਾਂ ਹੁਕਮੀ ਦਾ ਅਰਥ ਹੁਕਮ ਕਰਨੇ ਵਾਲਾ ਕਰ ਦਿੰਦੇ ਹਨ। ਦੇਖੋ:

- ਆਪੇ ਕਰੇ ਕਰਾਏ ਕਰਤਾ ਕਿਸ ਨੋ ਆਖਿ ਸੁਣਾਈਐ ॥ ਦੁਖੁ ਸੁਖੁ ਤੇਰੈ ਭਾਣੈ ਹੋਵੈ ਕਿਸ ਥੈ ਜਾਇ ਰੂਆਈਐ ॥ ਹੁਕਮੀ **ਹੁਕਮਿ** ਚਲਾਏ ਵਿਗਸੈ ਨਾਨਕ ਲਿਖਿਆ ਪਾਈਐ ॥ ਮ: ੧ ॥ ੪੧੮-੫ ॥ ਹੁਕਮੀ - ਹੁਕਮਾਂ ਅਨੁਸਾਰ, ਹੁਕਮਾਂ ਵਿਚ; ਹੁਕਮਿ - ਹਾਕਿਮ, ਹੁਕਮ ਕਰਨ ਵਾਲਾ; ਹੁਕਮਿ ਇਕ ਵਚਨ ਕਰਤਾ ਕਾਰਕ ਹੈ। ਅਰਥ ਅੰਤਮ ਪੰਕ.: ਹੇ ਨਾਨਕ! ਹੁਕਮਾਂ ਅਨੁਸਾਰ (ਰਜ਼ਾ ਵਿਚ ਰੱਖਕੇ) ਹਾਕਿਮ (ਹੁਕਮਿ) ਸਭ ਕੁਝ ਚਲਾਉਂਦਾ ਹੈ ਤੇ ਵਿਕਸਤ ਹੁੰਦਾ ਹੈ।
- ਕਰੁ ਗਹਿ ਲੀਨੇ ਆਪਣੇ ਸਚੁ **ਹੁਕਮਿ** ਰਜਾਈ ॥ ਜੋ ਪ੍ਰਭਿ ਦਿਤੀ ਦਾਤਿ ਸਾ ਪੂਰਨ ਵਡਿਆਈ ॥ ਮ: ੫ ॥ ੩੯੯-੧੪ ॥ ਸੱਚੀਂ ਹੱਥ ਫੜ ਕੇ ਹੁਕਮਿ ਨੇ (ਆਪਣੀ) ਰਜ਼ਾ ਵਿਚ ਆਪਣੇ ਬਣਾ ਲਏ। ਪ੍ਰਭੂ ਨੇ ਜੋ ਇਹ ਦਾਤ ਦਿੱਤੀ ਹੈ ਸੰਪੂਰਣ ਵਡਿਆਈ ਹੈ।
- ਇਕਨ੍ਾ **ਹੁਕਮਿ** ਸਮਾਇ ਲਏ ਇਕਨ੍ਾ ਹੁਕਮੇ ਕਰੇ ਵਿਣਾਸੁ ॥ ਇਕਨ੍ਾ ਭਾਣੈ ਕਢਿ ਲਏ ਇਕਨ੍ਾ ਮਾਇਆ ਵਿਚਿ ਨਿਵਾਸੁ ॥ ਏਵ ਭਿ ਆਖਿ ਨ ਜਾਪਈ ਜਿ ਕਿਸੈ ਆਣੇ ਰਾਸਿ ॥ ਨਾਨਕ ਗੁਰਮੁਖਿ ਜਾਣੀਐ ਜਾ ਕਉ ਆਪਿ ਕਰੇ ਪਰਗਾਸੁ ॥ ਮ: ੨ ॥ ੪੬੩-੧੩ ॥ ਅਰਥ: ਕਈਆਂ ਨੂੰ ਹਾਕਿਮ ਰਿਝਾ (ਲੀਨ ਕਰ) ਲੈਂਦਾ ਹੈ, ਕਈਆਂ ਨੂੰ ਹੁਕਮ ਵਿਚ ਹੀ ਤਬਾਹ ਕਰਦਾ ਹੈ। ਕਈਆਂ ਨੂੰ ਭਾਣੇ ਨਾਲ ਮਾਇਆ (ਸੰਸਾਰ) ਚੋਂ ਕੱਢ ਲੈਂਦਾ ਹੈ, ਕਈਆਂ ਦਾ ਮਾਇਆ ਵਿਚ ਪਰਵੇਸ਼ ਰਖਦਾ ਹੈ। ਇਵੇਂ ਵੀ ਕਹਿ ਕੇ ਜਾਣਿਆ ਨਹੀਂ ਜਾਂਦਾ ਕਿ ਕਿਸ ਦਾ ਭਲਾ ਹੋਵੇਗਾ। ਹੇ ਨਾਨਕ! ਗੁਰਮੁਖਿ ਉਹੀ ਜਾਣਿਆ ਜਾਂਦਾ ਹੈ ਜਿਸ ਨੂੰ (੧ੳ) ਆਪ ਚਾਨਣ ਕਰਦਾ ਹੈ।

***ਟਿੱਪਣੀ :*** 'ਗੁਰਮੁਖਿ' ਪਦ ਸੰਗਿਆ ਹੈ ਤੇ ਅੱਜਕੱਲ੍ਹ ਦੀ ਬੋਲੀ ਵਿਦ ਅਰਥ ਹਨ ਗੁਰਮੁਖ। ਏਥੇ ਇਸ ਦਾ ਅਰਥ 'ਗੁਰੂ ਦੀ ਰਾਹੀਂ' ਠੀਕ ਨਹੀਂ ਹੈ।

**੫. ਹੁਕਮੀ:** ਇਸ ਪਦ ਦਾ ਨਿਸ਼ਚਿਤ ਅਧਿਕਰਣ ਕਾਰਕ ਵਿਚ ਪ੍ਰਯੋਗ ਹੈ। ਅਰਥ ਹਨ ਹੁਕਮ ਵਿਚ ਜਾਂ ਹੁਕਮਾਂ ਵਿਚ।

- **ਹੁਕਮੀ** ਸਭੇ ਊਪਜਹਿ **ਹੁਕਮੀ** ਕਾਰ ਕਮਾਹਿ ॥ **ਹੁਕਮੀ** ਕਾਲੈ ਵਸਿ ਹੈ **ਹੁਕਮੀ** ਸਾਚਿ ਸਮਾਹਿ ॥ ਮ: ੧ ॥ ੫੫-੧੭ ॥
- ਗੋਪੀ ਨੈ ਗੋਆਲੀਆ ॥ ਤੁਧੁ ਆਪੇ ਗੋਇ ਉਠਾਲੀਆ ॥ **ਹੁਕਮੀ** ਭਾਂਡੇ ਸਾਜਿਆ ਤੂੰ ਆਪੇ ਭੰਨਿ ਸਵਾਰਿ ਜੀਉ ॥ ਮ: ੫ ॥ ੭੩-੩ ॥ ਤੂੰ ਗੋਪੀ ਤੇ ਬੰਸਰੀ ਵਾਲਾ ਗੋਆਲਾ ਹੈਂ। ਤੂੰ ਆਪੇ ਹੀ ਧਰਤੀ ਉਠਾਈ ਹੋਈ ਹੈ। (ਤੇਰੇ) ਹੁਕਮ ਵਿਚ ਭਾਂਡੇ (ਜੀਅ, ਆਕਾਰ) ਸਾਜੇ ਜਾਂਦੇ ਹਨ ਤੇ ਤੂੰ ਆਪੇ ਭੰਨਣ ਵਾਲਾ ਤੇ ਆਪੇ ਸਾਜਣ ਵਾਲਾ ਹੈਂ।
- ਰਾਜੇ ਰਯਤਿ ਸਿਕਦਾਰ ਕੋਇ ਨ ਰਹਸੀਓ ॥ ਹਟ ਪਟਣ ਬਾਜਾਰ **ਹੁਕਮੀ**

ਢਹਸੀਓ ॥ ਪਕੇ ਬੰਕ ਦੁਆਰ ਮੂਰਖੁ ਜਾਣੈ ਆਪਣੇ ॥ ਦਰਬਿ ਭਰੇ ਭੰਡਾਰ ਰੀਤੇ ਇਕਿ ਖਣੇ ॥ ਮ: ੧ ॥ ੧੪੧-੧੬ ॥

- ਹੁਕਮੀ ਸਿਰਿ ਜੰਦਾਰੁ ਮਾਰੇ ਦਾਈਐ ॥ ਆਪੇ ਦੇਇ ਪਿਆਰੁ ਮੰਨਿ ਵਸਾਈਐ ॥ ਮ: ੧ ॥ ੧੪੭-੧੬ ॥ ਹੁਕਮ/ਹੁਕਮਾਂ ਵਿਚ ਸਿਰ 'ਤੇ ਖੜਾ ਚੰਡਾਲ ਦਾਅ ਲਾ ਕੇ ਮਾਰਦਾ ਹੈ।
- ਆਪਿ ਬੁਝਾਏ ਸੋਈ ਬੂਝੈ ॥ ਜਿਸੁ ਆਪਿ ਸੁਝਾਏ ਤਿਸੁ ਸਭੁ ਕਿਛੁ ਸੂਝੈ ॥ ਕਹਿ ਕਹਿ ਕਥਨਾ ਮਾਇਆ ਲੂਝੈ ॥ ਹੁਕਮੀ ਸਗਲ ਕਰੇ ਆਕਾਰ ॥ ਆਪੇ ਜਾਣੈ ਸਰਬ ਵੀਚਾਰ ॥ ੨ ॥ ਮ:੧ ॥ ੧੫੦-੧੫ ॥ ਹੁਕਮੀ - ਹੁਕਮਾਂ ਵਿਚ।
- ਹੁਕਮੀ ਵਜਹੁ ਲਿਖਾਇ ਆਇਆ ਜਾਣੀਐ ॥ ਲਾਹਾ ਪਲੈ ਪਾਇ ਹੁਕਮੁ ਸਿਞਾਣੀਐ ॥ ੪ ॥ ਹੁਕਮੀ ਪੈਧਾ ਜਾਇ ਦਰਗਹ ਭਾਣੀਐ ॥ ਹੁਕਮੇ ਹੀ ਸਿਰਿ ਮਾਰ ਬੰਦਿ ਰਬਾਣੀਐ ॥ ਮ: ੧ ॥ ੪੧੯-੧੯ ॥ ਅਰਥ:- ਹੁਕਮਾਂ ਵਿਚ ਭੱਤਾ (ਰੋਜ਼ੀਨਾ) ਲਿਖਾਕੇ ਬੰਦਾ ਆਇਆ ਜਾਣਿਆ ਜਾਂਦਾ ਹੈ। ਜੇ ਹੁਕਮ ਪਛਾਣ ਲਿਆ ਗਿਆ ਤਾਂ ਲਾਭ ਪੱਲੇ ਪੈਂਦਾ ਹੈ। ਹੁਕਮਾਂ ਵਿਚ ਲੱਜਾ (ਇੱਜ਼ਤ) ਓੜ੍ਹਕੇ ਦਰਬਾਰ ਵਿਚ ਪਸੰਦ ਹੋਈਦਾ ਹੈ।

੬. ਹੁਕਮੇ: ਇਸ ਪਦ ਦਾ ਜਪੁ ਬਾਣੀ ਵਿਚ ਕੋਈ ਉਦਾਹਰਣ ਨਹੀਂ ਹੈ, ਪਰ ਇਸਦਾ ਰੂਪ ਅਧਿਕਰਣ ਕਾਰਕ ਹੈ ।

- ਗੁਰਮਤੀ ਸਚੁ ਸਲਾਹਣਾ ਜਿਸ ਦਾ ਅੰਤੁ ਨ ਪਾਰਾਵਾਰੁ ॥ ਘਟਿ ਘਟਿ ਆਪੇ ਹੁਕਮਿ ਵਸੈ ਹੁਕਮੇ ਕਰੇ ਬੀਚਾਰੁ ॥ ਗੁਰ ਸਬਦੀ ਸਾਲਾਹੀਐ ਹਉਮੈ ਵਿਚਹੁ ਖੋਇ ॥ ਸਾ ਧਨ ਨਾਵੈ ਬਾਹਰੀ ਅਵਗਣਵੰਤੀ ਰੋਇ ॥ ੩ ॥ ਮ: ੩ ॥ ੩੭-੧੪ ॥ ਹਰ ਦਿਲ ਵਿਚ ਆਪ ਹੀ ਹੁਕਮਿ ਵਸਦਾ ਹੈ ਤੇ ਹੁਕਮ ਵਿਚ ਫ਼ੈਸਲਾ ਦਿੰਦਾ ਹੈ।
- ਗੁਰਮਤੀ ਸਚੁ ਸਲਾਹਣਾ ਜਿਸ ਦਾ ਅੰਤੁ ਨ ਪਾਰਾਵਾਰੁ ॥ ਘਟਿ ਘਟਿ ਆਪੇ ਹੁਕਮਿ ਵਸੈ ਹੁਕਮੇ ਕਰੇ ਬੀਚਾਰੁ ॥ ਮ: ੩ ॥ ੩੭-੧੪ ॥ ਆਪ ਖ਼ੁਦ ਹੁਕਮਿ (ਹੁਕਮ ਦੇਣ ਵਾਲਾ) ਹਰ ਦਿਲ ਵਿਚ ਵਸਦਾ ਹੈ ਤੇ ਹੁਕਮ ਵਿਚ (ਅਨੁਸਾਰ) ਫ਼ੈਸਲਾ ਦਿੰਦਾ ਹੈ।
- ਹੁਕਮੇ ਕਰਮ ਕਮਾਵਣੇ ਪਇਐ ਕਿਰਤਿ ਫਿਰਾਉ ॥ ਹੁਕਮੇ ਦਰਸਨੁ ਦੇਖਣਾ ਜਹ ਭੇਜਹਿ ਤਹ ਜਾਉ ॥ ਹੁਕਮੇ ਹਰਿ ਹਰਿ ਮਨਿ ਵਸੈ ਹੁਕਮੇ ਸਚਿ ਸਮਾਉ ॥ ੫ ॥ ਮ: ੩ ॥ ੬੬-੮ ॥
- ਤੇਰੈ ਹੁਕਮੇ ਸਾਵਣੁ ਆਇਆ ॥ ਮੈ ਸਤ ਕਾ ਹਲੁ ਜੋਆਇਆ ॥ ਨਾਉ ਬੀਜਣ ਲਗਾ ਆਸ ਕਰਿ ਹਰਿ ਬੋਹਲ ਬਖਸ ਜਮਾਇ ਜੀਉ ॥ ੨ ॥ ਮ: ੫ ॥ ੭੩-੯ ॥
- ਨ ਜੀਉ ਮਰੈ ਨ ਡੂਬੈ ਤਰੈ ॥ ਜਿਨਿ ਕਿਛੁ ਕੀਆ ਸੋ ਕਿਛੁ ਕਰੈ ॥ ਹੁਕਮੇ ਆਵੈ ਹੁਕਮੇ ਜਾਇ ॥ ਆਗੈ ਪਾਛੈ ਹੁਕਮਿ ਸਮਾਇ ॥ ੨ ॥ ਮ: ੧ ॥ ੧੫੧-੧੨ ॥ ਹੁਕਮੇ ਤੇ ਹੁਕਮਿ ਦੋਵੇਂ ਅਧਿਕਰਨ ਵਿਚ ਹਨ।
- ਹੁਕਮੇ ਧਾਰਿ ਅਧਰ ਰਹਾਵੈ ॥ ਹੁਕਮੇ ਉਪਜੈ ਹੁਕਮਿ ਸਮਾਵੈ ॥ ਹੁਕਮੇ ਊਚ ਨੀਚ

ਬਿਉਹਾਰ ॥ ਹੁਕਮੇ ਅਨਿਕ ਰੰਗ ਪਰਕਾਰ ॥ ਮ: ੫ ॥ ੨੭੭-੧ ॥ ਹੁਕਮੇ - ਹੁਕਮ ਵਿਚ; ਹੁਕਮਿ - ਹੁਕਮ ਵਿਚ; ਦੋਵੇਂ ਅਧਿਕਰਨ ਵਿਚ ਹਨ।

- ਹੁਕਮੇ ਜੁਗ ਮਹਿ ਆਇਆ ਚਲਣੁ ਹੁਕਮਿ ਸੰਜੋਗਿ ਜੀਉ ॥ ਹੁਕਮੇ ਪਰਪੰਚੁ ਪਸਰਿਆ ਹੁਕਮਿ ਕਰੇ ਰਸ ਭੋਗ ਜੀਉ ॥ ਮ: ੫ ॥ ੭੬੦-੧੫ ॥ ਹੁਕਮੇ- ਹੁਕਮ ਵਿਚ; ਹੁਕਮਿ - ਹੁਕਮ ਦੁਆਰਾ, ਪਰ ਅਧਿਕਰਣਦੁੱਚ ਪ੍ਰਯੋਗ ਵੀ ਚਲਦਾ ਹੈ।}

੭. ਹੁਕਮੈ: ਇਹ ਰੂਪ ਸੰਬੰਧ ਕਾਰਕ ਵੀ ਹੈ ਤੇ ਅਜੋਕੀ ਭਾਸ਼ਾ ਨਾਲ ਮਿਲਦਾ ਸੰਬੰਧਕੀ ਰੂਪ ਵੀ ਹੈ ਜਿਥੇ ਦਾ, ਦੇ, ਵਿਚ ਆਦਿ ਸੰਬੰਧਕ ਚਲਦੇ ਹਨ।

- ਆਖਣੁ ਵੇਖਣੁ ਬੋਲਣੁ ਚਲਣੁ ਜੀਵਣੁ ਮਰਣਾ ਧਾਤੁ ॥ ਹੁਕਮੁ ਸਾਜਿ ਹੁਕਮੈ ਵਿਚਿ ਰਖੈ ਨਾਨਕ ਸਚਾ ਆਪਿ ॥ ਮ: ੧ ॥ ੧੪੫-੫ ॥ ਹੁਕਮੈ- ਹੁਕਮ ਦੇ।
- ਰੇਣ ਸਗਲ ਇਆ ਮਨੁ ਕਰੈ ਏਊ ਕਰਮ ਕਮਾਇ ॥ ਹੁਕਮੈ ਬੂਝੈ ਸਦਾ ਸੁਖੁ ਨਾਨਕ ਲਿਖਿਆ ਪਾਇ ॥ ਮ: ੫ ॥ ੨੫੬-੧੭ ॥ ਹੁਕਮੈ = ਹੁਕਮ ਦੇ।
- ਸਤਿਗੁਰ ਆਖੈ ਸੁ ਕਾਰ ਕਮਾਵਨਿ ਸੁ ਜਪੁ ਕਮਾਵਹਿ ਗੁਰਸਿਖਾਂ ਕੀ ਘਾਲ ਸਚਾ ਥਾਇ ਪਾਵੈ ॥ ਵਿਣੁ ਸਤਿਗੁਰ ਕੇ ਹੁਕਮੈ ਜਿ ਗੁਰਸਿਖਾਂ ਪਾਸਹੁ ਕੰਮੁ ਕਰਾਇਆ ਲੋੜੇ ਤਿਸੁ ਗੁਰਸਿਖੁ ਫਿਰਿ ਨੇੜਿ ਨ ਆਵੈ ॥ ਮ: ੪ ॥ ੩੧੭-੧੩ ॥ ਵਿਣੁ ਸਤਿਗੁਰ ਕੇ ਹੁਕਮੈ = ਸਤਿਗੁਰ ਦੇ ਹੁਕਮ ਦੇ ਬਿਨਾਂ।

***ਵਿਚਾਰ:***

ਪਉ. ੧ ਪੰਕ. ੬ ਦਸਦੀ ਹੈ ਕਿ ਰਜ਼ਾਈ ਯਾਨੀ ਵਾਹਿਗੁਰੂ ਦੇ ਹੁਕਮ ਵਿਚ ਵਰਤਣਾ ਸਾਡੇ ਨਾਲ (ਲਿਖਿਆ) ਆਇਆ ਹੈ ਯਾਨੀ ਜਮਾਂਦਰੂ ਹੈ। ਦੂਜੀ ਪਉੜੀ ਵਿਚ ਰਜ਼ਾਈ ਹੁਕਮ ਦੀ ਸੱਤਾ, ਸਾਡਾ ਅਗਿਆਨ, ਪਰਮਾਤਮਾ ਦੀ ਵਡਿਆਈ, ਹੁਕਮ ਦਾ ਪ੍ਰਯੋਗ, ਇਸ ਦਾ ਵਿਸਤਾਰ ਅਤੇ ਵਿਆਪਤਿ ਦੱਸੀ ਹੈ। ਗੁਰਮਤਿ ਮੁਤਾਬਿਕ ਹੁਕਮ ਦੀ ਪਾਲਣਾ ਕਰਨਾ ਹੀ ਸਾਡੀਆਂ ਮੁਸ਼ਕਲਾਂ ਦਾ ਹਲ ਹੈ। ਇਹ ਪਉੜੀ ਵਾਹਿਗੁਰੂ ਦੀ ਰਜ਼ਾ ਨੂੰ ਹੁਕਮ ਮੰਨਦੀ ਹੈ ਤੇ ਹੁਕਮ ਜਾਂ ਰਜ਼ਾਈ ਹੁਕਮ ਵਿਚ ਰਹਿਣਾ ਸਿੱਖਾਂ ਲਈ ਸਰਵ-ਮੁਕਤੀ ਦੀ ਅਸਤਿੱਤਵਾ ਹੈ। ਜਪੁ ਬਾਣੀ ਇਸ ਨੇਮ ਨੂੰ ਅੱਗੇ ਵੀ ਪੇਸ਼ ਕਰੇਗੀ। ਪਰ ਬਾਣੀ ਸਮਾਜਿਕ ਤੇ ਲੌਕਿਕ ਬੰਧਨਾਂ ਤੇ ਜ਼ੁਮੇਵਾਰੀਆਂ ਤੋਂ ਛੁੱਟੀ ਨਹੀਂ ਬਖ਼ਸ਼ਦੀ।

੮. ਹੁਕਮ ਤੋਂ ਉਤਪੰਨ ਬਾਕੀ ੭ ਪਦਾਂ ਦੇ ਉਦਾਹਰਣ ਆਪ ਦੇਖ ਲੈਣੇ। ਹਰੇਕ ਦਾ ਪੰਨਾ ਤੇ ਪੰਕਤੀ ਗੁਰੂ ਗ੍ਰੰਥ ਜੀ ਵਿਚ ਇਵੇਂ ਹਨ:
**ਹੁਕਮਨ ਤੇ ਹੁਕਮਾ**: ੪੦੭-੧, ੫੦੭-੧੯; **ਹੁਕਮੋ ਤੇ ਹੁਕਮਹੁ**: ੯੫੪-੧੯, ੪੧੪-੧੦, ੭੫੪-੩, ੧੧੮੮-੮, ੧੪੨੩-੩; **ਹੁਕਮਾਉ**: ੭੬੩-੬; **ਹੁਕਮਾਵੈ**: ੯੬੦-੧੧; ੧੦੯੯-੯।

## ਪਉੜੀ ੩

**[1]ਗਾਵੈ ਕੋ ਤਾਣੁ ਹੋਵੈ ਕਿਸੈ ਤਾਣੁ ॥ [2]ਗਾਵੈ ਕੋ ਦਾਤਿ ਜਾਣੈ ਨੀਸਾਣੁ ॥**
**[3]ਗਾਵੈ ਕੋ ਗੁਣ ਵਡਿਆਈਆ ਚਾਰ ॥ [4]ਗਾਵੈ ਕੋ ਵਿਦਿਆ ਵਿਖਮੁ**

**ਵੀਚਾਰੁ ॥ [੫]ਗਾਵੈ ਕੋ ਸਾਜਿ ਕਰੇ ਤਨੁ ਖੇਹ ॥ [੬]ਗਾਵੈ ਕੋ ਜੀਅ ਲੈ ਫਿਰਿ ਦੇਹ ॥ [੭]ਗਾਵੈ ਕੋ ਜਾਪੈ ਦਿਸੈ ਦੂਰਿ ॥ [੮]ਗਾਵੈ ਕੋ ਵੇਖੈ ਹਾਦਰਾ ਹਦੂਰਿ ॥ [੯]ਕਥਨਾ ਕਥੀ ਨ ਆਵੈ ਤੋਟਿ ॥ [੧੦]ਕਥਿ ਕਥਿ ਕਥੀ ਕੋਟੀ ਕੋਟਿ ਕੋਟਿ ॥ [੧੧]ਦੇਦਾ ਦੇ ਲੈਦੇ ਥਕਿ ਪਾਹਿ ॥ [੧੨]ਜੁਗਾ ਜੁਗੰਤਰਿ ਖਾਹੀ ਖਾਹਿ ॥ [੧੩]ਹੁਕਮੀ ਹੁਕਮੁ ਚਲਾਏ ਰਾਹੁ ॥ [੧੪]ਨਾਨਕ ਵਿਗਸੈ ਵੇਪਰਵਾਹੁ ॥ ੩ ॥**

***ਅਰਥ:***

(ਜੇ) ਕਿਸੇ ਵਿਚ ਤਾਣ/ਸਮਰਥਾ ਹੋਵੇ ਤਾਂ ਉਹ (੧ੳ ਅਤੇ ਕੁਦਰਤਿ ਦਾ) ਤਾਣ ਗਾ ਸਕਦਾ ਹੈ ! (ਪਰ) ਕੋਈ ਉਸਦੀ ਦਾਤ ਨੂੰ ਅਲਾਮਤ (ਚਿੰਨ੍ਹ) ਮਨ ਕੇ ਗੁਣ ਗਾਉਂਦਾ ਹੈ। ਕੋਈ (ਉਸ ਦੇ) ਗੁਣ-ਵਡਿਆਈ-ਆਚਾਰ ਦਾ ਅਲਾਪ ਕਰਦਾ ਹੈ। ਕੋਈ (ਉਸ ਦੇ) ਗਿਆਨ ਨੂੰ ਕਠਨ ਵੀਚਾਰ ਮੰਨਕੇ ਸਿਫਤਾਂ ਬੰਨ੍ਹਦਾ ਹੈ। ਕੋਈ ਗਾਉਂਦਾ ਹੈ ਕਿ ਬਣਾ ਕੇ ਢਾਹ (ਖੇਹ ਕਰ) ਸੁੱਟਦਾ ਹੈ। ਕੋਈ ਵਿਸਮਾਦ ਵਿਚ ਹੈ ਕਿ ਜੀਵ-ਆਤਮਾਵਾਂ ਫਿਰ ਦੇਹ ਲੈ/ਧਾਰ ਲੈਂਦੀਆਂ ਹਨ। ਕੋਈ ਵਿਚਾਰ ਕਰਦਾ ਹੈ ਕਿ ਉਹ ਦੂਰੀ ਤੇ ਜਾਪਦਾ ਹੈ ਤੇ ਕੋਈ ਇਹ ਗੀਤ ਗਾਉਂਦਾ ਹੈ ਕਿ ਉਹ ਉਸ ਨੂੰ ਹਾਜ਼ਿਰ/ਹਜ਼ੂਰ (ਵਿਆਪਿਕ) ਵੇਖਦਾ ਹੈ। ਕਹਾਣੀਆਂ ਕਹੀ ਜਾਣ ਦਾ ਤਾਂ ਘਾਟਾ ਨਹੀਂ। ਕਰੋੜਾਂ ਵਿਚ ਕਰੋੜਾਂ ਕਥੀਆਂ ਕਹਾਣੀਆਂ ਹਨ। (ਜੇ) ਦੇਣ ਵਾਲਾ ਦਾਤਾਂ ਦਈ ਜਾਂਦਾ ਹੈ ਤੇ ਕੀ ਲੈਣ ਵਾਲੇ ਥੱਕਦੇ ਨੇ? (ਨਹੀਂ ! ਜੁਗੀਂ ਜੁਗੀਂ ਖਾਹ-ਹੀ-ਖਾਹ ਹੈ (ਮੰਗੀ ਜਾਂਦੇ ਹਨ)। (ਉਸ ਦਾ) ਹੁਕਮ (ਲਾਗੂ) ਹੁਕਮਾਂ ਅਨੁਸਾਰ (ਵਿਸ਼ਵ ਦਾ) ਕਾਰੋਬਾਰ ਚਲਾਈ ਜਾਂਦਾ ਹੈ। ਹੇ ਨਾਨਕ ! ਬੇਪਰਵਾਹ (ਸਲਾਮਤਿ) ਤਾਂ (ਹਰ ਵਕਤ) ਵਿਕਸਤ (ਉੱਨਤੀਸ਼ੀਲ) ਹੈ। ੩।

***ਸ਼ਬਦ ਵਿਚਾਰ:***

**ਗਾਵੈ** - ਗਾਉਂਦਾ ਹੈ, ਸਿਫਤ ਕਰਦਾ ਹੈ। **ਕੋ** - ਕੋਈ। **ਤਾਣ** - ਪਸਾਰੇ ਦਾ ਵਿਸਥਾਰ; ਸਮਰੱਥਾ, ਵੁੱਕਤ। **ਨੀਸਾਣੁ** ਫ਼. - ਨਿਸ਼ਾਨ, ਨਿਸ਼ਾਨੀ, ਅਲਾਮਤ, ਲੱਛਣ। **ਗੁਣ** - ਸਿਫ਼ਤ, ਖ਼ੂਬੀ, ਵਸਫ਼। **ਵਡਿਆਈ** - ਕੀਰਤਿ, ਬੜੱਪਣ, ਜਸ, ਗੁਣ। **ਆਚਾਰ**-ਗਤਿ, ਸਾਰ, ਚਰਿੱਤਰ (ਚਾਲਚਲਨ), ਵਿਵਹਾਰ। **ਗੁਣ ਵਡਿਆਈ ਆਚਾਰ** - ਇਹ ਸਮਸਤ/ਜੁੜਤ ਪਦ ਗੁਣਵਡਿਆਈਆਚਾਰ ਹੈ ਅਤੇ ਇਸ ਦਾ ਅਰਥ ਹੈ ਗੁਣ ਵਡਿਆਈ ਤੇ ਆਚਾਰ; ਹੋਰ ਵਿਚਾਰ ਕ੍ਰਿਆ ਵਿਚਾਰ ਵਿਚ ਹੇਠਾਂ ਦੇਖੋ। **ਵਿੱਦਿਆ** - ਗਿਆਨ। **ਵਿਖਮੁ** - ਕਠਨ, ਗੁੰਝਲ਼ਦਾਰ। **ਜਾਪੈ** - ਜਾਣਿਆ ਜਾਂਦਾ ਹੈ, ਪਤਾ ਲਗਦਾ ਹੈ, ਮਾਲੂਮ ਹੁੰਦਾ ਹੈ, ਦਿੱਸਦਾ ਹੈ। **ਵਿਚਾਰ** - ਫ਼ੈਸਲਾ, ਨਿਰਣਾ। ਖੇਹ - ਭਸਮ, ਸਵਾਹ, ਮਿੱਟੀ। **ਖੇਹ ਕਰੇ** - ਭਸਮ ਕਰਦਾ ਹੈ, ਵਿਨਾਸ਼ ਕਰਦਾ ਹੈ। **ਵੇਖੈ** - ਮੁਆਇਨਾ ਕਰਦਾ ਹੈ, ਦੇਖਦਾ ਹੈ, ਨਿਹਾਲਦਾ ਹੈ। **ਹਾਦਰਾ ਹਦੂਰਿ** - ਪਰਿਵਿਆਪਤ, ਅੰਤਰਵਾਸੀ, ਸਾਖੀ (Immanent), ਸਾਹਮਣੇ। **ਕਥਨਾ** - ਸਾਖੀਆਂ, ਕਹਾਣੀਆਂ, ਵਰਨਣ। **ਕਥੀ** - ਕਥੀਆਂ ਗਈਆਂ ਵਿਚ। **ਕਥਨਾ ਕਥੀ** - ਕਥੀਆਂ ਕਹਾਣੀਆਂ ਵਿਚ। **ਤੋਟਿ** - ਕਮੀ, ਥੁੜ, ਘਾਟਾ। **ਕਥਿ ਕਥਿ** - ਕਹਿ ਕਹਿ ਕੇ, ਸੁਣਾ ਸੁਣਾ ਕੇ, ਬੋਲ ਬੋਲ ਕੇ। **ਕਥਿ**

**ਕਥਿ ਕਥੀ** - ਬਿਆਨ ਕਰ ਕਰ ਵਿਆਖਿਆ ਕੀਤੀਆਂ ਹੋਈਆਂ, ਏਥੇ ਪੁਰਾਣਾਂ ਦੇ ਪਰਸੰਗਾਂ ਵੱਲ ਇਸ਼ਾਰਾ ਲਗਦਾ ਹੈ। **ਕੋਟੀ ਕੋਟਿ ਕੋਟਿ**- ਕਰੋੜਾਂ ਵਿਚ ਕਰੋੜ ਕਰੋੜ ਯਾਨੀ ਬਹੁਤ ਜ਼ਿਆਦਾ। **ਹੁਕਮੀ ਹੁਕਮੁ** - ਦੇਖੋ ਪਉ. ੨ ਅੰਦਰ; ਹੁਕਮੁ ਅਸਲ ਵਿਚ ਉਸ ਦਾ ਸ਼ਾਸਨ ਹੈ ਜੋ ਨੀਯਮਾਵਲੀ ਯਾਨੀ ਅਹਕਾਮ (ਹੁਕਮ ਦਾ ਬਹੁ ਵਚਨ) ਦਾ ਸਮੂਹ ਹੈ, ਸੋ ਸਾਰੀ ਪੰਕ. ੧੩ ਦਾ ਭਾਵ ਹੈ 'ਹੁਕਮਾਂ ਅੰਦਰ/ਵਿਚ, ਹੁਕਮੁ (ਬੰਦੋਬਸਤ) ਦਾ ਰਾਹ (ਧਰਮ) ਚਲਾਉਂਦਾ ਹੈ', ਬੰਦੋਬਸਤ ਦੀ ਗਤਿ ਠੀਕ ਰਖਦਾ ਹੈ। **ਵਿਗਸੈ** - ਵਿਕਸਤ ਹੁੰਦਾ ਹੈ, ਉੱਨਤੀਸ਼ੀਲ ਹੈ। **ਵੇਪਰਵਾਹੁ** - ਨਿਰਭਉ ਨਿਰਵੈਰ, ਸਲਾਮਤਿ ਵਿਚ, ਨਚਿੰਤ, ਨਿਡਰ, ਬਿਨ ਲੋੜ, ਅਰੋਚਕ, ਬੇ ਤਮੰਨਾ, ਕਿਸੀ ਚੀਜ਼ ਦੀ ਖ਼ਾਹਿਸ਼ ਨਾ ਹੋਣਾ, ਇਹ ਬਹੁਤ ਵੱਡੀ ਤੇ ਗੰਭੀਰ ਉਪਾਧੀ ਹੈ। **ਟਿੱਪਣੀ**: 'ਤਿਲ ਨ ਤਮਾਈ' ਵਿਚ ਤਮਾਈ ਪਦ ਦਾ ਮੂਲ ਤਮੰਨਾ ਨਾਲ ਮਿਲਦਾ ਹੈ, ਦੇਖੋ ਪਉ. ੨੫ ਪੰਕ. ੨।

### *ਕ੍ਰਿਆ ਵਿਚਾਰ:*

ਪਦ ਵਿਚਾਰ ਵਿਚ ਵੇਖਿਆ ਹੈ ਕਿ ਗੁਣ + ਵਡਿਆਈ + ਆਚਾਰ ਤੋਂ ਗੁਣਵਡਿਆਈਆਚਾਰ ਸਮਸਤ ਪਦ ਬਣਦਾ ਹੈ; ਇਸ ਵਿਚ ਸਾਰੇ ਪਦ ਇਕ ਵਚਨ ਹਨ। **ਗੁਣ-ਵਡਿਆਈਆ-ਆਚਾਰ ਤੋਂ ਵੀ ਗੁਣਵਡਿਆਈਆਚਾਰ ਨੇਮ (ਨਿਯਮ) ਬੱਧ ਬਣਦਾ ਹੈ। ਸਮਾਸ ਤੇ ਸੰਧੀ ਦਾ ਗਿਆਨ ਨਾ ਵਰਤਣ ਕਰਕੇ ਇਸ ਨੂੰ ਅਕਸਰ ਗੁਣ** ਵਡਿਆਈਆ ਚਾਰ ਪੜ੍ਹਿਆ ਜਾਂਦਾ ਹੈ ਜੋ ਪਦ-ਛੇਦ ਕਰਨ ਵਿਚ ਭੁੱਲ ਹੈ। ਇਹ ਕਰਨ ਨਾਲ ਅਰਥ ਕਰਨ ਵਿਚ ਬੜੀ ਚਤੁਰਾਈ ਦਿਖਾਲਣੀ ਪੈਂਦੀ ਹੈ ਜਦ ਸੰਸਕ੍ਰਿਤ ਦੇ 'ਚਾਰੁ' ਵਿ. ਪਦ, ਅਰਥ ਸੁੰਦਰ, ਨੂੰ ਚਾਰ ਕਲਪਿਤ ਕੀਤਾ ਜਾਂਦਾ ਹੈ। ਆਚਾਰ = ਗਤਿ; ਇਹ ਅਰਥ ਬਹੁਤ ਉਚਿਤ ਹੈ। ਗੁਣ-ਵਡਿਆਈਆ-ਆਚਾਰ ਤੋਂ ਗੁਣ + ਵਡਿਅਈਆਚਾਰ ਜਿੱਥੇ ਸੰਧੀ ਕਾਰਣ ਦੋ 'ਆ' ਮਿਲ ਕੇ ਇਕ 'ਆ' ਰਹਿ ਗਿਆ ਹੈ। ਫਿਰ ਗੁਣ + ਵਡਿਆਈਆਚਾਰ ਇਨ੍ਹਾਂ ਦੋ ਪਦਾਂ ਤੋਂ ਸਮਾਸ ਵਿਧੀ ਨਾਲ ਗੁਣਵਡਿਆਈਆਚਾਰ ਬਣ ਜਾਂਦਾ ਹੈ। ਇਹ ਤਿੰਨ ਪਦ ਆਪਣੇ ਆਪ ਵਿਚ ਸਭ ਬਹੁ ਵਚਨ ਹਨ। ਇਸ ਪ੍ਰਕਾਰ ਦੇ ਸਮਾਸ ਤੇ ਸੰਧੀ ਦੇ ਭੇਦ ਦਾ ਪਤਾ ਚਲਦੀ ਲਿਖਤ ਤੋਂ ਮਿਲ ਜਾਇਆ ਕਰਦਾ ਹੈ। ਪਦ-ਛੇਦ ਵਿਚ ਬਹੁਤ ਵਿਵੇਕਤਾ ਦੀ ਲੋੜ ਹੈ। ਦੋਵੇਂ ਪਦ ਸਮਾਨ ਹਨ ਤੇ ਅਰਥ ਵੀ ਸਮਾਨ ਹੀ ਹੁੰਦੇ ਹਨ ਕਿਉਂ ਜੋ ਸਮਸਤ ਪਦ ਸਮੂਹ ਗੁਣਾਂ, ਵਡਿਆਈਆਂ ਤੇ ਆਚਾਰਾਂ (ਆਚਾਰ ਸਮੂਹ ਵਾਚਕ ਪਦ ਹੈ) ਬਾਰੇ ਹੈ। ਨਿਮਨਲਿਖਤ ਕੁਝ ਬਾਣੀ ਦੇ ਉਦਾਹਰਣ ਇਸ ਵਿਚਾਰ ਦੀ ਪੁਸ਼ਟੀ ਕਰਦੇ ਹਨ:

- ਕਿਰਿਆਚਾਰ ਕਰਹਿ ਖਟੁ ਕਰਮਾ ਇਤੁ ਰਾਤੇ ਸੰਸਾਰੀ ॥ ਅੰਤਰਿ ਮੈਲੁ ਨ ਉਤਰੈ ਹਉਮੈ ਬਿਨੁ ਗੁਰ ਬਾਜੀ ਹਾਰੀ॥ ਮ: ੫ ॥ ੪੯੫-੧੧ ॥
- ਕਰਿ ਕਰਿ ਕਿਰਿਆਚਾਰ ਵਧਾਏ ਮਨਿ ਪਾਖੰਡ ਕਰਮੁ ਕਪਟ ਲੋਭਈਆ॥ ਬੇਸੁਆ ਕੈ ਘਰਿ ਬੇਟਾ ਜਨਮਿਆ ਪਿਤਾ ਤਾਹਿ ਕਿਆ ਨਾਮੁ ਸਦਈਆ॥ ਮ: ੪ ॥ ੮੩੭-੩ ॥
- ਗਾਵਹਿ ਕਪਿਲਾਦਿ ਆਦਿ ਜੋਗੇਸੁਰ ਅਪਰੰਪਰ ਅਵਤਾਰ ਵਰੋ ॥ ਗਾਵੈ ਜਮਦਗਨਿ

ਪਰਸਰਾਮੇਸੁਰ ਕਰ ਕੁਠਾਰੁ ਰਘੁ ਤੇਜੁ ਹਰਿਓ ॥ ਉਧੌਂ ਅਕੂਰੁ ਬਿਦਰੁ ਗੁਣ ਗਾਵੈ **ਸਰਬਾਤਮੁ** ਜਿਨਿ ਜਾਣਿਓ ॥ ਕਬਿ ਕਲ ਸੁਜਸੁ ਗਾਵਉ ਗੁਰ ਨਾਨਕ ਰਾਜੁ ਜੋਗੁ ਜਿਨਿ ਮਾਣਿਓ ॥ ਕਲ ॥ ੧੩੮੯-੧੭ ॥

- ਰਾਜੁ ਜੋਗੁ ਮਾਣਿਓ ਬਸਿਓ ਨਿਰਵੈਰੁ ਰਿਦੰਤਰਿ ॥ ਸ੍ਰਿਸਟਿ ਸਗਲ ਉਧਰੀ ਨਾਮਿ ਲੇ ਤਰਿਓ ਨਿਰੰਤਰਿ ॥ ਗੁਣ ਗਾਵਹਿ **ਸਨਕਾਦਿ** ਆਦਿ **ਜਨਕਾਦਿ** ਜੁਗਹ ਲਗਿ ॥ ਧੰਨਿ ਧੰਨਿ ਗੁਰੁ ਧੰਨਿ ਜਨਮੁ ਸਕਯਥੁ ਭਲੌ ਜਗਿ ॥ ਪਾਤਾਲ ਪੁਰੀ ਜੈਕਾਰ ਧੁਨਿ ਕਬਿ ਜਨ ਕਲ ਵਖਾਣਿਓ ॥ ਹਰਿ ਨਾਮ ਰਸਿਕ ਨਾਨਕ ਗੁਰ ਰਾਜੁ ਜੋਗੁ ਤੈ ਮਾਣਿਓ ॥ ਕਲ ॥ ੧੩੯੦-੪ ॥

ਕਿਰਿਆਚਾਰ ਸੰਧੀ ਬੱਧ ਦੋ ਸ਼ਬਦਾਂ ਕਿਰਿਆ ਤੇ ਆਚਾਰ ਤੋਂ ਉਤਪੰਨ ਹੈ। ਸੋ ਕਿਰਿਆ + ਆਚਾਰ = ਕਿਰਿ(ਆ+ਆ)ਚਾਰ = ਕਿਰਿਆਚਾਰ ਜਦ ਕੋਸ਼ਠਾਂ ਵਿਚਲੇ ਦੋ ਸ੍ਵਰ 'ਆ' ਸੰਧੀ ਵਿਚ ਇਕ 'ਆ' ਬਣ ਕੇ ਰਹਿ ਜਾਂਦੇ ਹਨ। ਇਸੇ ਤਰ੍ਹਾਂ ਕਪਿਲਾਦਿ (ਕਪਿਲ + ਆਦਿ), ਸਰਬਾਤਮ (ਸਰਬ + ਆਤਮ); ਇਵੇਂ ਹੀ ਸਨਕਾਦਿ ਤੇ ਜਨਕਾਦਿ।

ਪੰਕ. ੬ ਵਿਚ ਦੇਹ ਪਦ ਸ਼ੰਕਾ ਜਨਕ ਹੈ। ਦੇਹ ਦਾ ਅਰਥ ਸਰੀਰ ਕਰਨ ਵਿਚ ਤਾਂ ਕੋਈ ਸ਼ਕ ਨਹੀਂ ਪਰ ਦੇਹ ਦਾ ਅਰਥ ਏਥੇ 'ਦਿੰਦਾ ਹੈ' ਠੀਕ ਨਹੀਂ ਹਨ। ਨਿਚਲੇ ਉਦਾਹਰਣ ਇਸ ਮੱਤਭੇਦ ਦਾ ਨਿਰਨਾ ਕਰਦੇ ਹਨ।

- ਬਾਬਾ ਆਵਹੁ ਭਾਈਹੋ ਗਲਿ ਮਿਲਹ ਮਿਲਿ ਮਿਲਿ ਦੇਹ ਆਸੀਸਾ ਹੇ ॥ ਬਾਬਾ ਸਚੜਾ ਮੇਲੁ ਨ ਚੁਕਈ ਪ੍ਰੀਤਮ ਕੀਆ ਦੇਹ ਅਸੀਸਾ ਹੇ ॥ ਆਸੀਸਾ ਦੇਵਹੋ ਭਗਤਿ ਕਰੇਵਹੋ ਮਿਲਿਆ ਕਾ ਕਿਆ ਮੇਲੋ ॥ ਇਕਿ ਭੂਲੇ ਨਾਵਹੁ ਥੇਹਹੁ ਥਾਵਹੁ ਗੁਰ ਸਬਦੀ ਸਚੁ ਖੇਲੋ ॥ ਜਮ ਮਾਰਗਿ ਨਹੀ ਜਾਣਾ ਸਬਦਿ ਸਮਾਣਾ ਜੁਗਿ ਜੁਗਿ ਸਾਚੈ ਵੇਸੇ ॥ ਸਾਜਨ ਸੈਣ ਮਿਲਹੁ ਸੰਜੋਗੀ ਗੁਰ ਮਿਲਿ ਖੋਲੇ ਫਾਸੇ ॥ ਮ: ੧ ॥ ੫੮੨-੧ ॥ ਦੇਹ - ਅਸੀਂ ਦਈਏ ਜਾਂ ਦਿੰਦੇ ਹਾਂ।
- ਅਸਟ ਸਿਧਿ ਨਵ ਨਿਧਿ ਏਹ ॥ ਕਰਮਿ ਪਰਾਪਤਿ ਜਿਸੁ ਨਾਮੁ ਦੇਹ ॥ ਪ੍ਰਭ ਜਪਿ ਜਪਿ ਜੀਵਹਿ ਤੇਰੇ ਦਾਸ ॥ ਗੁਰ ਮਿਲਿ ਨਾਨਕ ਕਮਲ ਪ੍ਰਗਾਸ ॥ ਮ: ੫ ॥ ੧੧੮੪-੪ ॥ ਦੇਹ - ਦਿੰਦਾ ਹੈ
- ਮਾਨੁ ਮਾਂਗਉ ਤਾਨੁ ਮਾਂਗਉ ਧਨੁ ਲਖਮੀ ਸੁਤ ਦੇਹ ॥ ੧ ॥ ਮ: ੫ ॥ ੧੩੦੭-੧੮ ॥ ਦੇਹ - ਸਰੀਰ ਯਾਨੀ ਨਿਰੋਆ ਸਰੀਰ।
- ਤਤੁ ਤੇਲੁ ਨਾਮੁ ਕੀਆ ਬਾਤੀ ਦੀਪਕੁ ਦੇਹ ਉਜ੍ਯਾਰਾ ॥ ਜੋਤਿ ਲਾਇ ਜਗਦੀਸ ਜਗਾਇਆ ਬੂਝੈ ਬੂਝਨਹਾਰਾ ॥ ੨ ॥ ਕਬੀਰ ॥ ੧੩੫੦-੧੩ ॥ ਤੱਤ (ਗਿਆਨ) ਤੇਲ, ਨਾਮ ਰੂਪੀ ਬੱਤੀ ਤੇ ਦੀਵਾ ਸਰੀਰ; ਇਸ ਤੋਂ ਚਾਨਣ ਹੈ। ਜਗਦੀਸ਼ ਦੀ ਜੋਤ ਨਾਲ (ਇਹ ਦੀਵਾ) ਜਗਾ ਲਿਆ ਹੈ; (ਇਹ ਬੁਝਾਰਤ) ਬੁੱਝਣ ਵਾਲਾ ਬੁੱਝਦਾ ਹੈ)
- ਕਬੀਰ ਸੰਸਾ ਦੂਰਿ ਕਰੁ ਕਾਗਦ ਦੇਹ ਬਿਹਾਇ ॥ ਬਾਵਨ ਅਖਰ ਸੋਧਿ ਕੈ ਹਰਿ ਚਰਨੀ ਚਿਤੁ ਲਾਇ ॥ ੧੭੩ ॥ ਕਬੀਰ ॥ ੧੩੭੩-੧੫ ॥ ਦੇਹ - ਦੇ।

ਸੋ ਸਾਨੂੰ ਇਸ ਪਦ ਦੇ ਅਰਥ ਕਰਨ ਵੇਲੇ ਸਾਵਧਾਨ ਰਹਿਣਾ ਚਾਹੀਦਾ ਹੈ। ਦੇਹ ਪਦ ਦੇ ਕ੍ਰਿਆ ਦੇ ਤਿੰਨ ਭਿੰਨ-ਭਿੰਨ ਅਰਥ ਹਨ। ਪੰਕ. ੬ ਦੇ ਦੋ ਅਰਥ ਹੋ ਜਾਂਦੇ ਹਨ ਪਰ ਗੁਰਮਤ ਦੇ ਅਨੁਕੂਲ ਰਹਿੰਦੇ ਹਨ। ਅਰਥ ਕਰਨ ਵੇਲੇ ਸੰਦਰਭ ਖ਼ਿਆਲ ਵਿਚ ਰਖਣਾ ਜ਼ਰੂਰੀ ਹੈ।

ਵਿਖਮ ਪਦ ਧਿਆਨਯੋਗ ਹੈ। ਪੰਜਾਬੀ ਕਵੀ ਮੋਹਨ ਸਿੰਘ ਦੀ 'ਰੱਬ' ਨਾਉਂ ਦੀ ਚੌਪਈ ਵਿਚ ਇਕ ਸਤਰ ਹੈ "ਰੱਬ ਇਕ ਗੁੰਝਲ਼ਦਾਰ ਬੁਝਾਰਤ ਰੱਬ ਇਕ ਗੋਰਖ ਧੰਦਾ"। ਬਹੁਤ ਲੋਕ ਰੱਬ ਨੂੰ ਇਸ ਤਰ੍ਹਾਂ ਮੰਨਦੇ ਸਨ (ਤੇ ਮੰਨਦੇ ਹਨ) ਪਰ ਗੁਰੂ ਜੀ ਨੇ ਬਾਣੀ ਦੁਆਰਾ ਇਸ ਗੁੰਝਲ਼ ਨੂੰ ਖੋਲ੍ਹ ਦਿੱਤਾ ਹੈ। ਗੋਰਖ ਧੰਦੇ ਦਾ ਸਭ ਤੋਂ ਢੁਕਵਾਂ ਅਰਥ ਹੈ ਯੂਨਾਨੀ ਫ਼ੈਲਸੂਫ਼ੀ ਯਾਨੀ Sophism (the Philosophy of the Sophists). ਸਾਡੀ ਆਪਣੀ ਸੱਭਿਅਤਾ ਵਿਚ ਨਾਥਪੰਥ ਮਤਿ ਯੂਨਾਨੀ ਫੈਲਸੂਫੀ ਯਾਨੀ ਸੋਫ਼ਿਜ਼ਮ ਨਾਲ ਢੁਕਦੀ ਹੈ ਜਿਸ ਕਰਕੇ ਪਦ 'ਗੋਰਖ ਧੰਦਾ' ਚਾਲੂ ਹੈ। ਬਾਣੀ ਗੁਰਮਤਿ ਦੇ ਦ੍ਰਿੜ੍ਹ ਦ੍ਰਿਸ਼ਟੀਕੋਣ ਤੇ ਨਿਆਏ ਰੂਪ ਨੇਮ ਵਰਤ ਕੇ ਗੋਰਖਧੰਦੇ ਨੂੰ ਦਫ਼ਾ ਕਰਦੀ ਹੈ। ਗੁਰਬਾਣੀ ਵਿਚ ੧ੴ ਤੇ ਹੁਕਮ ਕੋਈ ਵਿਖਮ ਕਲਪਣਾ ਨਹੀਂ। ਇਹ ਤਾਂ ਇਕ ਕਿਸਮ ਦੇ ਗੀਤ ਗਾਉਣ ਵਾਲਿਆਂ ਦੀ ਵਿਚਾਰ ਦੱਸੀ ਹੈ; ਪੰਕ. ੪। ੧ੴ ਦੀ ਗੁਰਮਤਿ ਦੀ ਕਲਪਣਾ ਬੜੀ ਸਰਲ ਤੇ ਸਿੱਧੀ ਹੈ।

***ਵਿਚਾਰ:***

ਤੀਜੀ ਪਉੜੀ ਵਿਚ ਏਸੇ (ਗੋਰਖਧੰਦੇ ਦੇ) ਤੱਥ 'ਤੇ ਜ਼ੋਰ ਦਿੱਤਾ ਹੈ। ਲੋਕ ਕਿਸ ਤਰੀਕੇ ਨਾਲ ਵਾਹਿਗੁਰੂ ਦੀ ਵਡਿਆਈ ਤੇ ਸਿਫ਼ਤ ਸਾਲਾਹ ਕਰਦੇ ਹਨ ਅਤੇ ਓਸ ਦੀ ਸੱਤਾ ਨੂੰ ਕਬੂਲਦੇ ਹਨ। ਪੜ੍ਹੋ ਪਉ. ੬ ਤੇ ਪਉ. ੨੩।

ਗਾਵੈ ਪਦ ਧਿਆਨ ਯੋਗ ਹੈ। ਸੁਣਿਆ ਜਾਂਦਾ ਹੈ 'ਸਰੂਪ ਤਾਂ ਸੋਹਣਿ ਨੂੰ ਛੱਡ ਕੇ ਮੋਹਣਿ ਦੇ ਗੀਤ ਗਉਂਦਾ ਹੈ'। ਸੋ ਇਹ ਪਦ ਸਿਫਤ-ਸਲਾਹ ਦਾ ਵਾਚਕ ਹੈ। ਬਿਨਾਂ ਸੰਗੀਤ ਵੀ ਗਾਣ (ਸਿਫਤ- ਉ-ਸਲਾਹ) ਹੋ ਸਕਦਾ ਹੈ। ਜੇ ਪਹਿਲੀ ਪੰਕਤੀ ਨੂੰ ਅਸੀਂ ਲਿਖੀਏ: ਗਾਵੈ ਕੋ ਤਾਣੁ, 'ਜੇ' ਹੋਵੈ ਕਿਸੈ ਤਾਣੁ ! ਤਾਂ ਸਾਰੀ ਪਉੜੀ ਦਾ ਅਰਥ ਸਪਸ਼ਟ ਹੋ ਜਾਂਦਾ ਹੈ॥ 'ਜੇ' ਨਾ ਲਿਖਣਾ ਕਵਿਤਾ (ਸੂਤ੍ਰ) ਵਿਚ ਉਚਿਤ ਹੈ ਪਰ ਅਰਥ ਕਰਨ ਵੇਲੇ ਜ਼ਰੂਰੀ ਹੈ। ਸੋ ਜੇ ਕਿਸੇ ਵਿਚ ਤਾਣ ਹੋਵੇ ਤਾਂ ਉਹ ਕੋਈ (੧ੴ ਦਾ, ਕੁਦਰਤਿ ਦਾ) ਤਾਣ ਅਰਥਾਤ ਪਸਾਰੇ ਤੇ ਵਡਿਆਈ ਨੂੰ ਗਾਵੇ। ਜੋ ਗਾਉਂਦੇ ਹਨ ਉਹ ਤਾਂ ਕਿਸੇ ਇਕ ਪੱਖ ਨੂੰ ਲੈਕੇ ਸਿਫਤਾਂ ਤੇ ਵਿਸਮਾਦ ਕਰਦੇ ਹਨ। ਚੇਤੇ ਰੱਖਣਾ ਕਿ ਵਿਸਮਾਦ ਵਿਸ਼ਰਾਮ ਚਿੰਨ੍ਹ '!' ਇਸ ਪਉੜੀ ਨੂੰ ਪੜ੍ਹਨ ਵੇਲੇ ਕਲਪਿਤ ਕਰ ਲੈਣਾ ਹੈ!

ਪਉ. ੧ ਤੋਂ ੩ ਤਕ ਬਹੁਤ ਸੰਗਤਿ (ਮੇਲ) ਹੈ। ਪਹਿਲੀ ਪਉੜੀ ਮੁਖਬੰਦ ਹੈ ਜਿਸ ਵਿਚ ਹੁਕਮ ਨਾਲ ਪਰੀਚੈ ਕਰਾਇਆ ਹੈ। ਫਿਰ ਦੂਜੀ ਪਉੜੀ ਵਿਚ ਹੁਕਮ ਦਾ ਭਾਵ ਦੱਸਿਆ ਹੈ। ਇਸ ਪਉੜੀ ਵਿਚ ਪੰਕ. ੧-੧੨, ਲੋਕਾਂ ਦੇ ਹੁਕਮ ਨੂੰ ਪੂਰਾ ਸਮਝਣ ਦੀ ਅਸਮਰਥਾ 'ਤੇ ਵਿਚਾਰ ਹੈ। ਪੰਕ. ੧੩ ਹੁਕਮ ਦੀ ਕਲਪਿਤ ਸੱਚਾਈ ਹੈ ਤੇ ਪਰਿਭਾਸ਼ਾ ਜਾਪਦੀ ਹੈ। ਇਸ ਤੋਂ ਅੱਗੇ ਹੁਕਮ ਨੂੰ ਖੋਲ੍ਹ ਕੇ ਵਿਆਖਿਆ ਜਾਵੇਗਾ। ੩।

## ਪਉੜੀ ੪

¹ਸਾਚਾ ਸਾਹਿਬੁ ਸਾਚੁ ਨਾਇ ਭਾਖਿਆ ਭਾਉ ਅਪਾਰੁ ॥
²ਆਖਹਿ ਮੰਗਹਿ ਦੇਹਿ ਦੇਹਿ ਦਾਤਿ ਕਰੇ ਦਾਤਾਰੁ ॥
³ਫੇਰਿ ਕਿ ਅਗੈ ਰਖੀਐ ਜਿਤੁ ਦਿਸੈ ਦਰਬਾਰੁ ॥
⁴ਮੁਹੌ ਕਿ ਬੋਲਣੁ ਬੋਲੀਐ ਜਿਤੁ ਸੁਣਿ ਧਰੇ ਪਿਆਰੁ ॥
⁵ਅੰਮ੍ਰਿਤ ਵੇਲਾ ਸਚੁ ਨਾਉ ਵਡਿਆਈ ਵੀਚਾਰੁ ॥
⁶ਕਰਮੀ ਆਵੈ ਕਪੜਾ ਨਦਰੀ ਮੋਖੁ ਦੁਆਰੁ ॥
⁷ਨਾਨਕ ਏਵੈ ਜਾਣੀਐ ਸਭੁ ਆਪੇ ਸਚਿਆਰੁ ॥ ੪ ॥

***ਅਰਥ:***

ਸੱਚਾ ਸਾਹਿਬ ਸਚ-ਨਾਮਿ (ਸੱਚੇ ਨਾਂ ਵਾਲਾ) ਹੈ 'ਤੇ ਉਸਦਾ ਪਿਆਰਮਈ ਬੋਲਬਾਲਾ' (ਵਡਿਆਈ ਦਾ ਚਰਚਾ) ਅਪਾਰ ਹੈ। ਅਸੀਂ ਆਖਦੇ ਤੇ ਮੰਗਦੇ ਹਾਂ, ਦਾਤਾ ਬਹੁਤ ਦਿੰਦਾ (ਭਾਵ ਦਾਤਾ ਤਾਂ ਦੇਈ ਜਾਂਦਾ) ਹੈ। (ਸਵਾਲ:) ਫੇਰ ਇਨ੍ਹਾਂ ਦਾਤਾਂ ਵਿਚੋਂ ਕੀ ਉਹਨੂੰ ਅਰਪਣ ਕਰੀਏ ਜੋ ਉਸਦਾ ਦਰਬਾਰ ਅਨੁਭਵ ਹੋ ਜਾਏ ? ਅਸੀਂ ਕੀ (ਮਿੱਠੀ) ਅਰਦਾਸ ਉਚਾਰੀਏ ਜੋ ਸੁਣ ਕੇ ਸਾਡੇ ਨਾਲ ਪਿਆਰ ਪਾਵੇ ? (ਜਵਾਬ:) ਸੁਵਖਤੇ ਇਕਾਂਤ ਵਿਚ (ਉਸ ਦਾ) ਸੱਚਾ ਨਾਂ ਲਈਏ, ਵਡਿਆਈ ਤੇ ਵਿਚਾਰ ਕਰੀਏ। (ਬਾਕੀ) ਬਖ਼ਸ਼ਿਸ਼ ਵਿਚ ਸਰੋਪਾ (ਸਰੀਰ/ਸਰੀਰ ਢੱਕਣ ਦਾ ਕਪੜਾ) ਮਿਲਦਾ ਹੈ ਤੇ ਨਜ਼ਰਾਂ ਵਿਚ ਮੁਕਤੀ ਦਾ ਦੁਆਰ (ਦਰਗਾਹ) ਦਿੱਸਦਾ ਹੈ। ਹੇ ਨਾਨਕ! ਇਸ ਤਰੀਕੇ ਨਾਲ ਸਮਝ ਪੈਂਦੀ ਹੈ ਕਿ ਉਹ ਪੂਰਾ ਸਤਿਆ (ਸੱਚ) ਦਾ ਘਰ ਹੈ। ੪।

***ਸ਼ਬਦ ਵਿਚਾਰ:***

**ਸਾਹਿਬ** - ਮਾਲਿਕ, ਰੱਬ, ਮੀਆਂ, ਸਵਾਮੀ। **ਸਾਚੁ ਨਾਇ = ਸਤਿ ਨਾਮਿ** - ਸਚੁ ਨਾਇ, ਸੱਚੇ ਨਾਂ ਵਾਲਾ, ਜਿਸਦਾ ਨਾਮ ਸਤਿ ਹੈ, ੧ਓ। **ਭਾਖਿਆ** - ਚਰਚਾ, ਕੀਰਤਿ, ਜੱਸ, ਬੋਲ ਬਾਲਾ। **ਭਾਉ** - ਪਿਆਰ। **ਦੇਹਿ** - ਦੇਹੁ, ਦੇ, ਜਿਵੇ 'ਦੇ ਦੇ' ਜਾਂ 'ਦੇਹ ਦੇਹ'; ਦਿੰਦਾ ਹੈ, ਬਖ਼ਸ਼ਦਾ ਹੈ; ਦੇਖੋ ਕ੍ਰਿਆ ਵਿਚਾਰ ਤੇ ਉਦਾਹਰਣ। **ਦੇਹਿ ਦੇਹਿ** - ਇਕ ਵਚਨ ਪਰ ਆਦਰ ਨਾਲ 'ਦੇਹੁ ਦੇਹੁ'; ਦਿੰਦਾ ਹੈ ਦਿੰਦਾ ਹੈ, ਬਹੁਤ ਦਿੰਦਾ ਹੈ। **ਦਾਤਾਰ** - ਦਾਤਾ, ਪ੍ਰਸਾਦਿ, ਪਰਸਾਦਿਨ। **ਫੇਰਿ** - ਮੋੜ ਕੇ, ਪਰਤਾ ਕੇ। **ਅਗੈ ਰਖੀਐ**- ਭੇਂਟ ਕਰੀਏ, ਪੇਸ਼ ਕਰੀਏ, ਅਰਪਣ ਕਰੀਏ। **ਮੁਹੌ** - ਮੁਹੋਂ, ਮੁਖ ਤੋਂ, ਜ਼ੁਬਾਨ ਤੋਂ। **ਬੋਲਣ ਬੋਲੀਐ** - (ਕੀ) ਅਰਦਾਸ ਕਰੀਏ, ਵਾਕ ਲਈਏ। **ਅੰਮ੍ਰਿਤ** - ਵਾਹਿਗੁਰੂ, ਅਕਾਲ, ਅਮਰ; ਸੁਵਿਧਾਇਕ, ਏਥੇ ਅਰਥ ਹਨ ਸਭ ਤੋਂ ਚੰਗਾ/ ਸੁਹਾਵਣਾ; ਅਲ-ਅਕਸੀਰ, ਦਵਾ ਦਾਰੂ ਜੋ ਮੌਤੋਂ ਬਚਾ ਲਵੇ। **ਅੰਮ੍ਰਿਤ ਵੇਲਾ = ਅੰਮ੍ਰਿਤਵੇਲਾ** - ਸੁਵਖਤਾ, ਕੋਈ ਵੀ ਵਾਹਿਗੁਰੂ ਨੂੰ ਯਾਦ ਕਰਨ ਦਾ ਸਮਾਂ, ਵੇਲਾ ਜੋ ਅੰਮ੍ਰਿਤ ਹੈ, ਸਮਾਂ ਜੋ ਸੁਵਿਧਾਇਕ ਹੈ, ਸਹਿਜ ਤੇ ਸੁਖਾਲਾ ਸਮਾਂ; ਮਾਨਵ ਸਭਿਆ ਅਨੁਸਾਰ ਸਮਾਂ ਜਦ ਅਸੀਂ ਸਵੇਰੇ ਸੌਂ ਕੇ ਉੱਠਦੇ ਹਾਂ ਤਾਂ ਨ ਥਕਾਵਟ ਹੈ ਤੇ ਨ ਕੋਈ ਹੋਰ ਝੰਜਟ ਆਦਿ ਹੈ, ਇਸ ਲਈ ਉਹ

ਸਮਾਂ ਧਿਆਨ ਲਈ ਬਹੁਤ ਸਹਿਜ ਤੇ ਸੁਖਾਲਾ ਹੈ; ਗੁਰਮਤਿ (ਯੁਕਤੀਵਾਦ) ਵਿਚ ਸਭ ਸਮਾਂ ਸਮਾਨ ਹੈ: ਦੇਖੋ ਇਹ ਉਦਾਹਰਣ:

- ਹਰਿ ਸਿਮਰਨ ਕੀ ਸਗਲੀ ਬੇਲਾ ॥ ਹਰਿ ਸਿਮਰਨੁ ਬਹੁ ਮਾਹਿ ਇਕੇਲਾ ॥ ਜਾਤਿ ਅਜਾਤਿ ਜਪੈ ਜਨੁ ਕੋਇ ॥ ਸੋ ਜਾਪੈ ਤਿਸ ਕੀ ਗਤਿ ਹੋਇ ॥ ਮ: ੫ ॥ ੧੧੫੦-੧੦ ॥
- ਭਲੋ ਸਮੋ ਸਿਮਰਨ ਕੀ ਬਰੀਆ ॥ ਸਿਮਰਤ ਨਾਮੁ ਭੈ ਪਾਰਿ ਉਤਰੀਆ ॥ ਮ: ੫ ॥ ੧੯੦-੧ ॥

**ਕਰਮੀ** ਅਧਿ. - ਕਰਮਾਂ ਵਿਚ, ਮਿਹਰਾਂ ਵਿਚ, ਬਖਸ਼ਿਸ਼ ਦੁਆਰਾ। **ਕਪੜਾ** - ਇੱਜ਼ਤ/ਮਾਣ, ਏਥੇ ਇੱਜ਼ਤ ਦਾ ਪਰਤੀਕ; ਸਰੀਰ ਢੱਕਣ ਲਈ ਵਸਤਰ, ਆਪਣਾ ਨੰਗ ਢੱਕਣ ਲਈ ਸਰੋਪਾ, 'ਸਰੀਰ' ਵੀ ਅਰਥ ਕਰਦੇ ਹਨ, ਕਪੜਾ = ਸਿਫਤ ਰੂਪ ਪਟੋਲਾ, ਪੋਸ਼ਾਕ, ਸਰੋਪਾ, ਕਪੜਾ = ਪੱਤ ਢਕਣ ਲਈ ਕਰਮਾਂ ਦਾ ਕਪੜਾ। **ਨਦਰੀ** - ਨਜ਼ਰਾਂ ਵਿਚ, ਤਕਣੀ ਵਿਚ, ਨਜ਼ਰ ਵਿਚ, ਮਿਹਰ ਭਰੀਆਂ ਨਜ਼ਰਾਂ ਵਿਚ। **ਮੋਖੁ** - ਮੋਕਸ਼ਾ, ਮੁਕਤੀ। **ਦੁਆਰੁ** - ਦਰਗਾਹ, ਦਰਵਾਜ਼ਾ, ਦਰਿ ਰਾਹ। **ਸਚਿਆਰ** - ਸੱਚ ਦਾ ਘਰ, ਦੇਖੋ ਪਉ. ੧।

### *ਕ੍ਰਿਆ ਵਿਚਾਰ:*

ਨਾਉ ਸੰਗਿਆ ਪਦ ਦਾ ਅਧਿਕਰਣ ਕਾਰਕ 'ਨਾਇ' ਹੈ, ਇਸ ਦਾ ਅਰਥ ਹੋਇਆ ਨਾਂ ਵਿਚ; ਸੋ ਸਾਚੁ ਨਾਇ ਦਾ ਅਰਥ ਹੈ ਨਾਉ ਵਿਚ ਸੱਚ ਜਾਂ ਸੱਚਾ। ਸਤਿ ਨਾਮਿ= ਸਤਿਨਾਮਿ 'ਸਾਚੁ ਨਾਇ ਦਾ ਪਰਤੀਕ ਹੈ। ਸਾਚਿ ਨਾਇ ਦਾ ਉਲੱਥਾ ਹੈ ਸੱਚੇ ਨਾਉ ਵਿਚ ਕਿਉਂਕਿ ਏਥੇ ਦੋਨੋਂ ਪਦ ਵਿਭਕਤ ਹਨ ਪਰ ਸਾਚੁ ਨਾਇ ਵਿਚ ਸਿਰਫ਼ ਨਾਉ ਹੀ ਵਿਭਕਤ ਹੈ। ਜਦ ਸਤਿ-ਨਾਮਿ ਕਿਸੇ ਬੰਦੇ ਜਾਂ ਦਲ ਲਈ ਵਰਤਿਆ ਜਾਵੇ ਤਾਂ ਇਸ ਸਮਸਤ ਪਦ ਦਾ ਅਰਥ ਹੈ ਸਤਿ ਨਾਮ ਨੂੰ ਮੰਨਣ ਵਾਲਾ ਜਿਵੇਂ ਸਤਿਨਾਮਿ = ਸਤਿਨਾਮੀ ਬੰਦਾ ਜਾਂ ਦਲ; ਅਜੋਕੀ ਪੰਜਾਬੀ ਵਿਚ ਪਦ ਦੇ ਅੰਤ ਵਿਚ ਸਿਹਾਰੀ ਦਾ ਪ੍ਰਯੋਗ ਓਨਾ ਨਹੀਂ ਰਿਹਾ ਜਿੰਨਾ ਗੁਰਬਾਣੀ ਵਿਚ ਹੈ। ਅੱਜਕੱਲ੍ਹ ਦੀ ਬੋਲੀ ਵਿਚ ਸਤਿਨਾਮੀ ਪ੍ਰਯੋਗ ਵਿਚ ਹੈ। ਨਾਇ ਪਦ ਦਾ ਪ੍ਰਯੋਗ 'ਸਾਚੁ ਨਾਇ' (ਪੰਕ. ੧) ਵਾਕਅੰਸ਼ ਵਿਚ ਹੈ।

ਇਸ ਨਾਇ ਪਦ ਦਾ ਇਕ ਅਰਥ 'ਨਾਮ ਕਰਕੇ' ਕੀਤਾ ਜਾਂਦਾ ਹੈ ਜਿਥੇ ਨਾਇ ਨੂੰ ਕਿਸੇ ਅਨਹੋਂਦੇ ਧਾਤੂ ਦਾ ਪੂਰਨ ਪੂਰਵ ਕਾਰਦੰਤਕ ਸਮਝਿਆ ਗਿਆ ਜਾਪਦਾ ਹੈ। ਦੂਸਰਾ ਅਰਥ ਨਿਆਏ ਕੀਤਾ ਗਿਆ ਮਿਲਦਾ ਹੈ। ਇਹ ਦੋਨੋਂ ਅਰਥ ਠੀਕ ਨਹੀਂ। ਸਚੁ ਨਾਇ ਦਾ ਸਹੀ ਅਰਥ ਸਚੁ ਨਾਮਿ ਅਰਥਾਤ ਸੱਚ ਨਾਂ ਵਿਚ ਜਾਂ ਸੱਚ ਨਾਇ ਦਾ ਭਾਵ ਸੱਚ ਨਾਂ ਵਾਲਾ ਹੈ। ਇਕ ਉਦਾਹਰਣ ਵਿਚ (ਥੱਲੇ)'ਹਰਿ ਨਾਇ' ਅਰਥ 'ਹਰਿ ਦੇ ਨਾਂ ਵਿਚ' ਦਾ ਪ੍ਰਯੋਗ ਹੈ।

ਸਾਚੁ ਨਾਇ ਵਿਚ ਨਾਇ ਦਾ ਸਭ ਤੋਂ ਸਰਲ ਅਰਥ ਹੈ ਸਾਚ ਨਾਮਿ ਜਿਸ ਪ੍ਰਕਾਰ ਸਤਿਨਾਮਿ ਭਾਵ ਸੱਚੇ ਨਾਮ ਵਿਚ ਜਾਂ ਨਾਮ ਵਿਚ ਜੋ ਸਤਿ/ਸਤਿਆ ਹੈ। ਸੋ ਸਾਚੁ ਨਾਇ ਸਤਿਨਾਮਿ ਹੈ। '੧ੴ ਸਤਿਨਾਮਿ' ਬਿਲਕੁਲ 'ਸਾਚਾ ਸਾਹਿਬ ਸਾਚੁ ਨਾਇ' ਦੇ ਬਰਾਬਰ ਹੈ। ਇਹ ਗੱਲ ਵੀ ਚੇਤੇ ਰਖਣੀ ਚਾਹੀਦੀ ਹੈ ਕਿ ਅਸੀਂ ਨਾਇ ਨੂੰ ਨਾਏ ਕਰਕੇ ਪੜ੍ਹਦੇ

ਹਾਂ ਜੋ ਅਰਥ ਕਰਨ ਵਿਚ ਭੁਲੇਖਾ ਪਾ ਸਕਦਾ ਹੈ। ਨਾਇ ਦੀ 'ਇ' ਨਾਈ ਦੀ 'ਈ' ਨਾਲੋਂ ਅੱਧੀ ਮਾਤਰਾ ਹੈ, ਇਸ ਲਈ ਇਸ ਨੂੰ ਨਾਈ ਵਾਂਗ ਲੰਮਾ ਨਹੀਂ ਕਰਨਾ ਤੇ ਨਾਏ ਵਾਂਗ ਵੀ ਨਹੀਂ ਪੜ੍ਹਨਾ ਕਿਉਂ ਜੋ ਨਾਇ ਕਿਸੇ ਵਿਧੀ ਨਾਲ ਨਾਏ ਨਹੀਂ ਹੋ ਸਕਦਾ। ਮਾਇ, ਮਾਈ ਤੇ ਮਾਏ, ਇਕ ਹੋਰ ਮਿਸਾਲ ਹੈ; ਇਹ ਤਿੰਨੇ ਸ਼ਬਦ ਬਾਣੀ ਵਿਚ ਵਰਤੇ ਹੋਏ ਮਿਲਦੇ ਹਨ।

ਹੇਠਾਂ ਬਾਣੀ ਦੇ ਪ੍ਰਯੋਗ ਹਨ ਜਿਨ੍ਹਾਂ ਵਿਚ ਬਹੁਤ ਵੰਨਗੀ ਹੈ। ਤੁਸੀ ਦੇਖੋਗੇ ਕਿ ਨਾਇ ਸਾਧਾਰਨ ਵਿਭਕਤਿ ਵਿਚ ਨਾਮ ਵਾਲਾ ਜਾਂ ਨਾਮੀ (= ਨਾਮਿ ਵੀ) ਵਾਂਗ ਵਰਤਿਆ ਜਾਂਦਾ ਹੈ। ਹੋਰ ਇਸ ਤਰ੍ਹਾਂ ਦੇ ਦ੍ਰਿਸ਼ਟਾਂਤ: ਗੁਰਪ੍ਰਸਾਦਿ, ਗੁਰਮੁਖਿ, ਮਨਮੁਖਿ ਆਦਿ। ਜਿਵੇਂ ਪਹਿਲਾਂ ਉੱਤੇ ਕਹਿ ਆਏ ਹਾਂ ਵਰਤੋਂ ਅਧਿਕਰਣ ਕਾਰਕ ਵਿਚ ਪਰਬੱਲ ਹੈ; ਹੋਰ ਕਾਰਕਾਂ ਦੇ ਪ੍ਰਯੋਗ ਵਿਰਲ ਹਨ।

- ਸੋ ਕਿਉ ਵਿਸਰੈ ਮੇਰੀ ਮਾਇ ॥ ਸਾਚਾ ਸਾਹਿਬੁ **ਸਾਚੈ ਨਾਇ** ॥ ੧ ॥ ਰਹਾਉ ॥ ਮ: ੧ ॥ ੯-੧੬॥ ਸਾਚੈ ਨਾਇ- ਸਚੇ ਨਾਮ ਵਿਚ = ਸੱਚੇ ਨਾਮ ਵਾਲਾ। **ਅਰਥ:** ਹੇ ਮੇਰੀ ਮਾਂ ਉਹ ਕਿਉਂ ਭੁੱਲ ਜਾਵੇ ? ਉਹ ਤਾਂ ਸੱਚੇ ਨਾਮ ਵਾਲਾ ਸੱਚਾ ਸਾਹਿਬ ਹੈ।
- ਸਚੁ ਸਲਾਹੀ ਸਚਿ ਲਗਾ **ਸਚੈ ਨਾਇ** ਤ੍ਰਿਪਤਿ ਹੋਇ ॥ ਗੁਣ ਵੀਚਾਰੀ ਗੁਣ ਸੰਗ੍ਰਹਾ ਅਵਗੁਣ ਕਢਾ ਧੋਇ ॥ ਮ: ੩ ॥ ੩੭-੧੬ ॥ **ਅਰਥ:** ਸੱਚੇ ਨਾਉ ਵਿਚ (ਨਾਲ) ਸੰਤੋਖ ਮਿਲਦਾ ਹੈ ਸੋ ਮੈਂ ਸੱਚ ਵਡਿਆਉਂਦਾ ਹਾਂ ਤੇ ਸੱਚ ਪਿੱਛੇ ਲਗਿਆ ਹਾਂ, ਸੱਚ ਦੇ ਨਾਂ ਵਿਚ ਸੰਤੋਖ (ਤਸੱਲੀ) ਹੁੰਦੀ ਹੈ। ...
- ਸੰਤ ਜਨਹੁ ਸੁਣਿ ਭਾਈਹੋ ਛੂਟਨੁ **ਸਾਚੈ ਨਾਇ** ॥ ਗੁਰ ਕੇ ਚਰਣ ਸਰੇਵਣੇ ਤੀਰਥ ਹਰਿ ਕਾ ਨਾਉ ॥ ਮ: ੫ ॥ ੫੨-੧੯ ॥ **ਅੰਸ਼ ਅਰਥ:** ਸਚ ਦੇ ਨਾਉ ਵਿਚ/ਨਾਲ/ਦੁਆਰਾ।
- ਗੁਰਮੁਖਿ ਸਜਣੁ ਗੁਣਕਾਰੀਆ ਮਿਲਿ ਸਜਣ ਹਰਿ ਗੁਣ ਗਾਇ ॥ ਹੀਰੈ ਹੀਰੁ **ਮਿਲਿ ਬੇਧਿਆ ਰੰਗਿ ਚਲੂਲੈ ਨਾਇ** ॥ ੧ ॥ ਮ: ੪ ॥ ੪੦-੧੨ ॥ **ਗੁਰਮੁਖਿ** ਸੱਜਣ ਨੇ ਗੁਣਕਾਰੀ ਸਜਣਾਂ ਨਾਲ ਮਿਲ ਕੇ ਹਰਿ ਦੇ ਗੁਣ ਗਾਏ। ਨਾਉ ਦੇ ਗੂੜ੍ਹੇ ਲਾਲ ਰੰਗ ਵਿਚ ਰੰਗਿਆ ਗਿਆ ਜਿਵੇਂ ਹੀਰਾ ਹੀਰੇ ਨਾਲ ਮਿਲ ਕੇ ਬੇਧਿਆ ਗਿਆ ਹੈ।
- ਕਰਤੈ ਕੀਆ ਤਪਾਵਸੋ ਦੁਸਟ ਮੁਏ ਹੋਇ ਮੂਰੇ ॥ ੭ ॥ ਨਾਨਕ ਰਤਾ **ਸਚਿ ਨਾਇ** ਹਰਿ ਵੇਖੈ ਸਦਾ ਹਜੂਰੇ ॥ ਮ: ੫ ॥ ੧੩੩-੩ ॥ ਸਚੇ ਨਾਉ ਵਿਚ।

*ਅਤਿਰਿਕਤ ਉਦਾਹਰਣ:* ੩੬-੧੧, ੪੬-੩, ੮੭-੨, ੫੭-੧, ੫੭-੧੮, ੧੮੪-੧੦, ੨੯੨-੧੭, ੨੫-੯, ੬੧-੧੯, ੮੭-੨।

ਇਹ ਅੰਤਲਾ ਵਿਸ਼ੇਸ਼ ਉਦਾਹਰਣ ਕਿਉਂ: ਇਸ ਵਿਚ 'ਸਨਾਇ' ਸ਼ਬਦ ਵਰਤਿਆ ਹੈ; ਨਾਇ ਨੂੰ ਸਨਾਇ ਦਾ ਸੰਖੇਪ ਸਮਝਣਾ ਠੀਕ ਨਹੀਂ ਹੈ; ਜਿਵੇਂ ਭੁੱਲ ਹੈ।

- ਪੰਜਿ ਨਿਵਾਜਾ ਵਖਤ ਪੰਜਿ ਪੰਜਾ ਪੰਜੇ ਨਾਉ ॥ ਪਹਿਲਾ ਸਚੁ ਹਲਾਲ ਦੁਇ ਤੀਜਾ

ਖੈਰ ਖੁਦਾਇ ॥ ਚਉਥੀ ਨੀਅਤਿ ਰਾਸਿ ਮਨੁ ਪੰਜਵੀ ਸਿਫਤਿ ਸਨਾਇ ॥ ਕਰਣੀ ਕਲਮਾ ਆਖਿ ਕੈ ਤਾ ਮੁਸਲਮਾਣੁ ਸਦਾਇ ॥ ਨਾਨਕ ਜੇਤੇ ਕੂੜਿਆਰ ਕੂੜੈ ਕੂੜੀ ਪਾਇ ॥ ਮ: ੧ ॥ ੧੪੧-੩ ॥ ਅਰਥ: ਪੰਜ ਵੇਲੀਂ ਪੰਜ ਦੁਆਵਾਂ ਤੇ ਪੰਜਾਂ ਦੇ ਪੰਜ ਨਾਂ ਹਨ। ਸਾਡੇ ਲਈ ਪਹਿਲਾ (ਨਮਾਜ਼ ਦਾ ਵਕਤ) ਸਚ, ਦੂਸਰਾ ਹਲਾਲ, ਤੇ ਤੀਸਰਾ ਖ਼ੁਦਾਈ ਸਲਾਮਤ ਹੈ। ਚੌਥੀ (ਨਮਾਜ਼) ਮਨ ਦੀ (ਰਿਦੇ ਦੀ) ਰਾਸ਼ੀ ਨੀਅਤ ਹੈ ਤੇ ਪੰਜਵੀਂ ਸਿਫਤ ਸਾਲਾਹ ਵਿਚ ਹੈ। ਕਰਨਿਆਂ ਦਾ ਕਲਮਾ ਆਖ ਕੇ ਮੁਸਲਮਾਨ ਅਖਵਾ। ਹੇ ਨਾਨਕ ! ਜਿੰਨੇ ਕੂੜੇ ਹਨ, ਉਹ ਕੂੜ ਦੀ ਕੂੜੀ ਨੀਂਹ (ਬੁਨਿਆਦ) ਹਨ।

ਦੇਹਿ ਜਾਂ ਦੇਹਿ ਦੇਹਿ ਸ਼ਬਦ (ਸ਼ਬਦਾਂ) ਦੇ ਪ੍ਰਯੋਗ ਉੱਤੇ ਵਿਚਾਰ ਵਿਚ ਮਤ ਭੇਦ ਹੈ। ਦੇਹਿ ਸੰ: 'ਧਾਤੁ' 'ਦਾ' ਦਾ ਮੱਧਮ ਪੁਰਸ਼, ਇਕ ਵਚਨ, ਆਗਿਆਰਥ ਕ੍ਰਿਆ ਹੈ। ਇਹ ਤੱਤਸਮ ਰੂਪ ਹੈ। ਗੁਰਬਾਣੀ / ਪੁਰਾਣੀ ਪੰਜਾਬੀ ਵਿਚ ਇਹ ਰੂਪ ਮੱਧਮ ਪੁਰਖ, ਇਕ ਵਚਨ, ਵਰਤਮਾਨ (ਸੰਭਾਵ ਭਵਿੱਖਤ) ਤੇ ਆਗਿਆਰਥ (ਹੁਕਮੀ ਭਵਿੱਖਤ) ਦੋਹਾਂ ਕਾਲਾਂ ਲਈ ਵਰਤਿਆ ਜਾਂਦਾ ਹੈ। ਯਾਦ ਰਖਣਾ ਕਿ ਦੇਹਿ ਗੁਰਬਾਣੀ ਵਿਚ ਵਰਤਮਾਨ ਕਾਲ ਵਿਚ ਇਕ ਨਵਾਂ ਰੂਪ ਹੈ ਤੇ ਸੰਸਕ੍ਰਿਤ ਦਾ ਤਤਸਮ ਰੂਪ ਨਹੀਂ ਹੈ। ਇਹ ਸੰਜੋਗ ਹੀ ਹੈ ਕਿ ਇਕ ਸ਼ਬਦ (ਦੇ ਇਕੋ ਰੂਪ) ਤੋਂ ਦੋ ਕਾਲਾਂ ਦੇ ਅਰਥ ਬਣਦੇ ਹਨ। ਪਰ ਗੁਰਬਾਣੀ ਤੇ ਪੁਰਾਣੀ ਪੰਜਾਬੀ ਵਿਚ ਇਹ ਅਕਸਰ ਵਰਤਮਾਨ ਕਾਲ ਮੱਧਮ ਪੁਰਖ ਇਕ ਵਚਨ ਹੈ। ਹੇਠਾਂ ਮੋਟੇ ਸ਼ਬਦ ਆਗਿਆਰਥ ਹਨ ਤੇ ਨਿੱਚਲ ਰੇਖਾ ਸਹਿਤ ਵਰਤਮਾਨ ਬੋਧਕ ਹਨ। ਹੋ ਸਕਦਾ ਹੈ ਕਿ ਸੰਸਕ੍ਰਿਤ ਦੇ ਵਾਕਅੰਸ਼ ਤੇ ਪਦ ਜੋ ਲੋਕਾਂ ਲਈ ਸਾਧਾਰਨ ਸਨ ਉਹ ਪਰਚੱਲਿਤ ਰਹੇ।

- ਹਰਿ ਚਰਣ ਕਵਲ ਮਕਰੰਦ ਲੋਭਿਤ ਮਨੋ ਅਨਦਿਨੋ ਮੋਹਿ ਆਹੀ ਪਿਆਸਾ ॥ ਕ੍ਰਿਪਾ ਜਲੁ ਦੇਹਿ ਨਾਨਕ ਸਾਰਿੰਗ ਕਉ ਹੋਇ ਜਾ ਤੇ ਤੇਰੈ ਨਾਇ ਵਾਸਾ ॥ ੪ ॥ ਮ: ੧ ॥ ੧੩-੬ ॥
- ਅਮਲੁ ਕਰਿ ਧਰਤੀ ਬੀਜੁ ਸਬਦੋ ਕਰਿ ਸਚ ਕੀ ਆਬ ਨਿਤ ਦੇਹਿ ਪਾਣੀ ॥ ਹੋਇ ਕਿਰਸਾਣੁ ਈਮਾਨੁ ਜੰਮਾਇ ਲੈ ਭਿਸਤੁ ਦੋਜਕੁ ਮੂੜੇ ਏਵ ਜਾਣੀ ॥ ਮ: ੧ ॥ ੨੪-੧ ॥ ਦੇਹਿ ਆਗਿਆਰਥ ਕਾਲ ਹੈ।
- ਜਿਨੀ ਗੁਰਮੁਖਿ ਨਾਮੁ ਸਲਾਹਿਆ ਤਿਨਾ ਸਭ ਕੋ ਕਹੈ ਸਾਬਾਸਿ ॥ ਤਿਨ ਕੀ ਸੰਗਤਿ ਦੇਹਿ ਪ੍ਰਭ ਮੈ ਜਾਚਿਕ ਕੀ ਅਰਦਾਸਿ ॥ ਨਾਨਕ ਭਾਗ ਵਡੇ ਤਿਨਾ ਗੁਰਮੁਖਾ ਜਿਨ ਅੰਤਰਿ ਨਾਮੁ ਪਰਗਾਸਿ ॥ ੪ ॥ ਮ: ੪ ॥ ੪੨-੪ ॥
- ਕਰਿ ਕਿਰਪਾ ਮੇਰੇ ਦੀਨ ਦਇਆਲਾ ॥ ਜਾਚਿਕੁ ਜਾਚੈ ਸਾਧ ਰਵਾਲਾ ॥ ਦੇਹਿ ਦਾਨੁ ਨਾਨਕੁ ਜਨੁ ਮਾਗੈ ਸਦਾ ਸਦਾ ਹਰਿ ਧਿਆਈ ਜੀਉ ॥ ਮ: ੫ ॥ ੧੦੭-੧੬ ॥
- ਮਨ ਮੇਰੇ ਤਿਨ ਕੀ ਓਟ ਲੇਹਿ ॥ ਮਨੁ ਤਨੁ ਅਪਨਾ ਤਿਨ ਜਨ ਦੇਹਿ ॥ ਸੁਖਮਨੀ ॥ ਮ: ੫ ॥ ੨੯੬-੯ ॥ ਦੇਹਿ ਤੇ ਲੇਹਿ ਇੱਕੋ ਕ੍ਰਿਆ ਰੂਪ।
- ਜਾਚਕੁ ਮੰਗੈ ਦਾਨੁ ਦੇਹਿ ਪਿਆਰਿਆ ॥ ਦੇਵਣਹਾਰੁ ਦਾਤਾਰੁ ਮੈ ਨਿਤ ਚਿਤਾਰਿਆ ॥ ਮ: ੫ ॥ ੩੨੦-੩ ॥

- ਜੈਸਾ ਤੂੰ ਕਰਹਿ ਤੈਸਾ ਕੋ ਹੋਇ ॥ ਤੁਝ ਬਿਨੁ ਦੂਜਾ ਨਾਹੀ ਕੋਇ ॥ ਜੇਹੀ ਤੂੰ ਮਤਿ ਦੇਹਿ ਤੇਹੀ ਕੋ ਪਾਵੈ ॥ ਤੁਧੁ ਆਪੇ ਭਾਵੈ ਤਿਵੈ ਚਲਾਵੈ ॥ ਮ: ੧ ॥ ੩੫੧-੧੦ ॥ ਦੇਹਿ - ਦਿੰਦਾ ਹੈ ਜਾਂ ਦੇਵੇਂ।
- ਆਖਣ ਵਾਲਾ ਕਿਆ ਵੇਚਾਰਾ ॥ ਸਿਫਤੀ ਭਰੇ ਤੇਰੇ ਭੰਡਾਰਾ ॥ ਜਿਸੁ ਤੂ ਦੇਹਿ ਤਿਸੈ ਕਿਆ ਚਾਰਾ ॥ ਨਾਨਕ ਸਚੁ ਸਵਾਰਣਹਾਰਾ ॥ ਮ: ੧ ॥ ੯-੧੪ ॥
- ਤੂੰ ਕਰਤਾ ਸਚਿਆਰੁ ਮੈਡਾ ਸਾਂਈ ॥ ਜੋ ਤਉ ਭਾਵੈ ਸੋਈ ਥੀਸੀ ਜੋ ਤੂੰ ਦੇਹਿ ਸੋਈ ਹਉ ਪਾਈ ॥ ਮ: ੪ ॥ ੧੧-੧੪ ॥
- ਜੇਤਾ ਦੇਹਿ ਤੇਤਾ ਹਉ ਖਾਉ ॥ ਬਿਆ ਦਰੁ ਨਾਹੀ ਕੈ ਦਰਿ ਜਾਉ ॥ ਨਾਨਕੁ ਏਕ ਕਹੈ ਅਰਦਾਸਿ ॥ ਜੀਉ ਪਿੰਡੁ ਸਭੁ ਤੇਰੈ ਪਾਸਿ ॥ ਮ: ੧ ॥ ੨੫-੯ ॥
- ਆਪੇ ਹੀ ਪ੍ਰਭੁ ਦੇਹਿ ਮਤਿ ਹਰਿ ਨਾਮੁ ਧਿਆਈਐ ॥ ਵਡਭਾਗੀ ਸਤਿਗੁਰੁ ਮਿਲੈ ਮੁਖਿ ਅੰਮ੍ਰਿਤੁ ਪਾਈਐ ॥ ਮ: ੩ ॥ ੧੬੩-੧ ॥
- ਆਪਿ ਨ ਦੇਹਿ ਚੁਰੂ ਭਰਿ ਪਾਨੀ ॥ ਤਿਹ ਨਿੰਦਹਿ ਜਿਹ ਗੰਗਾ ਆਨੀ ॥ ਕਬੀਰ ॥ ੩੩੨-੫ ॥
- ਮਨ ਕਾ ਜੀਉ ਪਵਨਪਤਿ ਦੇਹੀ ਦੇਹੀ ਮਹਿ ਦੇਉ ਸਮਾਗਾ ॥ ਜੇ ਤੂ ਦੇਹਿ ਤ ਹਰਿ ਰਸੁ ਗਾਈ ਮਨੁ ਤ੍ਰਿਪਤੈ ਹਰਿ ਲਿਵ ਲਾਗਾ ॥ ਮ: ੧ ॥ ੫੯੮-੧੫ ॥ **ਅਰਥ**: ਮਨ ਦਾ ਜੀਵ, (ਤੂੰ) ਸਾਹਾਂ ਦਾ ਮਾਲਿਕ ਦੇਹਿਨ (ਸਰੀਰੀ), ਦੇਹ (ਸਰੀਰ) ਵਿਚ ਦੇਵਤਾ (ਹੋਕੇ) ਸਮਾ ਗਿਆ ਹੈਂ। ਜੇ ਤੂੰ ਦੇਵੇਂ ਉਹੀ ਮੈਂ ਹਰਿ ਦੇ ਰਸ ਗਾਵਾਂ। ਇਸ ਤਰ੍ਹਾਂ ਮੇਰਾ ਮਨ ਹਰਿ ਦੀ ਲਿਵ ਵਿਚ ਲਗ ਕੇ ਪ੍ਰਸੰਨ ਹੁੰਦਾ ਹੈ। **ਵਿਸੇਸ਼ ਟਿੱਪਣੀ**: ਇਹ ਉਪਰਲਾ ਪ੍ਰਯੋਗ ਬਹੁਤ ਮਜ਼ੇਦਾਰ/ਰਸਿਕ ਹੈ। ਇਸ ਵਿਚ ਪਹਿਲੇ 'ਦੇਹੀ' ਦਾ ਅਰਥ ਹੈ ਦੇਹ ਵਾਲਾ ਅਰਥ ਦੇਹਿਨ, ਦੂਸਰੇ 'ਦੇਹਿ' ਦਾ ਅਰਥ ਹੈ ਸਰੀਰ ਤੇ ਤੀਸਰੇ 'ਦੇਹਿ' ਦਾ ਅਰਥ ਹੈ ਤੂੰ ਦਿੰਦਾ ਹੈਂ।

ਅੱਗੇ ਕੁਝ ਉਦਾਹਰਣ ਹਨ ਜੋ ਆਗਿਆਰਥ ਕਾਲ ਲਈ ਹੋਰ ਸ਼ਬਦਾਂ, ਦੇਹੁ ਤੇ ਦੇਅਹੁ ਦਾ ਪ੍ਰਯੋਗ ਦਰਸਾਉਂਦੇ ਹਨ। ਇਨ੍ਹਾਂ ਵਿਚੋਂ ਦੇਹੁ ਆਗਿਆਰਥ ਲਈ ਵਰਤਿਆ ਜਾਂਦਾ ਹੈ। ਲਗਦਾ ਹੈ ਕਿ ਦੇਅਹੁ ਵਿਚ ਐੜਾ 'ਅ', ਪਦ ਨੂੰ ਲੰਬਾ ਕਰਨ ਲਈ ਵਾਧੂ ਲਾ ਦਿੱਤਾ ਹੈ; ਇੱਥੇ 'ਅ' ਮੁਕਤਾ ਕੰਨੇ ਦੀ ਅਰਧ ਮਾਤਰਾ ਬਰਾਬਰ ਹੈ।

- ਸੰਬਤਿ ਸਾਹਾ ਲਿਖਿਆ ਮਿਲਿ ਕਰਿ ਪਾਵਹੁ ਤੇਲੁ ॥ ਦੇਹੁ ਸਜਣ ਅਸੀਸੜੀਆ ਜਿਉ ਹੋਵੈ ਸਾਹਿਬ ਸਿਉ ਮੇਲੁ ॥ ਮ: ੧ ॥ ੧੨-੧੫; ੧੫੭-੧੨ ॥
- ਆਵਹੁ ਮਿਲਹੁ ਸਹੇਲੀਹੋ ਮੈ ਪਿਰੁ ਦੇਹੁ ਮਿਲਾਇ ॥ ਪੂਰੈ ਭਾਗਿ ਸਤਿਗੁਰੁ ਮਿਲੈ ਪਿਰੁ ਪਾਇਆ ਸਚਿ ਸਮਾਇ ॥ ਮ: ੩ ॥ ੩੮-੫ ॥
- ਤੇਰਿਆ ਭਗਤਾ ਭੁਖ ਸਦ ਤੇਰੀਆ ॥ ਹਰਿ ਲੋਚਾ ਪੂਰਨ ਮੇਰੀਆ ॥ ਦੇਹੁ ਦਰਸੁ ਸੁਖਦਾਤਿਆ ਮੈ ਗਲਿ ਵਿਚਿ ਲੈਹੁ ਮਿਲਾਇ ਜੀਉ ॥ ਮ: ੧ ॥ ੭੪-੬ ॥
- ਦੋਸੁ ਨ ਦੇਅਹੁ ਰਾਇ ਨੋ ਮਤਿ ਚਲੈ ਜਾਂ ਬੁਢਾ ਹੋਵੈ ॥ ਗਲਾਂ ਕਰੇ ਘਣੇਰੀਆ ਤਾਂ ਅੰਨ੍ਹੇ ਪਵਣਾ ਖਾਤੀ ਟੋਵੈ ॥ ਮ: ੧ ॥ ੧੪੧੨-੧੮ ॥

***ਵਿਚਾਰ:***

ਇਸ ਪਉੜੀ ਦੀਆਂ ਪਹਿਲੀਆਂ ਦੋ ਪੰਕਤੀਆਂ ਵਿਚ ਗੁਰੂ ਨਾਨਕ ਜੀ ੧ੴ ਦੀਆਂ ਅਧਿਕਤਰ ਖ਼ੂਬੀਆਂ ਦਰਸਾਉਂਦੇ ਹਨ। ਪਾਠਕ ਜੇ ਸੰਭਵ ਹੋਵੇ ਤਾਂ ਮੂਲ-ਸੂਤਰ ਦੇ ਨਾਲ ਇਹ ਸਾਰੀਆਂ ਸਿਫਤਾਂ ਨੂੰ ਇਕੱਤਰ ਕਰਕੇ ੧ੴ ਨੂੰ ਪਰਬੋਧਨ ਕਰਨ। ਪੰਕ. ੩, ੪ ਵਿਚ ਉਚਿਤ ਪ੍ਰਸ਼ਨ ਹਨ ਜੋ ਸ਼ਰਧਾਲੂਆਂ ਲਈ ਬਹੁਤ ਲਾਭਦਾਇਕ ਹਨ। ਕੋਈ ਵਿਧੀ ਨਹੀਂ ਉਸ ਨੂੰ ਖ਼ੁਸ਼ ਕਰਨ ਦੀ, ਸਿਰਫ਼ ਸਤਿਨਾਮ ਯਾਨੀ ਉਸ ਦੇ ਸੱਚੇ ਨਾਮ ਤੇ ਵਡਿਆਈ ਨੂੰ ਵੀਚਾਰ ਕੇ ਹੁਕਮ ਨੂੰ ਸਮਝਣ ਦਾ ਯਤਨ ਕਰੀਏ, ਇਹ ਉਪਦੇਸ਼ ਹੈ। ਪੰਕ. ੫ ਤੇ ੬ ਸਭ ਕੁਝ ਹੁਕਮ ਤੇ ਹਕੂਮਤ ਦੇ ਵੱਸ ਦਸਦੀਆਂ ਹਨ। ਸਮੁੱਚੇ ਭਾਵ: ਇਸ ਪਉੜੀ ਵਿਚ ਦੱਸਿਆ ਹੈ ਕਿ ਵਾਹਿਗੁਰੂ (੧ੴ) ਨਾਲ ਕਿਵੇਂ ਜੁੜ ਸਕਦੇ ਹਾਂ, ਉਸ ਦੀ ਅਸਤਿੱਤਵਾ ਨੂੰ ਸਮਝ ਸਕਦੇ ਹਾਂ ਤੇ ਲਾਭ ਉਠਾ ਸਕਦੇ ਹਾਂ; ਇਸ ਵਿਧੀ ਨਾਲ ਪਤਾ ਲਗ ਜਾਵੇਗਾ ਕਿ ੧ੴ ਕਿਸ ਕਿਸਮ ਦਾ ਸਚਿਆਰ ਹੈ। ੧ੴ ਨੇ ਸਾਰੀ ਲੋਕਾਈ ਨੂੰ ਏਨਾ ਕੁਝ ਦਿੱਤਾ ਹੈ ਕਿ ਹਿਸਾਬ ਨਹੀਂ। ਉਹ ਇਸ ਵਿਚੋਂ ਕੁਝ ਵੀ ਅਰਚਨਾ, ਪੂਜਾ ਆਦਿ ਨਹੀਂ ਚਾਹੁੰਦਾ। ਇਸ ਕਾਰਣ ਹੀ ਗੁਰੂ ਜੀ ਸਾਨੂੰ ਉਸ ਨੂੰ ਸਮਝਣ ਲਈ ਵੰਗਾਰਦੇ ਹਨ ਨਾ ਕਿ ਕਰਮਕਾਂਡਾਂ ਵਿਚ ਪੈਣ ਲਈ ਸੱਦਾ ਹੈ। ਸਿੱਖੀ ਗਿਆਨ ਰੌਚਕ ਹੈ। ਇਸ ਪਉੜੀ ਵਿਚ ਪੰਕ. ੧-੪ ਦਾ ਕੁਝ ਉੱਤਰ ਦਿੱਤਾ ਹੈ। ਅੱਗੇ ਪਉ. ੩੨ ਵਿਚ ਇਸ ਵਿਸ਼ੇ 'ਤੇ ਹੋਰ ਵਿਚਾਰ ਹੋਵੇਗੀ। ੪।

## ਪਉੜੀ ੫

**੧ਥਾਪਿਆ ਨ ਜਾਇ ਕੀਤਾ ਨ ਹੋਇ॥**
**੨ਆਪੇ ਆਪਿ ਨਿਰੰਜਨੁ ਸੋਇ॥**
**੩ਜਿਨਿ ਸੇਵਿਆ ਤਿਨਿ ਪਾਇਆ ਮਾਨੁ॥**
**੪ਨਾਨਕ ਗਾਵੀਐ ਗੁਣੀ ਨਿਧਾਨੁ॥**
**੫ਗਾਵੀਐ ਸੁਣੀਐ ਮਨਿ ਰਖੀਐ ਭਾਉ॥**
**੬ਦੁਖੁ ਪਰਹਰਿ ਸੁਖੁ ਘਰਿ ਲੈ ਜਾਇ॥**
**੭ਗੁਰਮੁਖਿ ਨਾਦੰ ਗੁਰਮੁਖਿ ਵੇਦੰ ਗੁਰਮੁਖਿ ਰਹਿਆ ਸਮਾਈ॥**
**੮ਗੁਰੁ ਈਸਰੁ ਗੁਰੁ ਗੋਰਖੁ ਬਰਮਾ ਗੁਰੁ ਪਾਰਬਤੀ ਮਾਈ॥**
**੯ਜੇ ਹਉ ਜਾਣਾ ਆਖਾ ਨਾਹੀ ਕਹਣਾ ਕਥਨੁ ਨ ਜਾਈ॥**
**੧੦ਗੁਰਾ ਇਕ ਦੇਹਿ ਬੁਝਾਈ॥**
**੧੧ਸਭਨਾ ਜੀਆ ਕਾ ਇਕੁ ਦਾਤਾ ਸੋ ਮੈ ਵਿਸਰਿ ਨ ਜਾਈ॥ ੫ ॥**

***ਅਰਥ:***

(ਨਿਰੰਜਨ) ਨਾ ਸਥਾਪਿਆ ਤੇ ਨਾ ਨਿਮਿਆ ਜਾ ਸਕਦਾ ਹੈ। ਉਹ ਖ਼ੁਦ ਬਖ਼ੁਦ ਅਤਿਮਾਇਆ ਨਿਰੰਜਨ (ਅਲਿਪਤ) ਹੈ। ਜਿਨ੍ਹਾਂ ਨੇ ਭਗਤੀ (ਸੇਵਾ) ਕੀਤੀ ਹੈ ਉਨ੍ਹਾਂ

ਨੇ ਮਾਣ (ਆਦਰ) ਪ੍ਰਾਪਤ ਕਰ ਲਿਆ ਹੈ। ਹੇ ਨਾਨਕ! ਆਉ ਗੁਣਾਂ ਦੇ ਨਿਧਾਨ ਨੂੰ ਸਾਲਾਹੀਏ (ਗਾਈਏ)। (ਫਿਰ) ਸਿਫਤਿ ਸਾਲਾਹ ਕਰੀਏ, ਨਾਲੇ ਸੁਣੀਏ ਤੇ ਮਨ ਵਿਚ (ਉਸਦਾ) ਪ੍ਰੇਮਭਾਵ ਵਸਾਈਏ (ਏਦਾਂ) ਦੁਖ ਕਲੇਸ਼ ਪਰ੍ਹਾਂ/ਦੂਰ ਸੁੱਟ/ਤਿਆਗ ਕੇ, ਖ਼ੁਸ਼ੀਆਂ (ਦੀ ਪੰਡ) ਦਿਲ (ਘਰ) ਵਿਚ ਵਸਾਕੇ ਲੈ ਜਾਈਏ। ਵੱਡਾ ਮੁਖਿ (ਵਾਹਿਗੁਰੂ) ਨਾਦ (ਤਰੰਗਾਂ, ਖ਼ੁਸ਼ੀ ਦੀਆਂ) ਹੈ ਵੇਦ ( ਗਿਆਨ) ਹੈ ਅਤੇ ਉਹ ਸਰਬ ਸਮਾਇਆ ਹੋਇਆ ਹੈ। (ਕੀ) ਸ਼ਿਵ ਪਰਮਾਤਮਾ! (ਕੀ) ਵਿਸ਼ਨੂ ਪਰਮਗੁਰੂ! (ਕੀ) ਬ੍ਰਹਮਾ ਵੱਡਾ ਸਾਹਿਬ! ਤੇ (ਕੀ) ਪਾਰਬਤੀ/ਲਕਸ਼ਮੀ ਮਾਇਆ ਹੈ! ਜੇ ਮੈਂ ਜਾਣਦਾ ਹੋਵਾਂ (ਤਾਂ ਕੀ) ਮੈਂ ਨਾ ਕਹਾਂ, (ਨਹੀਂ ਉਸ ਦੀ) ਕਹਾਣੀ ਵਰਨਣ ਨਹੀਂ ਕੀਤੀ ਜਾ ਸਕਦੀ। ਪਰ ਗੁਰੂ (ਵਾਹਿਗੁਰੂ) ਨੇ (ਮੈਨੂੰ) ਇਕ ਸੂਝ ਬੂੱਝ (ਇਸ ਬੁਝਾਰਤ ਦੀ ਤਫ਼ਸੀਰ) ਦਿੱਤੀ ਹੈ। ਉਹ ਹੈ ਕਿ ਸਭਨਾਂ ਜੀਆਂ ਦਾ ਇਕੁ ਦਾਤਾ ਹੈ; ਤੇ ਇਹ (ਤੱਥ) ਮੈਂ (ਕਿਤੇ) ਭੁਲ ਨ ਜਾਵਾਂ! ।੫।

## *ਵਿਕਲਪ ਅਰਥ:*

ਪੰਕ. ੧੧, ੧੨: ਹੇ ਵਾਹਿਗੁਰੂ (ਜੋ) ਸਿੱਖ ਮੈਨੂੰ (ਤੂੰ) ਦਿੱਤੀ ਹੈ ਉਹ ਹੈ ਕਿ 'ਸਭਨਾ ਜੀਆਂ ਦਾ ਇਕੁ ਦਾਤਾ ਹੈ' ਤੇ ਇਸ (ਤੱਥ) ਨੂੰ ਮੈਂ ਕਦੇ ਨਹੀਂ ਭੁਲਦਾ।

## *ਪਦ ਵਿਚਾਰ:*

**ਥਾਪਿਆ** - ਬੈਠਾਇਆ, ਕਾਇਮ ਕੀਤਾ, ਨਿਯੁਕਤ ਕੀਤਾ, ਸਥਾਪਿਤ ਕੀਤਾ; ਪੰਕ. ੧ ਦਾ ਭਾਵ ਹੈ ੧ੳ (ਅਕਾਲ ਮੂਰਤਿ) ਮੂਰਤੀਮਾਨ ਨਹੀਂ ਕੀਤਾ ਜਾ ਸਕਦਾ। **ਕੀਤਾ** - ਕਰਿਆ, ਰਚਿਆ, ਬਣਾਇਆ, ਨਿੱਮਿਆ, ਸਿਰਜਨ **ਕੀਤਾ**, ਕੀਆ। **ਸੇਵਿਆ**- ਮਨ ਵਿਚ ਬਿਠਾਣਾ; ਅਸਲ ਵਿਚ ਹੁਕਮ ਨੂੰ ਮੰਨਣਾ, ਹੁਕਮ ਵਿਚ ਰੀਝਣਾ/ਰਹਿਣਾ, ਹੁਕਮ ਨੂੰ ਸਮਝਣਾ ਆਦਿ ਵਾਹਿਗੁਰੂ ਨੂੰ ਸੇਵਨ ਕਰਨਾ ਹੈ; ਸੰ. ਧਾਤੁ ਸੇਵ੍ ਤੋਂ ਭੂਤ ਕਾਲ, ਸੇਵਾ ਕਰਨ ਦੇ ਬਹੁਤ ਅਰਥ ਹਨ: ੧. ਖ਼ਿਦਮਤ ਕਰਨਾ, ਸੇਵਾ ਵਿਚ ਖੜੇ ਰਹਿਣਾ, ਆਦਰ ਕਰਨਾ, ਹੁਕਮ ਮੰਨਣਾ, ਯਾਦ ਰਖਣਾ; ਭਾਵ: "they also serve who stand and wait" ਅਰਥ: ਜਿਹੜੇ ਖੜੇ ਇੰਤਜ਼ਾਰ ਕਰਦੇ ਹਨ ਉਹ ਵੀ ਸੇਵਾ ਕਰਦੇ ਹਨ। ੨. ਉਪਭੋਗ ਵਿਚ ਲਿਅਉਣਾ, ਉਪਭੋਗ ਕਰਨਾ, ੩. ਸਰੀਰ ਲਈ ਸੁਖ ਉਪਭੋਗ ਕਰਨਾ, ੪. ਪੀਛਾ ਕਰਨਾ, ਅਨੁਸਰਨ ਕਰਨਾ, ੫. ਅਨੁਰਾਗ ਕਰਨਾ, ੬. ਰਹਿਣਾ, ਬਾਰ ਬਾਰ ਆਉਣਾ ਜਾਣਾ, ਆਸ਼੍ਰਿਤ ਹੋਣਾ, ੭. ਪਹਿਰਾ ਦੇਣਾ, ਰੱਖਿਆ ਕਰਨਾ, ਆਦਿ ਆਦਿ। **ਨਿਰੰਜਨ** - ਨਿਰ੍ + ਅੰਜਨ, ਅਲਿਪਤ, ਮਾਇਆ ਵਿਚ ਨ ਵੇੜ੍ਹਿਆ ਹੋਇਆ। **ਗੁਣੀ** ਅਧਿ.- ਗੁਣਾਂ ਵਿਚ, ਗੁਣਾਂ ਵਾਲਾ। **ਨਿਧਾਨੁ** - ਆਧਾਰ, ਆਸ਼ਾ ਜਿਵੇਂ ਮਹਾਸ਼ਾ ਵਿਚ, ਆਸਰਾ; ਨਿਧਿ, ਨਿਧਾਨ, ਖ਼ਜ਼ਾਨਾ। **ਗੁਣੀ ਨਿਧਾਨੁ** - ਗੁਣਾਂ ਸਹਿਤ (ਸੰਪੂਰਣ) ਨਿਧਾਨ; ਉਹ ਖ਼ੁਦ ਨਿਰੰਜਨ ਹੈ ਪਰ ਗੁਣਾਂ ਵਿਚ/ਦਾ ਨਿਧਾਨ ਹੈ। **ਪਰਹਰਿ** - ਛੱਡ ਕੇ, ਤਿਆਗ ਕੇ, ਪਰੇ ਸੁਟ ਕੇ। **ਗੁਰਮੁਖਿ** - ਗੁਰ + ਮੁਖਿ = ਵੱਡਾ ਮੁਖੀਆ, ਵਡੇਰਾ, ਬਜ਼ੁਰਗ ਮੁਖਿ, ਗੁਰੂ ਪਰਧਾਨ, ਵਾਹਿਗੁਰੂ। **ਨਾਦੰ** - ਸੰਗੀਤ, ਸੰਗੀਤ ਦੀ ਧੁਨੀ, ਬਾਣੀ, ਸੰਗੀਤ ਦੀਆਂ ਤਰੰਗਾਂ/ਲਹਿਰਾਂ, ਨਾਦ ਦਾ ਸ੍ਰਿਸ਼ਟਾ। **ਵੇਦੰ** - ਸਭ ਗਿਆਨ ਤੇ ਵਿੱਦਿਆ, ਗਿਆਨ ਦਾ ਸੋਮਾ। **ਪੰਕ.** ੮: ਗੁਰੁ ਈਸਰੁ ਗੁਰੁ ਗੋਰਖੁ

ਬਰਮਾ ਗੁਰੁ ਪਾਰਬਤੀ ਮਾਈ ਸਭ ਵਾਹਿਗੁਰੂ ਦੀਆਂ ਉਪਾਧੀਆਂ ਹਨ; ਗੁਰੂ ਦਾ ਅਰਥ ਹੈ ਵੱਡਾ ਯਾਨੀ ਵਾਹਿਗੁਰੂ, ਸੋ ਵਾਹਿਗੁਰੂ ਹੀ ਈਸ਼ਰ, ਗੋਰਖ, ਬਰਮਾ ਤੇ ਪਾਰਬਤੀ ਹੈ; ਇਸ ਤੋਂ ਇਲਾਵਾ ਪ੍ਰਸ਼ਨ ਜਾਂ ਵਿਸਮਿਕ ਹੋ ਸਕਦਾ ਹੈ, ਪਰ ਤਾਤਪਰਜ ਨਹੀਂ ਬਦਲਣਾ ਚਾਹੀਦਾ। **ਗੁਰੁਈਸਰੁ**- ਵੱਡਾ ਈਸਰ, ਪਰਮੇਸਰ। **ਗੁਰੁਗੋਰਖੁ** - ਪਰਮ ਗੋ (ਧਰਤਿ) ਪਾਲਿਕ, ਗੋਪਾਲ। **ਬਰਮਾਗੁਰੁ** = ਗੁਰੂਬਰਮਾ - ਸਿਰਜਨਹਾਰ, ਸ੍ਰਿਸ਼ਟਾ। **ਪਾਰਬਤੀ**- ਸ਼ਿਵਾਣੀ। ਮਾਈ - ਲਕਸ਼ਮੀ, ਮਾਇਆ ਯਾਨੀ ਜੜ ਪ੍ਰਾਕ੍ਰਿਤਿ, ਤੁਲਨਾ 'ਅਸੁਲੂ ਇਕ ਧਾਤੁ'। **ਗੁਰਾ** - ਹੇ ਗੁਰੂ, ਹੇ ਵਾਹਿਗੁਰੂ, ਹੇ ਵਡੇਰੇ; ਗੁਰਾਂ ਨੇ ਵੀ ਅਰਥ ਬਣਦੇ ਹਨ। **ਆਖਾ** - ਮੈਂ ਕਹਾਂ। **ਦੇਹਿ**- ਦਿੱਤੀ ਹੈ, ਦੇ (ਦੇਹੁ), ਦੇਖੋ ਵਿਚਾਰ/ਪਉ. ੪। **ਬੁਝਾਈ**- ਸੂਝ-ਬੂਝ, ਬੁਝਾਰਤ ਦੀ ਤਫਸੀਰ, ਰਹੱਸ ਦਾ ਭੇਦ।

***ਵਿਚਾਰ:***

ਪਹਿਲੀ ਗੱਲ ਹੈ ਕਿ ਨਿਰੰਜਣ ਦੀ ਮੂਰਤੀ ਜਾਂ ਬੁਤ ਸਥਾਪਿਤ ਨਹੀਂ ਕੀਤਾ ਜਾ ਸਕਦਾ। ਕਾਰਣ ਹੈ ਕਿ ਉਹ ਅਕਾਲ ਮੂਰਤਿ ਹੈ। ਕੌਣ ਜਾਣੇ ਕਿ ਕਿਸ ਸ਼ਕਲ ਦੀ ਮੂਰਤੀ ਬਣਾਈ ਜਾਵੇ। ਫਿਰ ਉਸ ਨੂੰ ਕੌਣ ਸਿਰਜਨ ਕਰ ਸਕਦਾ ਹੈ; ਉਹ ਖ਼ੁਦ ਕੇਵਲ ਸਿਰਜਨਹਾਰ ਹੈ। ਨਿਰੰਜਨੁ ਉਪਾਧੀ ਜਾਂ ਨਾਂ ਮੂਲ-ਤੱਤ ਦੀ ਪਰਿਭਾਸ਼ਾ ਨਾਲ ਸੰਗਤ ਹੈ।

ਇਸ ਪਉੜੀ ਵਿਚ ਸੇਵਿਆ, ਗਾਵੀਐ, ਸੁਣੀਐ, ਮਨਿ ਰਖੀਐ ਭਾਉ, ਪਦ/ ਵਾਕਅੰਸ਼ ਆਏ ਹਨ। ਇਨ੍ਹਾਂ 'ਤੇ ਪਉੜੀ ੧੫ ਵਿਚ ਫਿਰ ਵਿਚਾਰ ਕੀਤੀ ਜਾਵੇਗੀ। ਇਹ ਸਾਰੇ ਪਦ ਅੱਛੀ ਤਰ੍ਹਾਂ ਸਿੱਖ ਲੈਣੇ ਚਾਹੀਦੇ ਹਨ।

ਇਸ ਪਉੜੀ ਵਿਚ ਪੰਕ. ੭ ਤੋਂ ਇਕ ਅਦਭੁੱਤ ਬਿਆਨ ਅਰੰਭ ਹੈ ਕਿ ਵਾਹਿਗੁਰੂ ਸ਼ਬਦ ਨਾਦ (ਬਾਣੀ / ਸੰਗੀਤ ਦੀਆਂ ਲਹਿਰਾਂ) ਅਤੇ ਗਿਆਨ (ਵਿੱਦਿਆ/ ਵਿਚਾਰ) ਆਦਿ ਸਭ ਕੁਝ ਹੈ ਅਤੇ ਵਾਹਿਗੁਰੂ ਵਿਆਪਕ ਹੈ। ਪੰਕ. ੮ ਦਾ ਭਾਵ ਹੈ ਕਿ ਵਾਹਿਗੁਰੂ (ਹੀ) ਈਸ਼ਰ (ਸ਼ਿਵ), ਗੋਰਖ (ਵਿਸ਼ਨੂੰ), ਬ੍ਰਹਮਾ, ਪਾਰਬਤੀ (ਸ਼ਿਵਾਣੀ) ਅਤੇ ਮਾਇਆ (ਲਕਸ਼ਮੀ/ਪ੍ਰਕ੍ਰਿਤਿ) ਹੈ ਪਰ ਲਿਖਤ ਵਿਚ ਇਹ ਪੰਕਤੀ ਵਿਸਮਾਦ ਭਾਵ ਵਿਚ ਹੈ। ਕੁਝ ਲੇਖਕ ਇਸ ਨੂੰ ਪ੍ਰਸ਼ਨ ਅਨੁਭਵ ਕਰਦੇ ਹਨ। ਬਹੁਤ ਸਾਰੇ ਪਾਠ ਕਰਨ ਵਾਲੇ ਸ਼ਿਵਾਦਿ ਨੂੰ ਮੰਨਣ ਦਾ ਬਿਆਨ ਸਮਝਦੇ ਹਨ। ਇਹ ਸਭ ਦੁਰਸਤ ਨਹੀਂ ਹੈ।

ਫਿਰ ਪੰਕਤੀ ੯ ਵਿਚ ਇਨਸਾਨੀ ਨਿਰਬਲਤਾ ਵੱਲ ਸੰਕੇਤ ਕਰਦੇ ਹੋਏ ਦਸਦੇ ਹਨ ਕਿ 'ਜੇ ਮੈਨੂੰ (ਨਾਨਕ ਨੂੰ) ੧ੴ ਬਾਰੇ ਸਭ ਕੁਝ ਮਾਲੂਮ ਹੋਵੇ (ਤਾਂ) ਕੀ ਮੈਂ ਨਾ ਕਹਾਂ ? ਪਰ ਕਥਨ ਕਰਨਾ ਸੰਭਵ ਨਹੀਂ ! (ਮੇਰੇ) ਵਾਹਿਗੁਰੂ ਨੇ ਇਸ ਬੁਝਾਰਤ ਦੀ ਇਕ ਸੋਝੀ (ਬੋਝੀ) ਦਿੱਤੀ ਹੈ। ਆਖ਼ਰੀ ਸਤਰ ਵਿਚ ਇਹ ਰਹੱਸ ਕਹਿ ਦਿੱਤੀ ਹੈ ਕਿ 'ਸਭਨਾਂ ਜੀਵਾਂ ਦਾ ਇੱਕੋ ਦਾਤਾ ਹੈ' ਜੋ ਤੱਥ ਕਦੇ ਭੁਲਣ ਜੋਗ ਨਹੀਂ ਹੈ। ਸੋ ਇਹ ਦਰਸਾਇਆ ਹੈ ਕਿ ਪਰਮਾਤਮਾ ਸਭ ਲਈ ਸਭ ਕੁਝ ਹੈ। ਪੰਕ. ੭ ਤੇ ੮ ਦਾ ਪ੍ਰਸਤਾਵ ਪਉ. ੩੦ ਵਿਚ ਫੇਰ ਵਿਚਾਰਿਆ ਜਾਵੇਗਾ। ਪਉ. ੫ ਪੰਕ. ੧੦, ੧੧ ਤੇ ਪਉ. ੬, ਪੰਕ. ੪, ੫, ਇਕ ਬੁਝਾਰਤ ਮਿਥੀ ਜਾ ਸਕਦੀ ਹੈ ਜਿਸ ਨੂੰ ਬੁਝਣਾ ਤੇ ਇਸ ਤੋਂ ਸੂਝ ਲੈਣੀ ਸਾਡੇ ਲਈ ਉਦੇਸ਼ ਤੇ ਚਣੌਤੀ ਹੈ। ਪੰਕ. ੭-੧੧ ਵਿਚ ਮੇਲ ਜੋੜ ਇਸ ਰੂਪ ਵਿਚ ਹੈ:

ਪੰਕ. ੭-੮ ਦਾ ਵਿਸਮਿਕ ਪ੍ਰਸਤਾਵ ਰੱਖਕੇ ਪੰਕ. ੯ ਵਿਚ ਕਹਿੰਦੇ ਹਨ ਕਿ ਜੇ ਮੈਂ ਜਾਣਦਾ ਹੋਵਾਂ ਤਾਂ ਕੀ ਮੈਂ ਕਹਾਂ ਨਾ; ਨਹੀਂ, ਕਹਿਣਾ ਮੁਸ਼ਕਿਲ ਹੈ। ਫਿਰ ਪੰਕ. ੧੦-੧੧ ਵਿਚ ਕਿਹਾ ਹੈ ਕਿ ਗੁਰਾਂ (ਵਾਹਿਗੁਰੂ ਨੇ) ਇਕ ਸੂਝ ਦਿੱਤੀ ਹੈ ਤੇ ਉਹ ਹੈ ਕਿ ਸਾਰੇ ਜੀਵਾਂ ਦਾ ਇੱਕੋ ਦਾਤਾ ਹੈ ਤੇ ਇਹ ਸੂਝ ਮੈਨੂੰ ਭੁਲਦੀ ਨਹੀਂ।

ਇਸ ਪਉੜੀ ਦੁਆਰਾ ਦਸਕੇ ਕਿ ਨਿਰੰਜਨ ਕੀ ਤੇ ਕੌਣ ਹੈ, ਨਿਰੰਜਨ ਦੀ ਮਹੱਤਤਾ ਉੱਤੇ ਜ਼ੋਰ ਦਿੰਦਿਆਂ ੧ੳ ਨੂੰ ਗੁਰੂ ਕਿਹਾ ਹੈ; ਗੁਰੂ ਵੱਡਾ ਵਡੇਰਾ ਹੈ ਉਹ ਮੁਖਿ ਹੈ ਵਾਹਿਗੁਰੂ ਹੈ। ਇਹ ਗੱਲ ਭੁਲੱਣ ਵਾਲੀ ਨਹੀਂ। ਬਾਣੀ ਵਿਚ ਗੁਰ ਤੇ ਗੁਰੂ ਪਦ ਜੁੜਤ ਜਾਂ ਇਕੇਕੇ ਪਰਮਾਤਮਾ ਵਾਸਤੇ ਵਰਤੇ ਗਏ ਹਨ। ਅਜੋਕੀ ਪੰਜਾਬੀ ਵਿਚ ਅਤੇ ਬਾਣੀ ਦੀ ਭਾਸ਼ਾ ਵਿਚ ਵਾਕਧਾਰਾ ਤੇ ਮੁਹਾਵਰੇ ਦਾ ਬਹੁਤ ਫ਼ਰਕ ਹੈ। ਅੱਜਕੱਲ੍ਹ ਗੁਰੂ ਪ੍ਰਯੋਗ ਵਿਚ ਜ਼ਿਆਦਾ ਹੈ ਤੇ ਇਸ ਦੇ ਅਰਥ ਵੀ ਸਿਖਾਇਕ ਦੇ ਹਨ; ਵਾਹਿਗੁਰੂ ਵਿਚ ਗੁਰੂ ਦੇ ਅਰਥ ਪਰਮਾਤਮਾ ਲਏ ਜਾਂਦੇ ਹਨ। ਗੁਰ - ਵੱਡਾ ਤੇ ਮੁਖਿ - ਪਰਧਾਨ, ਮਿਲ ਕੇ ਵੱਡਾ ਪਰਧਾਨ ਭਾਵ ਵਾਹਿਗੁਰੂ ਅਰਥ ਹੁੰਦੇ ਹਨ। ਇਸ ਪਉੜੀ ਦੀ ਇਹ ਇਕ ਅਤਿਰਿਕਤ ਵਡਿਆਈ ਹੈ ਕਿ ਗੁਰ/ਗੁਰੂ ਪਦ ਤੇ ਗੁਰ/ਗੁਰੂ ਨਾਲ ਸਮਸਤ ਤੇ ਸੰਧੀ ਵਾਲੇ ਪਦ ਕੀ ਦਰਸਾਉਂਦੇ ਹਨ। ਥੱਲੇ ਗੁਰਮੁਖਿ ਦੇ ਕੁਝ ਪ੍ਰਯੋਗ, ਅਰਥ ਸਿੱਧ ਕਰਨ ਲਈ ਦਿੱਤੇ ਜਾਂਦੇ ਹਨ।

- ਸਭ ਤੇਰੀ ਤੂੰ ਸਭਨੀ ਧਿਆਇਆ ॥ ਜਿਸ ਨੋ ਕ੍ਰਿਪਾ ਕਰਹਿ ਤਿਨਿ ਨਾਮ ਰਤਨੁ ਪਾਇਆ ॥ **ਗੁਰਮੁਖਿ** ਲਾਧਾ **ਮਨਮੁਖਿ** ਗਵਾਇਆ ॥ ਤੁਧੁ ਆਪਿ ਵਿਛੋੜਿਆ ਆਪਿ ਮਿਲਾਇਆ ॥ ਮ: ੪ ॥ ੧੧-੧੫ ॥ ਗੁਰਮੁਖਿ ਨੇ ਲੱਭਿਆ ਤੇ ਮਨਮੁਖਿ ਨੇ ਗਵਾਇਆ।
- ਤੂ ਆਪੇ ਕਰਤਾ ਤੇਰਾ ਕੀਆ ਸਭੁ ਹੋਇ ॥ ਤੁਧੁ ਬਿਨੁ ਦੂਜਾ ਅਵਰੁ ਨ ਕੋਇ ॥ ਤੂ ਕਰਿ ਕਰਿ ਵੇਖਹਿ ਜਾਣਹਿ ਸੋਇ ॥ ਜਨ ਨਾਨਕ **ਗੁਰਮੁਖਿ** ਪਰਗਟੁ ਹੋਇ ॥ ਮ: ੧ ॥ ੧੨-੧ ॥ ਹੇ ਵਿਚਾਰੇ ਨਾਨਕ, (ਇਸ ਤਰ੍ਹਾਂ) ਗੁਰਮੁਖਿ (ਵਾਹਿਗੁਰ) ਪ੍ਰਗਟ ਹੁੰਦਾ ਹੈ।
- ਮੇਰੇ ਠਾਕੁਰ ਪੂਰੈ ਤਖਤਿ ਅਡੋਲੁ ॥ **ਗੁਰਮੁਖਿ** ਪੂਰਾ ਜੇ ਕਰੇ ਪਾਈਐ ਸਾਚੁ ਅਤੋਲੁ ॥ ੧ ॥ ਰਹਾਉ। ਮ: ੧ ॥ ੧੭-੧੧ ॥ ਮੇਰੇ ਪੂਰੇ ਠਾਕੁਰ ਤਖ਼ਤ ਉੱਤੇ ਅਡੋਲ ਹਨ, ਪੂਰਾ ਗੁਰਮੁਖਿ (ਵਾਹਿਗੁਰ) ਜੋ ਕਰਦਾ ਹੈ ਉਹ ਸੱਚ ਤੇ ਅਤੋਲ (ਪਾਈਦਾ) ਹੈ।
- ਮਨ ਰੇ ਸਚੁ ਮਿਲੈ ਭਉ ਜਾਇ ॥ ਭੈ ਬਿਨੁ ਨਿਰਭਉ ਕਿਉ ਥੀਐ **ਗੁਰਮੁਖਿ** ਸਬਦਿ ਸਮਾਇ ॥ ਮ: ੧ ॥ ੧੮-੫ ॥ ਹੇ ਮਨਾ, ਸੱਚ/ਸੱਚਾ ਮਿਲਣ ਤੇ ਭਉ ਦੂਰ ਹੁੰਦਾ ਹੈ। ਨਿਰਭਉ (ਵਾਹਿਗੁਰ) ਭੈ ਬਿਨ ਕਿੱਦਾਂ (ਕਿਵੇਂ) ਮਿਲੇ? ਗੁਰਮੁਖਿ (ਵਾਹਿਗੁਰ) ਹੁਕਮ (ਸਬਦ) ਵਿਚ ਵਿਆਪਿਕ ਹੁੰਦਾ ਹੈ।
- **ਗੁਰਮੁਖਿ** ਵਸਤੁ ਵੇਸਾਹੀਐ ਸਚੁ ਵਖਰੁ ਸਚੁ ਰਾਸਿ ॥ ਜਿਨੀ ਸਚੁ ਵਣੰਜਿਆ ਗੁਰ ਪੂਰੇ ਸਾਬਾਸਿ ॥ ਨਾਨਕ ਵਸਤੁ ਪਛਾਣਸੀ ਸਚੁ ਸਉਦਾ ਜਿਸੁ ਪਾਸਿ ॥ ਮ: ੧ ॥ ੧੮-੯ ॥ ਗੁਰਮੁਖਿ ਪਦਾਰਥ ਦਾ ਵਿਹਾਰ ਸੱਚੇ ਸੌਦੇ ਦੀ ਸੱਚੀ ਰਾਸ਼ੀ ਹੈ।

ਜਿਨ੍ਹਾਂ ਨੇ ਸੱਚਾ ਸੌਦਾ ਕੀਤਾ ਹੈ ਉਹ ਪੂਰੇ ਗੁਰ ਦੀ ਸ਼ਾਬਾਸ਼ ਵਿਚ ਹਨ। ਹੇ ਨਾਨਕ ! ਜਿਸ ਕੋਲ ਸੱਚੇ ਸੌਦੇ ਦਾ ਪਦਾਰਥ ਹੈ ਉਹ ਪਛਾਣ ਲਵੇਗਾ। ਗੁਰਮੁਖਿ ਵਸਤੁ - ਵਾਹਿਗੁਰੂ ਸੰਪਰਕਿਤ ਨਾਮ ਪਦਾਰਥ, ਸੱਚ ਆਦਿ ਪਦਾਰਥ।

- ਮਨ ਰੇ ਸਬਦਿ ਤਰਹੁ ਚਿਤੁ ਲਾਇ ॥ ਜਿਨਿ **ਗੁਰਮੁਖਿ** ਨਾਮੁ ਨ ਬੂਝਿਆ ਮਰਿ ਜਨਮੈ ਆਵੈ ਜਾਇ ॥ ਮ: ੧ ॥ ੧੯-੧੫ ॥ ਜਿਨ ਗੁਰਮੁਖਿ ਦਾ ਨਾਉ ਨਹੀਂ ਸਮਝਿਆ ਉਹ ਮਰ ਕੇ ਜੰਮਦੇ ਹਨ ਅਤੇ ਆਵਾਗਵਣ ਵਿਚ ਰਹਿੰਦੇ ਹਨ। ਆਵੈ ਜਾਇ - ਆਉਂਦੇ ਜਾਂਦੇ ਹਨ ਭਾਵ ਆਵਾਗਵਣ ਵਿਚ ਹਨ।
- ਸਾਹਿ ਸਾਹਿ ਤੁਝੁ ਸੰਮਲਾ ਕਦੇ ਨ ਵਿਸਾਰੇਉ ॥ ਜਿਉ ਜਿਉ ਸਾਹਬੁ ਮਨਿ ਵਸੈ **ਗੁਰਮੁਖਿ** ਅੰਮ੍ਰਿਤੁ ਪੇਉ ॥ ਮਨੁ ਤਨੁ ਤੇਰਾ ਤੂ ਧਣੀ ਗਰਬੁ ਨਿਵਾਰਿ ਸਮੇਉ ॥ ਮ: ੧ ॥ ੨੦-੬ ॥ ਦਮ-ਬ-ਦਮ ਤੈਨੂੰ ਯਾਦ ਰੱਖਾਂ, ਕਦੇ ਨਾਂ ਭੁੱਲਾਂ; ਫਿਰ ਜਿਵੇਂ-ਜਿਵੇਂ ਮਾਲਿਕ ਮਨ ਵਿਚ ਵੱਸੇ ਤਿਵੇਂ-ਤਿਵੇਂ ਮੈਂ ਪਰਮਾਤਮਾ ਰੂਪੀ ਅੰਮ੍ਰਿਤ ਪਦਾਰਥ ਛਕਾਂ। ਇਹ ਤਨ ਮਨ ਤੇਰਾ ਹੈ, ਤੂੰ ਮਾਲਿਕ ਹੈਂ, ਮੈਂ ਹੰਕਾਰ ਤਿਆਗ ਕੇ ਤੇਰੇ ਵਿਚ ਸਮਾਵਾਂ/ਸਮਾ ਜਾਵਾਂ।
- ਲਖ ਸਿਆਣਪ ਜੇ ਕਰੀ ਲਖ ਸਿਉ ਪ੍ਰੀਤਿ ਮਿਲਾਪੁ ॥ ਬਿਨੁ ਸੰਗਤਿ ਸਾਧ ਨ ਧ੍ਰਾਪੀਆ ਬਿਨੁ ਨਾਵੈ ਦੂਖ ਸੰਤਾਪੁ ॥ ਹਰਿ ਜਪਿ ਜੀਅਰੇ ਛੁਟੀਐ **ਗੁਰਮੁਖਿ** ਚੀਨੈ ਆਪੁ ॥ਮ: ੧ ॥ ੨੦-੧੪ ॥ ਹੇ ਆਤਮਾ, ਹਰਿ ਨੂੰ ਜਪ ਕੇ ਰਿਹਾਈ ਹੁੰਦੀ ਹੈ; ਇਸ ਤਰ੍ਹਾਂ ਪਰਮਾਤਮਾ ਆਪ ਪਹਿਚਾਣਦਾ ਹੈ।
- ਜੀਅਰੇ ਰਾਮ ਜਪਤ ਮਨੁ ਮਾਨੁ ॥ ਅੰਤਰਿ ਲਾਗੀ ਜਲਿ ਬੁਝੀ ਪਾਇਆ **ਗੁਰਮੁਖਿ** ਗਿਆਨੁ ॥ ਮ: ੧ ॥ ੨੦-੧੯ ॥ ਹੇ ਜਿੰਦੇ ! ਵਾਹਿਗੁਰੂ ਨੂੰ ਜਪਦੇ ਹੋਏ, ਮਨ ਮਾਣੋ (ਭੋਗੋ)। ਜਦ ਅੰਦਰਲੀ ਲੱਗੀ ਜਲ ਕੇ ਬੁਝ ਗਈ ਤਦ ਵਾਹਿਗੁਰੂ ਦਾ ਗਿਆਨ ਪਾਲਿਆ।
- ਦੇਖਾ ਦੇਖੀ ਸਭ ਕਰੇ **ਮਨਮੁਖਿ** ਬੂਝ ਨ ਪਾਇ ॥ ਜਿਨ **ਗੁਰਮੁਖਿ** ਹਿਰਦਾ ਸੁਧੁ ਹੈ ਸੇਵ ਪਈ ਤਿਨ ਥਾਇ ॥ ਮ: ੩ ॥ ੨੮-੩ ॥ ਦੇਖ ਭਾਲ ਸਭ ਕਰਦਾ ਹੈ ਪਰ ਮਨਮੁਖਿ ਬੁਝ ਨਹੀਂ ਸਕਦਾ। ਜਿਨ੍ਹਾਂ ਗੁਰਮੁਖਾਂ ਦਾ ਹਿਰਦਾ ਸ਼ੁੱਧ ਹੈ ਉਨ੍ਹਾ ਦੀ ਘਾਲ ਥਾਂ ਸਿਰ ਪੈਂਦੀ ਹੈ (ਕਾਮਯਾਬੀ ਹੈ)।
- ਮੇਰੇ ਮਨ ਤਜਿ ਨਿੰਦਾ ਹਉਮੈ ਅਹੰਕਾਰੁ ॥ ਹਰਿ ਜੀਉ ਸਦਾ ਧਿਆਇ ਤੂ **ਗੁਰਮੁਖਿ** ਏਕੰਕਾਰੁ ॥ ਮ: ੩ ॥ ੩੦-੧ ॥ ਹਰਿ ਜੀ ਨੂੰ ਤੂੰ ਸਦਾ ਧਿਆ, ਉਹ ਏਕੰਕਾਰ ਗੁਰਮੁਖਿ (ਵੱਡਾ ਸਾਹਿਬ) ਹੈ।

ਆਖ਼ਰੀ ਦੋ ਪੰਕਤੀਆਂ ੧੦, ੧੧ ਜਿਵੇਂ ਉੱਤੇ ਕਿਹਾ ਹੈ ਇਕ ਬੜੀ ਪਿਆਰੀ ਤੇ ਨਿੱਕੀ ਅਰਦਾਸ ਮਾਤਰ ਵੀ ਲਗਦੀਆਂ ਹਨ। ਹਰ ਸਿੱਖ ਸਜਣ ਨੂੰ ਉਚਾਰਨੀ ਤੇ ਘੋਖਣੀ ਚਾਹੀਦੀ ਹੈ। ਪਰ ਬਹੁਤ ਸਜਣ ਇਸ ਨੂੰ ਹੋਰ ਤਰ੍ਹਾਂ ਬੁਝਦੇ ਹਨ। ਨਵੇਂ ਅਨੁਵਾਦ ਦੇ ਸੁਧਾਰ ਲਈ ਕੁਝ ਉਦਾਹਰਣ ਹਨ। ਵਿਚਾਰੋ !

- ਜੋ ਹਰਿ ਮਤਿ ਦੇਇ ਸਾ ਊਪਜੈ ਹੋਰ ਮਤਿ ਨ ਕਾਈ ਰਾਮ ॥ ਅੰਤਰਿ ਬਾਹਰਿ

ਏਕੁ ਤੂ ਆਪੇ ਦੇਹਿ ਬੁਝਾਈ ਰਾਮ ॥ ਆਪੇ ਦੇਹਿ ਬੁਝਾਈ ਅਵਰ ਨ ਭਾਈ ਗੁਰਮੁਖਿ ਹਰਿ ਰਸੁ ਚਾਖਿਆ ॥ ਦਰਿ ਸਾਚੈ ਸਦਾ ਹੈ ਸਾਚਾ ਸਾਚੈ ਸਬਦਿ ਸੁਭਾਖਿਆ ॥ ਮ: ੩ ॥ ੫੭੧-੧੮ ॥

- ਤੂ ਸੁਲਤਾਨੁ ਕਹਾ ਹਉ ਮੀਆ ਤੇਰੀ ਕਵਨ ਵਡਾਈ ॥ ਜੋ ਤੂ ਦੇਹਿ ਸੁ ਕਹਾ ਸੁਆਮੀ ਮੈ ਮੂਰਖ ਕਹਣੁ ਨ ਜਾਈ ॥ ੧ ॥ ਤੇਰੇ ਗੁਣ ਗਾਵਾ ਦੇਹਿ ਬੁਝਾਈ ॥ ਜੈਸੇ ਸਚ ਮਹਿ ਰਹਉ ਰਜਾਈ ॥ ਮ: ੧ ॥ ੭੯੫-੭ ॥ **ਅਰਥ:**- ਹੇ ਮੀਆਂ ਤੂੰ ਬਾਦਸ਼ਾਹ ਹੈਂ; ਮੈਂ ਕੀ ! ਕਿਤਨਾ ਤੇਰਾ ਵਡੱਪਣ (ਜਸ) ਹੈ ! ਹੇ ਮਾਲਿਕ ਜੋ ਅਨੁਭੂਤੀ ਤੂੰ ਦਿੰਦਾ ਹੈਂ ਉਹੀ ਮੈਂ ਕਹਿੰਦਾ ਹਾਂ; ਮੈਂ ਮੂਰਖ ਕੁਝ ਕਹਣ ਜੋਗਾ ਨਹੀਂ। ਮੈਂ ਤੇਰੇ ਗੁਣ ਗਾਉਂਦਾ ਹਾਂ, (ਹੇ ਰਾਮ), ਮੈਨੂੰ ਐਸੀ) ਸੋਝੀ ਦੇ ਤਾਂ ਜੋ ਮੈਂ ਰਜ਼ਾ ਅਨੁਸਾਰ ਸੱਚ ਵਿਚ ਟਿਕਿਆ ਰਹਾਂ।
- ਬਿਨੁ ਦਰਸਨ ਕੈਸੇ ਜੀਵਉ ਮੇਰੀ ਮਾਈ ॥ ਹਰਿ ਬਿਨੁ ਜੀਅਰਾ ਰਹਿ ਨ ਸਕੈ ਖਿਨੁ ਸਤਿਗੁਰਿ ਬੂਝ ਬੁਝਾਈ ॥ ਮ: ੧ ॥ ੭੯੬-੭ ॥
- ਜਹ ਮਹਾ ਭਇਆਨ ਦੂਖ ਜਮ ਸੁਨੀਐ ਤਹ ਮੇਰੇ ਪ੍ਰਭ ਤੂਹੈ ਸਹਾਈ ॥ ਸਰਨਿ ਪਰਿਓ ਹਰਿ ਚਰਨ ਗਹੇ ਪ੍ਰਭ ਗੁਰਿ ਨਾਨਕ ਕਉ ਬੂਝ ਬੁਝਾਈ ॥ ਮ: ੫ ॥ ੮੨੨-੧੩ ॥ **ਅਰਥ:** ਮੈਂ ਹਰਿ ਦੀ ਸਰਣ ਪਇਆ ਹਾਂ ਤੇ ਚਰਨ ਫੜ ਲਏ ਹਨ; ਗੁਰੂ ਪ੍ਰਭੂ (ਵੱਡੇ ਵਾਹਿਗੁਰੂ) ਨੇ ਨਾਨਕ ਨੂੰ ਇਹ ਸੋਝੀ ਦਿੱਤੀ ਹੈ।
- ਹਿਰਦੈ ਨਾਮੁ ਸਦਾ ਧੁਨਿ ਨਿਹਚਲ ਘਟੈ ਨ ਕੀਮਤਿ ਪਾਈ ॥ ਬਿਨੁ ਨਾਵੈ ਸਭੁ ਕੋਈ ਨਿਰਧਨੁ ਸਤਿਗੁਰਿ ਬੂਝ ਬੁਝਾਈ ॥ ਮ: ੧ ॥ ੧੨੩੨-੧੧ ॥
- ਮਨੂਆ ਮਾਰਿ ਨਿਰਮਲ ਪਦੁ ਚੀਨਿਆ ਹਰਿ ਰਸ ਰਤੇ ਅਧਿਕਾਈ ॥ ਏਕਸ ਬਿਨੁ ਮੈ ਅਵਰੁ ਨ ਜਾਨਾਂ ਸਤਿਗੁਰਿ ਬੂਝ ਬੁਝਾਈ ॥ਮ: ੧॥੧੨੩੩-੫ ॥
- ਹਰਿ ਹੈ ਖਾਂਡੁ ਰੇਤੁ ਮਹਿ ਬਿਖਰੀ ਹਾਥੀ ਚੁਨੀ ਨ ਜਾਇ ॥ ਕਹਿ ਕਬੀਰ ਗੁਰਿ ਭਲੀ ਬੁਝਾਈ ਕੀਟੀ ਹੋਇ ਕੈ ਖਾਇ ॥ ਕਬੀਰ ॥ ੧੩੭੭-੮ ॥

## ਪਉੜੀ ੬

**[1]ਤੀਰਥਿ ਨਾਵਾ ਜੇ ਤਿਸੁ ਭਾਵਾ ਵਿਣੁ ਭਾਣੇ ਕਿ ਨਾਇ ਕਰੀ ॥**
**[2]ਜੇਤੀ ਸਿਰਠਿ ਉਪਾਈ ਵੇਖਾ ਵਿਣੁ ਕਰਮਾ ਕਿ ਮਿਲੈ ਲਈ ॥**
**[3]ਮਤਿ ਵਿਚਿ ਰਤਨ ਜਵਾਹਰ ਮਾਣਿਕ ਜੇ ਇਕ ਗੁਰ ਕੀ ਸਿਖ ਸੁਣੀ ॥**
**[4]ਗੁਰਾ ਇਕ ਦੇਹਿ ਬੁਝਾਈ ॥**
**[5]ਸਭਨਾ ਜੀਆ ਕਾ ਇਕੁ ਦਾਤਾ ਸੋ ਮੈ ਵਿਸਰਿ ਨ ਜਾਈ ॥ ੬ ॥**

***ਅਰਥ:***

ਜੇ ਮੈਂ ਵਾਹਿਗੁਰੂ ਨੂੰ ਪਿਆਰਾ ਹੋਵਾਂ ਤਾਂ ਇਹ ਤੀਰਥ ਇਸ਼ਨਾਨ (ਬਰਾਬਰ) ਹੈ ਪਰ ਜੇ ਮੈਂ ਉਸ ਨੂੰ ਚੰਗਾ ਹੀ ਨਾ ਲੱਗਾਂ ਤਾਂ ਫਿਰ (ਤੀਰਥ) ਨ੍ਹਾਕੇ ਵੀ ਕੀ ਕਰਨਾ ਹੈ ? ਮੈਂ ਸਾਰੀ ਉਪਜਾਈ/ਉਪਜੀ ਸ੍ਰਿਸ਼ਟੀ ਵੇਖ ਚੁੱਕਿਆਂ ਹਾਂ। ਕੀ ਬਗ਼ੈਰ ਲੇਖਾ (ਖੱਟੇ

ਕਰਮਾਂ) ਦੇ ਇਸ (ਸ੍ਰਿਸ਼ਟੀ ਦੇ ਪ੍ਰਾਣੀਆਂ ਨੂੰ ਆਪਣੇ ਨਾਲ) ਮਿਲਾ ਲੈਂਦਾ ਹੈ ? ਜੇ ਮੈਂ ਵਾਹਿਗੁਰੂ ਦੀ ਇਕ ਸਿੱਖਿਆ ਸੁਣਦਾ ਹਾਂ ਤਾਂ ਸਮਝੋ ਅਕਲ ਨੇ ਗੁਣ (ਮਾਣਕ, ਲਾਲ) ਖਟ ਲਏ ਹਨ। ਪਰ ਗੁਰੂ (ਵਾਹਿਗੁਰੂ) ਨੇ (ਮੈਨੂੰ) ਇਕ ਸੂਝ (ਇਸ ਬੁਝਾਰਤ ਦੀ ਤਫਸੀਰ) ਦਿੱਤੀ ਹੈ। ਉਹ ਹੈ: ਕਿ ਸਭਨਾਂ ਜੀਆਂ ਦਾ ਇਕੁ ਦਾਤਾ ਹੈ; ਤੇ ਇਹ (ਤੱਥ) ਮੈਂ ਕਿਤੇ/ਕਦੇ ਭੁਲਦਾ ਨਹੀਂ। ੬।

### *ਟਿੱਪਣੀ :*

ਪੰਕ. ੪, ੫ ਦਾ ਵਿਕਲਪ ਦੂਜਾ ਉਲੱਥਾ: ਹੇ ਵਾਹਿਗੁਰੂ (ਜੋ) ਸਿੱਖ ਮੈਨੂੰ (ਤੂੰ) ਦਿੱਤੀ ਹੈ ਉਹ ਹੈ ਕਿ 'ਸਭਨਾਂ ਜੀਆਂ ਦਾ ਇਕੁ ਦਾਤਾ ਹੈ' ਤੇ ਇਹ (ਤੱਥ) ਮੈਨੂੰ ਕਦੇ ਭੁਲ ਨ ਜਾਵੇ।

### *ਪਦ ਵਿਚਾਰ:*

**ਤੀਰਥਿ** - ਤੀਰਥੇ, ਤੀਰਥ ਉੱਤੇ। **ਸਿਰਠਿ** - ਸ੍ਰਿਸ਼ਟਿ, ਵਿਸ਼ਵ ਸਿਰਜਨਾ। **ਕਰਮਾ** - ਕਰਮੁ ਦਾ ਬਹੁ ਵਚਨ, ਸੰਬੰਧਕੀ ਰੂਪ ਕਰਮਾਂ, ਪੂਰਬਲੀਆਂ ਕਮਾਈਆਂ। **ਮਤਿ** - ਮਨ ਦੀ ਸੋਚ ਵਿਚਾਰ, ਮਨ, ਦਿਮਾਗ਼, ਅਕਲ, ਦਾਨਿਸ਼। **ਸਿਖ**-ਨਸੀਹਤ, ਸਿਖਿਆ, ਉਪਦੇਸ਼, ਹਦਾਇਤ, ਇਹ ਸਿਖਿਆ ਪਉ. ੨ ਵਿਚ ਹੁਕਮ ਦੀ ਸੂਝ ਸਮਾਨ ਹੈ। ਗੁਰ-ਵਾਹਿਗੁਰੂ। **ਗੁਰਾ**-ਹੇ ਗੁਰੂ, ਹੇ ਵਾਹਿਗੁਰੂ, ਗੁਰੂ ਜੀ; 'ਗੁਰਾਂ ਨੇ' = 'ਵਾਹਿਗੁਰੂ ਨੇ' ਅਰਥ ਵੀ ਕੀਤਾ ਜਾ ਸਕਦਾ ਹੈ। ਪੰਕ. ੪, ੫ ਲਈ ਹੋਰ ਦੇਖੋ ਪਦ ਵਿਚਾਰ ਪੰਕ. ੧੦-੧੧, ਪਉ. ੫।

### *ਕ੍ਰਿਆ ਵਿਚਾਰ:*

ਇਹ ਪਉੜੀ ਇਕ ਵਚਨ ਉੱਤਮ ਪੁਰਖ ਵਿਚ ਹੈ ਜਿਵੇਂ : ਨਾਵਾ, ਭਾਵਾ, ਕਿ ਨਾਇ ਕਰੀ, ਵੇਖਾ, ਸਿਖ ਸੁਣੀ ਤੇ ਵਿਸਰਿ ਨ ਜਾਈ; ਸਿਰਫ਼ ਮਿਲੈ ਲਈ ਵਰਤਮਾਨ ਅੱਨ ਪੁਰਖ ਹੈ । ਇਹ ਜਾਨਣਾ ਉਲੱਥਾ ਕਰਨ ਤੇ ਸਮਝਣ ਵਿਚ ਬਹੁਤ ਸਹਾਇਕ ਹੁੰਦਾ ਹੈ। ਬਾਣੀ ਵਿਚ ਧਿਆਨ ਜੋੜਣ (ਟਿਕਾਣ) ਲਈ ਵਿਆਕਰਣ ਅਤੀ ਜ਼ਰੂਰੀ ਹੈ।

### *ਵਿਚਾਰ:*

ਗੁਰੂ ਜੀ ਪਹਿਲੀ ਪਉੜੀ ਦੇ ਮਿਥਿਆ ਵਿਚਾਰ ਤੇ ਮੋਨ ਧਾਰਨ ਦੇ ਵਿਸ਼ੇ ਵਾਂਗ ਇਸ ਪਉੜੀ ਵਿਚ ਤੀਰਥ ਯਾਤਰਾ ਦੇ ਵਿਸ਼ੇ ਨੂੰ ਲੈਂਦੇ/ਦੱਸਦੇ ਹਨ। ਤੀਰਥ ਇਸ਼ਨਾਨ ਵੀ ਮਿਥਿਆ ਵਿਚਾਰ ਤੇ ਅਡੰਬਰ ਦਾ ਭਾਗ ਹੈ। ਇਹ ਮਾਨਸਿਕ ਨੈਤਿਕ ਕਮਜ਼ੋਰੀ ਹੈ ਜਿਸ ਦੇ ਕਾਰਣ ਤੀਰਥ ਇਸ਼ਨਾਨ ਨੂੰ ਗੁਣਕਾਰੀ ਮੰਨਿਆ ਜਾਂਦਾ ਹੈ। ਇਸ ਰੁਚੀ ਨੂੰ ਰੱਦ ਕੀਤਾ ਹੈ ਅਤੇ ਗੁਰੂ ਭਾਵ ਵਾਹਿਗੁਰੂ ਵੱਲ ਧਿਆਨ ਦਿਵਾਇਆ ਹੈ। ਕਿਹਾ ਹੈ ਕਿ ਸਾਰੀ ਸਿਰਜਨਾ ਨੂੰ ਵੇਖ ਰਿਹਾ ਹਾਂ ਕਿ ਕੀ ਕਰਮਾਂ ਬਿਨਾਂ (ਕਿਸੇ ਨੇ) ਮੇਲ ਕਰ ਲਿਆ ਜਾਂ ਬਖਸ਼ਿਸ਼ ਪਾ ਲਈ ਹੈ ? ਕਰਮਕਾਂਡ ਆਦਿ ਦੀ ਥਾਂ ਵਿੱਦਿਆ ਪ੍ਰਾਪਤੀ ਲਈ ਖੰਡ ਸਰ ਕਰਨੇ (ਸਾਰੀ ਜਪੁ ਬਾਣੀ ਵਿਚ) ਦੱਸੇ ਹਨ। ਫਿਰ ਕਹਿੰਦੇ ਹਨ ਕਿ

(ਮੇਰੀ) ਮੱਤ ਨੇ ਹੀਰੇ ਜਵਾਹਿਰ (ਉੱਤਮ ਗੁਣ ਗਿਆਨ) ਚੁਣ ਲਏ ਜਾਣੇ ਜੇ ਮੈਂ ਵਾਹਿਗੁਰੂ ਦਾ ਇਕ ਉਪਦੇਸ਼ (ਹੁਕਮ ਆਦਿ) ਸੁਣਦਾ ਹਾਂ। ਇਸ ਵਿਚ ਸਹਾਇਤਾ ਲਈ ਕਿਹਾ ਹੈ ਕਿ ਗੁਰੂ ਜੀ ਤੁਸੀਂ ਮੈਨੂੰ ਰਹੱਸ ਬਾਰੇ ਸੋਝੀ ਕਰਾਈ ਹੈ। ਤੇ ਰਹੱਸ ਹੈ : ਕਿ 'ਸਭਨਾਂ ਜੀਆਂ ਦਾ ਇਕੋ ਦਾਤਾ ਹੈ' ਤੇ ਮੈਨੂੰ ਕਿਤੇ ਇਹ ਤੱਥ ਭੁਲ ਨ ਜਾਵੇ। ਪੰਕ. ੪-੫ ਬਾਬਤ ਦੇਖੋ ਪਉ. ੫ ਪੰਕ. ੧੦, ੧੧।

ਬਾਣੀ ਵਿਚੋਂ ਨਿਮਨਲਿਖਤ ਚਾਰ (੪) ਉਦਾਹਰਣ ਸਾਫ਼ ਸਾਫ਼ ਦਸਦੇ ਹਨ ਕਿ ਤੀਰਥ ਯਾਤਰਾ ਆਦਿ ਕੋਈ ਪੁਨ ਨਹੀਂ ਖੱਟਣ ਵਾਲਾ ਕਰਮ। ਗੁਰਮਤਿ ਬੜੇ ਗੂੜ੍ਹ ਵਿਚਾਰਾਂ ਦਾ ਦਰਸ਼ਨ ਹੈ। ਇਹ ਕਿਸੇ ਵਹਿਮ ਭਰਮ ਨੂੰ ਨਹੀਂ ਮੰਨਦੀ। ਕੁਦਰਤ ਨਾਲ ਗੁਰਮਤਿ ਦੀ ਬਹੁਤ ਸਾਂਝ ਹੈ। ਪਹਿਲਾ ਉਦਾਹਰਣ ਜਪੁ ਬਾਣੀ ਦੀ ਪਉ. ੨੧ ਵਿਚੋਂ ਹੈ ਤੇ ਇਸ ਵਿਚ ਤੀਰਥ ਪਦ ਦੇ ਦੋ ਰੂਪ (ਪੰਕ. ੧-੪) ਪ੍ਰਯੋਗ ਹਨ। ਇਨ੍ਹਾਂ ਪ੍ਰਯੋਗਾਂ ਨੂੰ ਪੜ੍ਹ ਕੇ ਅੰਦਾਜ਼ਾ ਲਗ ਜਾਂਦਾ ਹੈ ਕਿ ਬਾਣੀ ਕਿਸ ਖ਼ਿਆਲ ਨਾਲ ਸਹਿਮਤ ਹੈ। ਜੇ ਹੋ ਸਕੇ ਤਾਂ ਗੁਰੂ ਗ੍ਰੰਥ ਦੇ ਪੰਨਾ ੧੭ ਤੇ ੫੬ ਵਾਲੇ ਉਦਾਹਰਣਾਂ ਨੂੰ ਪੂਰੇ ਦੇ ਪੂਰੇ ਸ਼ਬਦਾਂ ਨਾਲ ਮਿਲਾ ਕੇ ਪੜ੍ਹਨਾ।

- **ਤੀਰਥੁ** ਤਪੁ ਦਇਆ ਦਤੁ ਦਾਨੁ ॥ ਜੇ ਕੋ ਪਾਵੈ ਤਿਲ ਕਾ ਮਾਨੁ ॥ ਸੁਣਿਆ ਮੰਨਿਆ ਮਨਿ ਕੀਤਾ ਭਾਉ ॥ ਅੰਤਰਗਤਿ **ਤੀਰਥਿ** ਮਲਿ ਨਾਉ ॥ ਜਪੁ ਪਉ. ੨੧-੪ ॥
- ਕੁੰਗੂ ਕੀ ਕਾਂਇਆ ਰਤਨਾ ਕੀ ਲਲਿਤਾ ਅਗਰਿ ਵਾਸੁ ਤਨਿ ਸਾਸੁ ॥ ਅਠਸਠਿ **ਤੀਰਥ** ਕਾ ਮੁਖਿ ਟਿਕਾ ਤਿਤੁ ਘਟਿ ਮਤਿ ਵਿਗਾਸੁ ॥ ਓਤੁ ਮਤੀ ਸਾਲਾਹਣਾ ਸਚੁ ਨਾਮੁ ਗੁਣਤਾਸੁ ॥ ਮ: ੧ ॥ ੧੭-੩ ॥ **ਅਰਥ: ਜੇ (ਕਿਸੇ ਦੀ)** ਕਾਇਆ ਕੇਸਰ ਜਿਹੀ (ਅਵਿਕਾਰੀ, ਦੁਰਲਭ, ਸੁਵਰਨ, ਬਚਿੱਤਰ), ਜੀਭ ਜਿਵੇਂ ਗੁਣ-ਬਚਨਾਂ (ਰਤਨਾਂ) ਦੀ ਲੜੀ, ਇਸ ਤਨ ਦੇ ਸਾਹ ਊਦ ਨਾਲ ਦੀ ਖ਼ੁਸ਼ਬੋ ਨਾਲ ਸੁਗੰਧਮਈ, ਤੇ ਅਠਾਹਠ ਤੀਰਥਾਂ (ਦੀ ਯਾਤਰਾ) ਜਾਣੋ ਮੱਥੇ ਦਾ (ਭਾਗਾਂ ਦਾ) ਟੀਕਾ (ਆਭਾ) ਹੋਵੇ ਤੇ ਫਿਰ ਇਸ ਸਰੀਰ ਵਿਚ ਬੁੱਧੀ ਦਾ ਵਿਕਾਸ ਹੋਵੇ, ਤਾਂ ਉਸ ਬੁੱਧੀ ਦੁਆਰਾ ਸੱਚੇ ਦੇ ਨਾਮ ਦੇ ਖਜ਼ਾਨੇ ਨੂੰ ਸਾਲਾਹਣਾ (ਕੁਝ ਗੱਲ) ਹੈ।
- ਗੁਰੁ ਪਉੜੀ ਬੇੜੀ ਗੁਰੂ ਗੁਰੁ ਤੁਲਹਾ ਹਰਿ ਨਾਉ ॥ ਗੁਰੁ ਸਰੁ ਸਾਗਰੁ ਬੋਹਿਥੋ ਗੁਰੁ **ਤੀਰਥੁ** ਦਰੀਆਉ ॥ ਜੇ ਤਿਸੁ ਭਾਵੈ ਊਜਲੀ ਸਤ ਸਰਿ ਨਾਵਣ ਜਾਉ ॥ ੩ ॥ ਪੂਰੋ ਪੂਰੋ ਆਖੀਐ ਪੂਰੈ ਤਖਤਿ ਨਿਵਾਸ ॥ ਪੂਰੈ ਥਾਨਿ ਸੁਹਾਵਣੈ ਪੂਰੈ ਆਸ ਨਿਰਾਸ ॥ ਨਾਨਕ ਪੂਰਾ ਜੇ ਮਿਲੈ ਕਿਉ ਘਾਟੈ ਗੁਣਤਾਸ ॥ ਮ: ੧ ॥ ੧੭-੧੩ ॥
- ਜਪੁ ਤਪੁ ਸੰਜਮੁ ਸਾਧੀਐ **ਤੀਰਥਿ** ਕੀਚੈ ਵਾਸੁ ॥ ਪੁੰਨ ਦਾਨ ਚੰਗਿਆਈਆ ਬਿਨੁ ਸਾਚੇ ਕਿਆ ਤਾਸੁ ॥ ਜੇਹਾ ਰਾਧੇ ਤੇਹਾ ਲੁਣੈ ਬਿਨੁ ਗੁਣ ਜਨਮੁ ਵਿਣਾਸੁ ॥ ਮ: ੧ ॥ ੫੬-੧੨ ॥

ਪ੍ਰਸਤੁੱਤ ਪਉੜੀ ਤੋਂ ਛੁੱਟ ਕਰਮ ਪਦ ਜਾਂ ਇਸ ਦੇ ਵਿਭਕਤ ਪਦ ਜਪੁ ਬਾਣੀ ਵਿਚ ੧੦ ਬਾਰ ਹੋਰ ਵਰਤੇ ਗਏ ਹਨ। ਹੇਠਾਂ ਸਿਰਫ਼ ਦੋ ਉਦਾਹਰਣ ਦਿੱਤੇ ਹਨ। ਜਦ ਸਾਰੇ ਪ੍ਰਯੋਗਾਂ ਨੂੰ ਦੇਖਿਆ ਜਾਵੇ ਤਾਂ ਪਤਾ ਲਗ ਜਾਵੇਗਾ ਕਿ ਇਹ ਪਦ ਇਕ

ਹੀ ਧਾਤੂ ਤੋਂ ਨਹੀਂ ਉਤਪੰਨ ਹੋਏ। ਇਹ ਸਮਝਣਾ ਬਹੁਤ ਜ਼ਰੂਰੀ ਹੈ। ਜਪੁ ਬਾਣੀ ਵਿਚ ਕਰਮ ਸੰ, ਕਰਮ ਫ਼, ਕਰਮ (ਕ੍ਰਮ ਸੰ ਤੋਂ) ਆਉਂਦੇ ਹਨ।

- ਤੇਰੇ ਅਨੇਕ ਤੇਰੇ ਅਨੇਕ ਪੜਹਿ ਬਹੁ ਸਿਮ੍ਰਿਤਿ ਸਾਸਤ ਜੀ ਕਰਿ ਕਿਰਿਆ **ਖਟੁ ਕਰਮ** ਕਰੰਤਾ ॥ ਸੇ ਭਗਤ ਸੇ ਭਗਤ ਭਲੇ ਜਨ ਨਾਨਕ ਜੀ ਜੋ ਭਾਵਹਿ ਮੇਰੇ ਹਰਿ ਭਗਵੰਤਾ ॥ ਮ: ੪ ॥ ੧੧-੧੦ ॥ ਖਟ ਕਰਮ: ੬ ਕਰਮਕਾਂਡੀ ਕਰਮ।
- ਜਪੁ ਤਪੁ ਸੰਜਮੁ ਧਰਮੁ ਨ ਕਮਾਇਆ ॥ ਸੇਵਾ ਸਾਧ ਨ ਜਾਨਿਆ ਹਰਿ ਰਾਇਆ ॥ ਕਹੁ ਨਾਨਕ ਹਮ ਨੀਚ **ਕਰੰਮਾ** ॥ ਸਰਣਿ ਪਰੇ ਕੀ ਰਾਖਹੁ ਸਰਮਾ ॥ ਮ: ੧ ॥ ੧੨-੯ ॥ ਨੀਚ ਕਰੰਮਾ - ਨੀਚ ਕਰਮ ਕਰਨੇ ਵਾਲੇ। ਕਰਮ ਹੀ ਭਾਗ ਹਨ, ਸੋ ਨੀਚ ਕਰੰਮਾ ਦਾ ਭਾਵ ਹੈ ਮੰਦੇ ਭਾਗਾਂ ਵਾਲੇ।

## ਪਉੜੀ ੭

**[1]ਜੇ ਜੁਗ ਚਾਰੇ ਆਰਜਾ ਹੋਰ ਦਸੂਣੀ ਹੋਇ ॥**
**[2]ਨਵਾ ਖੰਡਾ ਵਿਚਿ ਜਾਣੀਐ ਨਾਲਿ ਚਲੈ ਸਭੁ ਕੋਇ ॥**
**[3]ਚੰਗਾ ਨਾਉ ਰਖਾਇ ਕੈ ਜਸੁ ਕੀਰਤਿ ਜਗਿ ਲੇਇ ॥**
**[4]ਜੇ ਤਿਸੁ ਨਦਰਿ ਨ ਆਵਈ ਤ ਵਾਤ ਨ ਪੁਛੈ ਕੇ ॥**
**[5]ਕੀਟਾ ਅੰਦਰਿ ਕੀਟੁ ਕਰਿ ਦੋਸੀ ਦੋਸੁ ਧਰੇ ॥**
**[6]ਨਾਨਕ ਨਿਰਗੁਣਿ ਗੁਣੁ ਕਰੇ ਗੁਣਵੰਤਿਆ ਗੁਣੁ ਦੇ ॥**
**[7]ਤੇਹਾ ਕੋਇ ਨ ਸੁਝਈ ਜਿ ਤਿਸੁ ਗੁਣੁ ਕੋਇ ਕਰੇ ॥ ੭ ॥**

***ਅਰਥ:***

ਜੇ (ਕਿਸੇ ਦੀ) ਚਾਰ ਜੁਗਾਂ ਦੀ ਆਯੂ ਦਸ ਗੁਣਾ ਹੋ ਜਾਵੇ, ਫਿਰ ਨੌਵਾਂ ਖੰਡਾਂ (ਸਾਰੇ ਸੰਸਾਰ) ਵਿਚ ਉਸ ਦੀ ਨਾਮ ਕੀਰਤੀ (ਜਾਣ ਪਛਾਣ) ਹੋਵੇ ਅਤੇ ਹਰ ਕੋਈ ਉਸ ਦਾ ਅਨੁਆਈ ਹੋਵੇ। ਚੰਗਾ ਨਾਉਂ ਧਾਰ ਕੇ ਜਗਤ ਵਿਚ ਜਸ ਤੇ ਕੀਰਤੀ ਮਾਣੇ। ਜੇ ਉਹ ਉਸ (ਵਾਹਿਗੁਰੂ) ਦੀ ਨਜ਼ਰ (ਨਜ਼ਰ ਹੇਠ) ਨਾ ਪਵੇ (ਆਵੇ) ਤਾਂ ਕੋਈ ਉਸਦੀ ਬਾਤ (ਖ਼ਬਰ ਸਾਰ) ਨਹੀਂ ਪੁਛੇ(ਗਾ)। (ਉਹ ਆਪਣੇ ਆਪ ਨੂੰ) ਅੱਧਮ ਕੀਟਾਣੂ (ਕੀੜਿਆਂ ਅੰਦਰ ਕੀੜਾ) ਬਣਾ ਕੇ ਸਭ ਤੋਂ ਵੱਡਾ ਦੋਸ਼ (ਕਲੰਕਾਂ ਵਿਚ ਕਲੰਕ) ਸਿਰ ਲੈਂਦਾ ਹੈ। ਹੇ ਨਾਨਕ! ਨਿਰੰਕਾਰ (ਨਿਰਗੁਣਿ) ਗੁਣਕਾਰੀ (ਗੁਣ ਕਰਤਾ) ਹੈ ਤੇ ਗੁਣਵਾਨਾਂ ਨੂੰ ਗੁਣ ਬਖ਼ਸ਼ਦਾ ਹੈ। ਏਦਾਂ ਦਾ ਹੋਰ ਕੋਈ ਧਿਆਨ ਵਿਚ ਨਹੀਂ ਆਉਂਦਾ ਜਿਹੜਾ (ਨਿਰਗੁਣ) ਪ੍ਰਭੂ ਨੂੰ ਗੁਣ ਦੇਵੇ। ੭।

***ਟਿੱਪਣੀ :***

ਤੁਲਨਾ ਪਉੜੀ ੨੩ ਜਿੱਥੇ ਸਮੁੰਦ ਸਾਹ ਸੁਲਤਾਨ ਚੰਗਾ ਜਾਂ ਵੱਡੇ ਨਾਂ ਦੀ ਗੱਲ ਹੈ।

## ਪਦ ਵਿਚਾਰ:

**ਆਰਜਾ** - ਆਯੂ, ਉਮਰ, (ਭੀ: ਸਮਾਂ, ਕਾਲ)। **ਦਸੂਣੀ** - ਦਸ ਗੁਣਾ। **ਹੋਇ**- ਹੋਏ, ਹੋਵੈ; ਇਹ ਵਰਤਮਾਨ ਕਾਲ ਹੈ ਸੋ ਅਰਥ ਹਨ 'ਹੁੰਦੀ ਹੈ ਅਥਵਾ ਹੈ'। **ਨਵਾ ਖੰਡਾ** - ਨੌਵਾਂ ਖੰਡਾਂ = ਨੌ ਖੰਡਾਂ, ਇਹ ਸੰਬੰਧਕੀ ਰੂਪ ਹੈ ਤੇ ਸੰਬੰਧਕ 'ਵਿਚਿ' ਨਾਲ ਮਿਲ ਕੇ ਪੂਰੇ ਅਰਥ ਦਿੰਦਾ ਹੈ ਤੇ ਭਾਵ ਹੈ ਸਾਰੇ ਸੰਸਾਰ ਵਿਚ; ਸ਼ਾਸਤਰਾਂ ਵਿਚ ਤਦੋਕੀ ਗਿਆਤ ਧਰਤੀ ਦੇ ੯ ਹਿੱਸੇ ਕੀਤੇ ਹੋਏ ਸਨ, ਦੇਖੋ ਮਹਾਨ ਕੋਸ਼ ਭਾਈ ਕਾਨ੍ਹ ਸਿੰਘ ਵਿਚ ਨਵਖੰਡ। **ਸਭ ਕੋਈ** - ਸਭ, ਸਾਰੇ, ਹਰ ਕੋਈ। **ਚੰਗਾ ਨਾਉ** - ਬੜਾ ਸੁੰਦਰ ਨਾਮ ਯਥਾ ਧਨਪਤ ਰਾਏ, ਸਮੰਦ ਸਾਹ ਸੁਲਤਾਨ, ਤੁਲਨਾ ਪਉ. ੨੩। **ਜਸੁ ਕੀਰਤਿ**- ਚਰਚਾ, ਮਸ਼ਹੂਰੀ, ਸ਼ੋਭਾ। ਜਗਿ ਲੇਇ- ਜਗਤ ਵਿਚ ਪ੍ਰਾਪਤ ਕਰਦਾ ਹੈ। **ਤਿਸੁ** - **ਤਿਸ** ਵਿਚ, ਉਸ ਵਿਚ; ਇਹ ਅਧਿਕਰਣ ਕਾਰਕ ਹੈ। **ਤਿਸੁ ਨਦਰਿ** - ਉਸ ਦੀ ਨਜ਼ਰ ਵਿਚ। **ਕੀਟਾ ਅੰਦਰਿ ਕੀਟ** - ਕੀੜਿਆਂ ਵਿਚ ਕੀੜਾ, ਕੀੜਿਆਂ ਦਾ ਕੀੜਾ, ਤੁੱਛ। **ਦੋਸੀ ਦੋਸ** - ਦੋਸ਼ਾਂ ਵਿਚ ਦੋਸ਼, ਬਹੁਤ ਵੱਡਾ ਦੋਸ਼, ਅਪਰਾਧੀ ਕਲੰਕ। **ਧਰੇ**- ਗ੍ਰਹਿਣ ਕਰਦਾ ਹੈ, ਧਾਰ ਲੈਂਦਾ ਹੈ, ਖਟਦਾ ਹੈ; ਭਾਵ ਦੋਸਾਂ ਦਾ ਪਾਤਰ ਬਣਦਾ ਹੈ। **ਨਿਰਗੁਣਿ** - ਨਿਰਗੁਣਿ ਸੰ., ਨਿਰੰਕਾਰ; ਤੁਲਨਾ ਕਰੋ ਗੁਰਮੁਖਿ ਨਾਲ ਪਉ. ੫-੭। **ਗੁਣ ਕਰੇ** - ਗੁਣ ਪੈਦਾ ਕਰਦਾ ਹੈ। **ਗੁਣਵੰਤਿਆ** - ਗੁਣਾਂ ਵਾਲਿਆਂ (ਨੂੰ), ਚੰਗਿਆਂ ਨੂੰ।

## ਟਿੱਪਣੀ :

ਪੰਕ. ੬ ਵਿਚ 'ਗੁਣੁ ਕਰੇ' ਦਾ ਅਰਥ ਗੁਣ ਦੇਣਾ ਨਹੀਂ, ਗੁਣ ਪੈਦਾ ਕਰਨਾ ਹੈ ਤੇ 'ਗੁਣੁ ਦੇ' ਦਾ ਅਰਥ ਹੈ ਗੁਣ ਦੇਣੇ। ਦੇਖੋ ਪੰਕ. ੬ ਦਾ ਅਰਥ।

## ਵਿਚਾਰ:

ਪੰਕ. ੫ ਦੇ ਅਰਥਾਂ ਵੱਲ ਧਿਆਨ ਦੀ ਲੋੜ ਹੈ। ਜੋ ਆਪਣੇ ਵਿਚ ਗੁਣ ਪੈਦਾ ਨਹੀਂ ਕਰਦਾ ਉਹ ਆਪਣੇ ਆਪ ਨੂੰ ਕੀੜਾ ਬਣਾ ਰਿਹਾ ਹੈ ਤੇ ਇਸ ਕਾਰਣ ਆਪਣੇ ਆਪ 'ਤੇ ਦੋਸ਼ ਲੈਂਦਾ ਹੈ। ਧਰੇ ਦਾ ਅਰਥ - ਪਕੜਦਾ ਹੈ। ਵਾਹਿਗੁਰੂ ਤਾਂ ਇਕ ਨਜ਼ਰ ਨਾਲ **ਸਭ** ਨੂੰ ਦੇਖਦਾ ਹੈ; ਇਹ ਉਸ ਦੇ ਹੁਕਮ ਦਾ ਪਹਿਰਾ ਹੈ। ਦੇਖੋ ਉਦਾਹਰਣ:

- ਏਕ ਨਦਰਿ ਕਰਿ ਦੇਖੈ ਸਭੁ ਉਪਰਿ ਜੇਹਾ ਭਾਉ ਤੇਹਾ ਫਲੁ ਪਾਈਐ ॥ ਮ: ੩ ॥ ੬੦੧-੧੮ ॥ ਭਾਉ - ਪਿਆਰ, ਭਾਵਨਾ।

ਨਿਰਗੁਣਿ ਪਦ ਬਾਣੀ ਵਿਚ ਹੋਰ ਦੋ ਬਾਰ ਆਇਆ ਹੈ, ਅਤੇ ਨਿਰਗੁਨਿ ਪੰਜ ਬਾਰ। 'ਣ' ਅਤੇ 'ਨ' ਨਾਲ ਅਰਥਾਂ ਵਿਚ ਕੋਈ ਫ਼ਰਕ ਨਹੀਂ ਆਉਂਦਾ। ਇਨ੍ਹਾਂ ਪ੍ਰਯੋਗਾਂ ਤੋਂ ਪਤਾ ਲਗਦਾ ਹੈ ਕਿ ਇਹ ਦੋਵੇਂ ਪਦ ਨਿਪੁੰਸਿਕ ਲਿੰਗੀ ਹਨ। ਇਨਸਾਨ ਵੀ ਨਿਰਗੁਣ ਦੇ ਭਾਵ ਵਿਚ ਨਿਰਗੁਣਿ ਹੈ ਪਰ ਉਹ ਗੁਣਕਾਰ ਨਹੀਂ; ਆਪਣੇ ਵਿਚ ਗੁਣ ਪੈਦਾ ਕਰ ਸਕਦਾ ਹੈ। ਸਾਡੇ ਵਿਚ ਜੋ ਗੁਣ ਹਨ ਉਹ ਸੁਭਾਵਿਕ ਤੇ ਪ੍ਰਾਕ੍ਰਿਤਿਕ ਹਨ। ਅਸੀਂ ਆਪਣੇ ਆਪ ਨੂੰ ਤ੍ਰੈਗੁਣੀ ਮਾਇਆ ਤੋਂ ਅਲਿਪਤ ਕਰ ਸਕਦੇ ਹਾਂ; ਇਹ ਸਿਧਾਂਤ ਹੈ। ਵਾਹਿਗੁਰੂ ਗੁਣ ਪੈਦਾ ਕਰਦਾ ਹੈ ਪਰ ਉਸ ਨੂੰ ਗੁਣ ਲੈਣ ਦੀ ਲੋੜ ਨਹੀਂ, ਨਾ ਉਹ ਆਪਣੇ ਆਪ ਵਿਚ ਗੁਣ ਪੈਦਾ ਕਰਦਾ ਹੈ ਕਿਉਂ ਜੋ ਉਹ ਸਦਾ ਨਿਰਗੁਣੀ ਹੈ। ਉਪਰ

ਪੰਕ. ੬ ਵਿਚ ਗੁਣ ਪੈਦਾ ਕਰਨ ਵਾਲਾ ਨਿਰਗੁਣਿ/ਵਾਹਿਗੁਰੂ ਨਿਰੰਜਣ ਹੈ ਸੋ ਨਿਰਗੁਣਿ ਗੁਣੁ (ਪੈਦਾ) ਕਰਦਾ ਹੈ ਅਤੇ ਗੁਣਾਂ ਵਾਲਿਆਂ ਨੂੰ ਇਹ ਗੁਣੁ ਦਿੰਦਾ ਹੈ, ਕਿਉਂਕਿ ਜੋ 'ਦੋਸ਼ੀ' ਦੋਸ਼ ਧਾਰੀ ਹਨ ਉਨ੍ਹਾਂ ਲਈ ਇਹ ਗੁਣੁ ਨਹੀਂ ਹਨ; ਗੁਣ ਖੱਟਿਓ ਹੀ ਪਾਏ ਜਾਂਦੇ ਹਨ।

ਪਹਿਲੇ ਉਦਾਹਰਣ ਵਿਚ 'ਅਨਾਥ ਨਿਰਗੁਨਿ' ਪੁਲਿੰਗ ਹੈ (ਨਿਪੁੰਸਕ ਲਿੰਗ ਵੀ ਸੰਭਵ ਹੈ)। ਦੂਜੀ ਟੂਕ ਵਿਚ 'ਨਿਰਗੁਣੀ ਨਿਮਾਨਿਆ' ਵਾਕਅੰਸ਼ ਬਹੁ ਵਚਨ ਪੁਲਿੰਗ ਪ੍ਰਯੋਗ ਹੈ। ਇਸੇ ਪ੍ਰਕਾਰ ਬਾਕੀ ਟੂਕਾਂ ਵਿਚ ਹੈ। ਅਧਿਕਰਣ ਕਾਰਕ ਬਹੁ ਵਚਨ ਵਿਚ ਇਸ ਵਿਭਕਤੀ ਦੇ ਪਦਾਂ ਦਾ ਪ੍ਰਯੋਗ ਬਹੁਤ ਹੈ।

- ਪ੍ਰਭ ਸਰਣਿ ਤੇਰੀ ਕਾਟਿ ਬੇਰੀ ਸੰਸਾਰੁ ਸਾਗਰੁ ਤਾਰੀਐ ॥ ਅਨਾਥ **ਨਿਰਗੁਨਿ** ਕਛੁ ਨ ਜਾਨਾ ਮੇਰਾ ਗੁਣੁ ਅਉਗਣੁ ਨ ਬੀਚਾਰੀਐ ॥ ਮ: ੫ ॥ ੫੪੫-੧੮ ॥ ਇਹ ਦੋਹਾਂ ਲਿੰਗਾਂ ਵਿਚ ਸਮਝਿਆ ਜਾ ਸਕਦਾ ਹੈ। ਨਹੀਂ ਤਾਂ ਅਨਾਥ ਦੀ ਥਾਂ ਅਨਾਥਿ ਹੋਣਾ ਸੀ।
- ਹਮ ਮੂੜ ਮੁਗਧ ਕਿਛੁ ਮਿਤਿ ਨਹੀ ਪਾਈ ਤੂ ਅਗੰਮੁ ਵਡ ਜਾਣਿਆ ॥ ਤੂ ਆਪਿ ਦਇਆਲੁ ਦਇਆ ਕਰਿ ਮੇਲਹਿ ਹਮ **ਨਿਰਗੁਣੀ** ਨਿਮਾਣਿਆ ॥ ੩ ॥ ਮ: ੪ ॥ ੧੧੧੪-੫ ॥ **ਨਿਰਗੁਣੀ** ਨਿਮਾਨਿਆ - ਨਿਰਗੁਣੀ (ਗੁਣਹੀਣ) ਨਿਮਾਣੇ ਹਾਂ।
- ਰਾਮ ਗੁਰੁ ਪਾਰਸੁ ਪਰਸੁ ਕਰੀਜੈ ॥ ਹਮ **ਨਿਰਗੁਣੀ** ਮਨੂਰ ਅਤਿ ਫੀਕੇ ਮਿਲਿ ਸਤਿਗੁਰ ਪਾਰਸੁ ਕੀਜੈ ॥ ਮ: ੪ ॥ ੧੩੨੪- ੨ ॥ 'ਫੀਕੇ' ਪਦ ਦੱਸਦਾ ਹੈ ਕਿ ਨਿਰਗੁਣੀ ਮਨੂਰ ਪੁਲਿੰਗ ਹੈ।
- ਮੂਲੁ ਨ ਬੂਝੈ ਆਪੁ ਨ ਸੂਝੈ ਭਰਮਿ ਬਿਆਪੀ ਅਹੰ ਮਨੀ ॥ ੧ ॥ ਪਿਤਾ ਪਾਰਬ੍ਰਹਮ ਪ੍ਰਭ ਧਨੀ ॥ ਮੋਹਿ ਨਿਸਤਾਰਹੁ **ਨਿਰਗੁਨੀ** ॥ ੧ ॥ ਰਹਾਉ ॥ ਮ: ੫ ॥ ੧੧੯੬-੩ ॥ ਇਕ ਵਚਨ

ਇਹ ਅਗਲੇ ੬ ਉਦਾਹਰਣਾਂ ਵਿਚ ਕ੍ਰਿਆ ਤੇ ਹੋਰ ਪਰਮਾਣਾਂ ਤੋਂ ਇਸਤਰੀਲਿੰਗ ਹੈ। ਨਿਰਗੁਣਿ = ਨਿਰਗੁਨਿ ਇਕ ਵਚਨ

- ਨੈਣ ਪਸੰਦੋ ਸੋਇ ਪੇਖਿ ਮੁਸਤਾਕ ਭਈ ॥ ਮੈ **ਨਿਰਗੁਣਿ** ਮੇਰੀ ਮਾਇ ਆਪਿ ਲੜਿ ਲਾਇ ਲਈ ॥ ੩ ॥ ਮ: ੫ ॥ ੩੯੭-੬ ॥
- ਗੁਣਵੰਤੀ ਸਹੁ ਰਾਵਿਆ **ਨਿਰਗੁਣਿ** ਕੂਕੇ ਕਾਇ ॥ ਜੇ ਗੁਣਵੰਤੀ ਥੀ ਰਹੈ ਤਾ ਭੀ ਸਹੁ ਰਾਵਣ ਜਾਇ ॥ ੧ ॥ ਮ: ੧ ॥ ੫੫੭-੯ ॥
- ਸੁਖਦਾਈ ਪੂਰਨ ਪ੍ਰਭੁ ਕਰਤਾ ਮੇਰੀ ਬਹੁਤੁ ਇਆਨਪ ਜਰਤ ॥ **ਨਿਰਗੁਨਿ** ਕਰੂਪਿ ਕੁਲਹੀਣ ਨਾਨਕ ਹਉ ਅਨਦ ਰੂਪ ਸੁਆਮੀ ਭਰਤ ॥ ਮ: ੫ ॥ ੫੨੯-੩ ॥ ਬਹੁਤੁ ਕ੍ਰਿਆ ਵਿਸ਼ੇਸ਼ਣ ਹੋਣ ਕਰਕੇ ਜਰਤ ਨਾਲ ਲਗਦਾ ਹੈ
- **ਨਿਰਗੁਨਿ** ਨਿਮਾਣੀ ਅਨਾਥਿ ਬਿਨਵੈ ਮਿਲਹੁ ਪ੍ਰਭ ਕਿਰਪਾ ਨਿਧੇ ॥ ਭ੍ਰਮ ਭੀਤਿ ਖੋਈਐ ਸਹਜਿ ਸੋਈਐ ਪ੍ਰਭ ਪਲਕ ਪੇਖਤ ਨਵ ਨਿਧੇ ॥ ਮ: ੫ ॥ ੫੪੩-੩ ॥
- ਨਹ ਚਤੁਰਿ ਸੁਘਰਿ ਸੁਜਾਨ ਬੇਤੀ ਮੋਹਿ **ਨਿਰਗੁਨਿ** ਗੁਨੁ ਨਹੀ ॥ ਨਹ ਰੂਪ ਧੂਪ ਨ ਨੈਣ ਬੰਕੇ ਜਹ ਭਾਵੈ ਤਹ ਰਖੁ ਤੁਹੀ ॥ ਮ: ੫ ॥ ੮੪੭-੧੦ ॥

- ਮੋਹਿ ਅਵਗਨ ਪ੍ਰਭੁ ਸਦਾ ਦਇਆਲਾ ਮੋਹਿ ਨਿਰਗੁਨਿ ਕਿਆ ਚਤੁਰਾਈ ॥ ਕਰਉ ਬਰਾਬਰਿ ਜੋ ਪ੍ਰਿਅ ਸੰਗਿ ਰਾਤੀ ਇਹ ਹਉਮੈ ਕੀ ਢੀਠਾਈ ॥ ੧ ॥ ਮ: ੫ ॥ ੧੨੬੭-੧੫ ॥ ਰਾਤੀ = ਰਾਤੀਂ - ਰਾਤਾਂ ਵਿਚ

ਨਿਰਗੁਣ ਪਦ ਦਾ ਪ੍ਰਯੋਗ ਨਿਰਗੁਣਿ, ਨਿਰਗੁਨੀ, ਨਿਰਗੁਣਿਆਰਾ ਦੇ ਅਰਥਾਂ ਵਿਚ ਹੀ ਹੁੰਦਾ ਹੈ।

- **ਨਿਰਗੁਣ** ਨਾਮੁ ਨਿਧਾਨੁ ਹੈ ਸਹਜੇ ਸੋਝੀ ਹੋਇ ॥ ਗੁਣਵੰਤੀ ਸਾਲਾਹਿਆ ਸਚੇ ਸਚੀ ਸੋਇ ॥ ਭੁਲਿਆ ਸਹਜਿ ਮਿਲਾਇਸੀ ਸਬਦਿ ਮਿਲਾਵਾ ਹੋਇ ॥ ੭ ॥ ਮ: ੩ ॥ ੬੮-੧੪ ॥
- ਖੋਜਤ ਖੋਜਤ ਦਰਸਨ ਚਾਹੇ ॥ ਭਾਤਿ ਭਾਤਿ ਬਨ ਬਨ ਅਵਗਾਹੇ ॥ **ਨਿਰਗੁਣੁ ਸਰਗੁਣੁ** ਹਰਿ ਹਰਿ ਮੇਰਾ ਕੋਈ ਹੈ ਜੀਉ ਆਣਿ ਮਿਲਾਵੈ ਜੀਉ ॥ ੧ ॥ ਮ: ੫ ॥ ੯੮-੨ ॥
- ਤੂੰ **ਨਿਰਗੁਣੁ ਸਰਗੁਣੁ** ਸੁਖਦਾਤਾ ॥ ਤੂੰ ਨਿਰਬਾਣੁ ਰਸੀਆ ਰੰਗਿ ਰਾਤਾ ॥ ਮ: ੫ ॥ ੧੦੨-੧੭ ॥
- **ਨਿਰਗੁਣੁ ਸਰਗੁਣੁ** ਆਪੇ ਸੋਈ ॥ ਤਤੁ ਪਛਾਣੈ ਸੋ ਪੰਡਿਤੁ ਹੋਈ ॥ ਆਪਿ ਤਰੈ ਸਗਲੇ ਕੁਲ ਤਾਰੈ ਹਰਿ ਨਾਮੁ ਮੰਨਿ ਵਸਾਵਣਿਆ ॥ ੧ ॥ ਮ: ੩ ॥ ੧੨੮-੧੩ ॥

ਸਤਵੀਂ ਪਉੜੀ ਵਿਚ ਵੀ ਵਿਅਰਥ ਕੰਮਾਂ ਤੇ ਕਿਰਿਆ ਵਲੋਂ ਹਟਾਇਆ ਤੇ ਵਾਹਿਗੁਰੂ ਦੀਆਂ ਖ਼ੂਬੀਆਂ ਸਮਝਾਈਆਂ ਹਨ। ਇਸ ਵਿਧੀ ਨਾਲ ਕੂੜ ਦੀ ਪਾਲ ਢਹਿ ਪਵੇਗੀ ਤੇ ਹੁਕਮ ਦਾ ਆਵਿਸ਼ਕਾਰ ਹੋ ਜਾਵੇਗਾ।

ਇਹ ਪਉੜੀ ਪਹਿਲੀਆਂ ਸਤ (੭) ਪਉੜੀਆਂ ਜੋ ੧ੴ ਦੀ ਸੱਤਵਾ, ਆਚਾਰ ਅਦਿ ਦੀ ਵਿਆਖਿਆ ਹਨ, ਦੀ ਅੰਤਮ ਪਉੜੀ ਹੈ। ਇਨ੍ਹਾਂ ਸੱਤਾਂ ਪਉੜੀਆਂ ਵਿਚ ਮੂਲ-ਸੂਤਰ ਵਾਲੀ ੧ੴ ਦੀ ਪਰਿਭਾਸ਼ਾ ਹੋਰ ਉੱਘੜੀ ਹੈ। ਉਸ ਦੇ ਹੁਕਮ ਦਾ ਵਿਕਾਸ, ਉਸ ਦੀ ਸਤਿਆ ਦਾ ਪਰਸਾਰ ਤੇ ਵਿਸਥਾਰ, ਉਸ ਦੀ ਨਿਸ਼ਚਿਤ ਅਸਤਿਤੱਵਾ, ਉਸ ਦੀ ਅਪਾਰ ਬਖਸ਼ਿਸ਼ ਤੇ ਸਭਨਾਂ ਜੀਆਂ ਦੀ ਸਵਾਮਿਤਵਾ, ਉਸ ਦੀ ਅਸਥਾਪਿਤ ਸਥਿੱਤੀ, ਉਸ ਦਾ ਸਾਧਾਰਨ ਤੇ ਸਰਲ ਸਿਮਰਨ, ਉਸ ਦੀ ਸਰਬ-ਸ਼ਕਤੀਸ਼ੀਲਤਾ, ਸਰਬਵਿਆਪਤੀ ਅਤੇ ਹੋਰ ਵੀ ਵਿਆਖਿਆਤ ਹੈ। ਵਹਿਮਾਂ ਨੂੰ ਛੱਡਣ ਦਾ ਉਦੇਸ਼, ਵਿਅਰਥ ਸੰਸਕਾਰਾਂ ਦੀ ਵਰਜਣਾ, ਸੰਚਿਤ ਮਾਇਆ ਦੇ ਪਰਭਾਵ ਤੋਂ ਬਚਣਾ, ਆਦਿ ਵੀ ਘੋਸ਼ਤ ਕੀਤੇ ਹਨ। ਇਸ ਸੰਖੇਪ ਵਿਚਾਰ ਤੋਂ ਜੀਵਨ ਦੀ ਤਿਆਰੀ ਤੇ ਸੰਘਰਸ਼ ਦੇ ਮੁੱਢ 'ਤੇ ਰੌਸ਼ਨੀ ਪੈਂਦੀ ਹੈ। ਇਹ, ਸਾਧਾਰਨ ਜੀਵਨ ਦੀ ਗਤੀ - ਵਿੱਦਿਆ, ਆਜੀਵਕਾ, ਸਭਿਆ, ਸਮਾਜਵਾਦ ਆਦਿ, ਦੇ ਨਾਲ ਧਰਮ ਪ੍ਰਾਪਤੀ ਲਈ ਜ਼ਰੂਰੀ ਗਿਆਨ ਹੈ। ਇਹ ਬਚਪਣ ਤੇ ਨੌਜਵਾਨੀ ਸਮੇਂ ਦੀ ਧਰਮਖੰਡ ਦੀ ਸਿੱਖਿਆ ਹੈ।

ਜਪੁ ਬਾਣੀ ਦਾ ਇਹ ਭਾਗ ਧਰਮਖੰਡ ਤੇ ਪਹਿਲੀ ਲਾਵ ਦੇ ਵਿਸ਼ੇ ਨਾਲ ਮਿਲਦਾ ਜੁਲਦਾ ਹੈ। ਏਥੇ ਜ਼ੋਰ ਹੈ ਸਿਧਾਂਤ 'ਤੇ ਅਤੇ ਪਹਿਲੀ ਲਾਵ ਵਿਚ ਸਿਧਾਂਤ ਤੇ ਆਜੀਵਕਾ ਬਾਰੇ ਵਿੱਦਿਆ ਵੱਲ ਇਸ਼ਾਰਾ ਹੈ। ਇਹ ਧਰਮਖੰਡ ਭਾਵ ਜੀਵਨ ਦੇ ਵਿਕਾਸ ਦੀ ਪਹਿਲੀ ਸ਼੍ਰੇਣੀ ਹੈ।

ਸੋ ਗੁਰੂ ਜੀ ਸੱਤਾਂ ਪਉੜੀਆਂ ਦੇ ਗੇੜ ਦੇ ਅੰਤ 'ਤੇ ਸੋਝੀ ਦਿੰਦੇ ਹਨ ਕਿ ਜੇ ਇਨਸਾਨ ਹੁਕਮ ਨੂੰ ਨਹੀਂ ਸਮਝਦਾ ਤੇ ੧ੴ ਦੀ ਮਿਹਰ ਤੇ ਬਖ਼ਸ਼ਿਸ ਨਹੀਂ ਪ੍ਰਾਪਤ ਕਰਦਾ ਤਾਂ ਲੰਮੀ ਆਯੂ, ਜਸ, ਕੀਰਤਿ ਤੇ ਸੰਚਿਤ ਮਾਇਆ ਤੁੱਛ ਹਨ। ਵਿਸ਼ਵ ਵਿਚ ਕੋਈ ਐਸਾ ਵਿਅਕਤੀ ਨਹੀਂ ਹੈ ਜੋ ਵਾਹਿਗੁਰੂ ਦੇ ਤੁਲ ਗੁਣਕਾਰੀ ਹੋਵੇ।

***ਵਿਸ਼ੇਸ਼ ਵਿਚਾਰ:***

੧-੭ ਪਉੜੀਆਂ ਵਿਚ ਜੀਵਨ ਦੇ ਧਰਮਖੰਡ ਦੀ ਵਿੱਦਿਆ ਹੈ। ਜਦ ਇਨਸਾਨ ਧਰਤੀ 'ਤੇ ਬਰਾਜਮਾਨ ਹੁੰਦਾ ਹੈ ਤਾਂ ਉਸਦਾ ਧਰਮਸਾਲ ਵਿਚ ਦਾਖਲਾ/ਹੈ ਅਤੇ ਧਰਮਖੰਡ ਸ਼ੁਰੂ ਹੋ ਜਾਂਦਾ ਹੈ। ਬਾਲਪਨ ਦੀ ਵਿੱਦਿਆ ਬਹੁਤ ਜ਼ਰੂਰੀ ਹੁੰਦੀ ਹੈ ਭਾਵੇਂ ਘਰੇਲੂ ਹੀ ਹੋਵੇ। ਇਸ ਸਮੇਂ ਪ੍ਰਾਣੀ ਦਾ ਸੁਭਾਵ ਉਸ ਦਾ ਧਰਮ ਹੈ। ਉਸਦਾ ਨਿੱਜੀ ਧਰਮ ਵਿਕਾਸ ਜਲਦੀ ਅਰੰਭ ਹੋਕੇ ਰੂਪ ਲੈਣਾ ਸ਼ੁਰੂ ਕਰ ਦਿੰਦਾ ਹੈ। ਤਦੋਂ ਤੇ ਹੁਣ ਆਜੀਵਕਾ ਲਈ ਤਿਆਰੀ ਬਹੁਤ ਅਵੱਸ਼ ਸੀ/ਹੈ ਸੋ ਪਹਿਲਾਂ ਆਦਮੀ ਆਜੀਵਕਾ ਸਿਖਦਾ ਸੀ/ਹੈ। ਪਰ ਵਿਸ਼ਵ ਦੀ ਸਥਿਤੀ ਵਿਚ ਸੱਜਣ ਲਈ ਹਰ ਪ੍ਰਕਾਰ ਦੀ ਵਿੱਦਿਆ ਦੀ ਲੋੜ ਹੈ; ਵਿੱਦਿਆ ਸੁਭਾਵ ਨੂੰ ਸਜਾਉਂਦੀ ਤੇ ਤਿਆਰ ਕਰਦੀ ਹੈ ਤੇ ਇਹੀ ਇਨਸਾਨ ਦਾ ਸਮੁੱਚਾ ਧਰਮ ਹੈ ਜਿਸ ਦਾ ਬਾਣੀ ਪਰਸਾਰ ਕਰਦੀ ਹੈ। ਇਸ ਲਈ ਪ੍ਰਾਣੀ ਪਾਪ ਛੱਡ ਕੇ ਬੋਲੀ ਤੇ ਵਿੱਦਿਆ ਨੂੰ ਪੱਕਾ ਕਰਦਾ ਸੀ/ਹੈ (ਪੜ੍ਹੋ ਲਾਵ ੧)।

ਜਪੁ ਬਾਣੀ ਸਿੱਧਾਂਤਿਕ ਤੇ ਦਾਰਸ਼ਨਿਕ ਘੋਸ਼ਣਾ ਹੋਣ ਕਰਕੇ ਆਦਮੀ ਦੇ ਵਿਅਕਤੀਗਤ ਧਰਮ ਉੱਤੇ ਹੀ ਵਿਚਾਰ ਕਰਦੀ ਹੈ। ਪਹਿਲੀ ਪਉੜੀ ਪਰਵੇਸ਼ਕਾ ਹੈ ਤੇ ਇਸ ਪਉੜੀ ਦੀ ਸਤਰ ੬ ਤੋਂ ਲੈ ਕੇ ਤੀਜੀ ਪਉੜੀ ਦੇ ਅੰਤ ਤਕ ਹੁਕਮ ਦਾ ਨਿਰੂਪਣ ਕੀਤਾ ਹੈ। ਅਗਲੀਆਂ ਤਿੰਨ ਪਉੜੀਆਂ ਵਿਚ ੧ੴ ਦੀ ਵਿਸਤਾਰਨ ਕੀਤੀ ਹੈ ਤੇ ਦੱਸਿਆ ਹੈ ਕਿ ਪ੍ਰਾਣੀ ਦਾ ਪਰਮਾਤਮਾ ਨਾਲ ਕਿਹੋ ਜਿਹਾ ਮੇਲ ਹੋਣਾ ਚਾਹੀਦਾ ਹੈ। ਇਹ ਭਾਗ ਮੂਲ-ਤੱਤ ਅਤੇ ਮੂਲ-ਸੂਤਰ ਦੀ ਵਿਆਖਿਆ ਜਾਂ ਤਫ਼ਸੀਰ ਹੈ ਜਿਸ ਦੀ ਰੌਸ਼ਨੀ ਵਿਚ ਇਨਸਾਨ ਦੇ ਅਧਿਆਤਮਿਕ ਆਚਾਰ ਦੀ ਨੀਂਹ ਬਝਣੀ ਚਾਹੀਦੀ ਹੈ। ਇਸ ਵਿਸ਼ੇ 'ਤੇ ਆਪਾਂ ਖੰਡਾਂ ਵਿਚ ਫਿਰ ਵਿਚਾਰ ਕਰਾਂਗੇ।

ਅਗਲੀਆਂ ੮ ਪਉੜੀਆਂ ਵਿਚ ਵੀ ਧਰਮਖੰਡ ਦਾ ਵਿਸ਼ਾ ਤੇ ਸਮਾਂ ਭਾਗ ਪਰਧਾਨ ਹੈ; ਨਾਲ ਹੀ ਗਿਆਨਖੰਡ ਵਿਚ ਪਰਵੇਸ਼ ਦੀ ਤਿਆਰੀ ਹੈ। ੭।

## ਚੌਥਾ ਅਧਿਆਇ

# ਪਉੜੀ ੮-੧੫

(ੳ) ਕਾਵਿ ਰੂਪ, ਭਾਵ ਅਤੇ ਵਿਸ਼ੇ ਤੋਂ ਅਗਲੀਆਂ ਚਾਰ ਪਉੜੀਆਂ ਪਹਿਲੀ ਉਪਟੋਲੀ ਹੈ। ਏਥੇ ਧਰਮਖੰਡ ਅਤੇ ਗਿਆਨਖੰਡ ਦੀ ਪਰਵੇਸ਼ਕਾ ਦੀਆਂ ਰਲਵੀਆਂ ਗੱਲਾਂ ਹਨ।

## ਪਉੜੀ ੮

[੧]ਸੁਣਿਐ ਸਿਧ ਪੀਰ ਸੁਰਿ ਨਾਥ ॥
[੨]ਸੁਣਿਐ ਧਰਤਿ ਧਵਲ ਆਕਾਸ ॥
[੩]ਸੁਣਿਐ ਦੀਪ ਲੋਅ ਪਾਤਾਲ ॥
[੪]ਸੁਣਿਐ ਪੋਹਿ ਨ ਸਕੈ ਕਾਲੁ ॥
[੫]ਨਾਨਕ ਭਗਤਾ ਸਦਾ ਵਿਗਾਸੁ ॥
[੬]ਸੁਣਿਐ ਦੂਖ ਪਾਪ ਕਾ ਨਾਸੁ ॥ ੮ ॥

***ਅਰਥ:***

ਸੁਣਿਕਾਰ ਨਾਲ ਸਿੱਧਾਂ, ਪੀਰਾਂ, ਆਚਾਰੀਆਂ ਤੇ ਨਾਥਾਂ (ਜੋਗੀਆਂ) ਦੇ ਰਹੱਸ ਦੀ ਸਮਝ ਪੈ ਜਾਂਦੀ ਹੈ। ਸੁਣਿਕਾਰ ਦੁਆਰਾ ਧਰਤਿ, ਧਵਲ ਤੇ ਆਕਾਸ਼ ਦਾ ਧਰਮ (ਸਾਰ) ਅਨੁਭਵ ਹੋ ਜਾਂਦਾ ਹੈ। ਸੁਣਿਕਾਰ ਨਾਲ ਦੀਪਾਂ, ਲੋਕਾਂ ਤੇ ਪਾਤਾਲਾਂ ਦੀ ਸੋਝੀ ਪੈ ਜਾਂਦੀ ਹੈ। ਸੁਣਿਕਾਰ (ਤੋਂ ਪਈ ਸੋਝੀ) ਦੁਆਰਾ ਕਾਲ ਦਾ ਝੰਜਟ (ਭਾਵ ਚਿੰਤਾ ਦਾ) ਮਿਟ ਜਾਂਦਾ ਹੈ। ਹੇ ਨਾਨਕ! ਭਗਤਾਂ ਲਈ/ਨੂੰ ਸਦਾ ਵਿਕਾਸ ਹੈ। ਸੁਣਿ ਸੁਣਿ ਕੇ (ਉਨ੍ਹਾਂ ਦੇ) ਸਭ ਦੁਖ ਤੇ ਪਾਪ ਮਿਟ ਜਾਂਦੇ ਹਨ। ੮।

***ਪਦ ਵਿਚਾਰ:***

**ਸੁਣਿਐ** - ਸਣਿਕਾਰ ਨਾਲ, ਬਹੁਤ ਸੁਣਣ ਦੀ ਕ੍ਰਿਆ ਦੁਆਰਾ, ਸੁਣਿ ਸੁਣਿ; ਤੱਥ ਇਕੱਠੇ (ਪੱਕੇ) ਕਰ ਲੈਣ ਤੋਂ ਪਰੇ; ਭਾਵ ਗਿਆਨ ਪ੍ਰਾਪਤ ਕਰਨ ਦਾ। **ਸਿਧ**- ਸਿੱਧੇ, ਸੁਧਰੇ ਤੇ ਸਿਧਾਰੇ ਹੋਏ, ਪੁੱਗੇ, ਮੁਕਤੇ ਪੰਚ। **ਪੀਰ** ਫ਼.- ਗੁਰੂ, ਬਜ਼ੁਰਗ, ਮੁਰਸ਼ਿਦ, ਅਰਸ਼ਾਦ ਕਰਨ ਵਾਲਾ, ਯਾਦ ਰਖੋ ਇਹ ਲੋਕ ਉਕਤੀ: 'ਨਾਨਕ ਸ਼ਾਹ ਫਕੀਰ, ਹਿੰਦੂ ਕਾ ਗੁਰੂ ਮੁਸਲਮਾਨ ਕਾ ਪੀਰ'। ਹੇਠਲਾ ਪਰਮਾਣ ਦੱਸਦਾ ਹੈ ਕਿ ਗੁਰ ਤੇ ਪੀਰ ਦਾ ਅਰਥ ਜਨ ਸਾਧਾਰਣ ਲਈ ਇੱਕੋ ਹੈ:

- ਗਿਆਨ ਵਿਹੂਣਾ ਗਾਵੈ ਗੀਤ ॥ ਭੁਖੇ ਮੁਲਾਂ ਘਰੇ ਮਸੀਤਿ ॥ ਮਖਟੂ ਹੋਇ ਕੈ ਕੰਨ ਪੜਾਏ ॥ ਫਕਰੁ ਕਰੇ ਹੋਰੁ ਜਾਤਿ ਗਵਾਏ ॥ **ਗੁਰੁ ਪੀਰੁ** ਸਦਾਏ ਮੰਗਣ ਜਾਇ ॥ ਤਾ ਕੈ ਮੂਲਿ ਨ ਲਗੀਐ ਪਾਇ ॥ ਘਾਲਿ ਖਾਇ ਕਿਛੁ ਹਥਹੁ ਦੇਇ ॥ ਨਾਨਕ ਰਾਹੁ ਪਛਾਣਹਿ ਸੇਇ ॥ ਮ: ੧ ॥ ੧੨੪੫-੧੭ ॥

**ਸੁਰਿ** – ਸੰ. ਵਿਚ ਤਿੰਨ ਪਦ ਸੁਰ, ਸੂਰ ਤੇ ਸੂਰਿ ਮਿਲਦੇ ਹਨ; ਤਿੰਨਾਂ ਦੇ ਸਾਂਝੇ ਅਰਥ ਹਨ: **ਸੁਰ**: ਵਿਦਵਾਨ ਪੁਰਸ਼, ਦੇਵ/ਦੇਵਤਾ, ਸੂਰਯ, ਰਿਸ਼ਿ; **ਸੂਰ**: ਬੁੱਧੀਮਾਨ/ਵਿਦਵਾਨ, ਸੂਰਜ, ਨਾਇਕ, ਯੋਧਾ; **ਸੂਰਿ**: ਬੁੱਧੀਮਾਨ, ਵਿਦਵਾਨ, ਰਿਸ਼ੀ, ਪੁਰੋਹਿਤ, ਜੈਨ ਆਚਾਰੀਆ ਨੂੰ ਦਿੱਤਾ ਹੋਇਆ ਸਨਮਾਨ ਸੂਚਕ ਪਦ, ਜਿਵੇਂ ਮੱਲਿਨਾਥਸੂਰਿ; ਉਪਰੰਤ ਮਹਾਨ ਕੋਸ਼, ਭਾਈ ਕਾਨ੍ਹ ਸਿੰਘ, ਵਿਚੋਂ: **ਸੁਰ** – ਦੇਵਤਾ; **ਸੁਰਿ** – ਦੇਵਤਾ (ਦਾ); **ਸੂਰ** – ਸੂਰਜ, ਪੰਡਿਤ/ਦਾਨਾ। **ਨਾਥ** – ਜੋਗੀਆਂ ਦਾ ਗੁਰੂ/ਆਚਾਰੀਆ; ਮਾਲਿਕ। **ਸੁਰਿਨਾਥ** – ਆਚਾਰੀਆ, ਨਾਥ ਜੋਗੀ; ਰਾਜਯੋਗੀ ਵੀ ਅਰਥ ਕਰਦੇ ਹਨ। **ਧਵਲ** – ਧੌਲ, ਕਲਪਿਤ ਬਲਦ ਜਿਸ ਨੇ ਸਿੰਗਾਂ 'ਤੇ ਧਰਤੀ ਚੁੱਕੀ ਹੈ। **ਲੋਅ** – ਧਰਤੀਆਂ, ਗ੍ਰਹਿ (Planets) ਆਦਿ। **ਪਾਤਾਲ** – ਧਰਤਿ ਤੋਂ ਥੱਲੇ ਦੇ ਕਲਪਿਤ ਲੋਕ। **ਪੋਹਿ** – ਛੋਹ (ਕੇ)। **ਪੋਹਿ ਨ ਸਕੈ** – ਜਮ ਦੀ ਕਲਪਣਾ ਖ਼ਤਮ ਹੋ ਜਾਂਦੀ ਹੈ। **ਕਾਲ**– ਮੌਤ, ਕਾਲਦੇਵ; ਵਕ਼ਤ। **ਭਗਤਾ** – ਭਗਤਾਂ; ਸੰਬੰਧਕੀ ਜਿਸ ਨਾਲ ਸੰਬੰਧਕ ਲਗ ਕੇ ਅਰਥ ਹੁੰਦੇ ਹਨ ਯਥਾ ਭਗਤਾਂ ਨੂੰ/ਲਈ ਆਦਿ; ਬਾਣੀ ਵਿਚ ਬਹੁਤ ਵਾਰੀ ਸੰਬੰਧਕ ਲੋਪ ਹੁੰਦੇ ਹਨ, ਜਿਵੇਂ ਇੱਥੇ 'ਨੂੰ' ਲੋਪ ਹੈ। **ਵਿਗਾਸ** – ਪਰਿਵਰਤਣਸ਼ੀਲ ਵਿਕਾਸ, ਉੱਨਤਿ, ਕ੍ਰਮ ਵਿਕਾਸ, ਅਭਿਵਿਅਕਤਿਮੂਲ। **ਦੂਖ** – ਦੁਖ; 'ਕਾ' ਦਾ ਪ੍ਰਯੋਗ ਦੱਸਦਾ ਹੈ ਕਿ ਤਦੋਂਕੀ ਭਾਸ਼ਾ ਵਿਚ ਹਿੰਦੀ/ਉਰਦੂ ਵਰਗਾ ਮੁਹਾਵਰਾ ਬਹੁਤ ਸੀ। **ਦੂਖ ਪਾਪ ਕਾ** – ਦੁਖ ਤੇ ਪਾਪ ਦਾ, ਦੁਖਾਂ ਤੇ ਪਾਪਾਂ ਦਾ; ਕਿਉਂ ਜੋ ਆਦਮੀ ਨੂੰ ਜੀਵਨ ਵਿਚ ਅਨੇਕ ਦੁਖ ਤੇ ਅਨੇਕ ਪਾਪ ਵਾਪਰਦੇ ਹਨ।

### *ਕ੍ਰਿਆ ਵਿਚਾਰ:*

ਸੁਣਿ – ਸੁਣ ਕੇ; ਇਹ ਪਦ ਪੂਰਣ ਪੂਰਵ ਕਾਰਦੰਤਕ ਹੈ। ਸੁਣਿਆ – ਭੂਤ ਕਾਰਦੰਤਕ, ਅਰਥ ਸੁਣ ਲਿਆ ਹੋਇਆ/ਗਿਆ। ਸੁਣਿਐ – ਸੁਣਿਆ + ਇ, ਭੂਤ ਕਾਰਦੰਤਕ ਦਾ ਅਧਿਕਰਣ ਰੂਪ ਹੈ, ਅਰਥ: ਸੁਣ ਲਏ ਗਏ ਤੇ ਸੁਣੇ ਗਏ ਪਰ, ਸੁਣਿ ਸੁਣਿ ਕੇ ਸਮਝ/ਬੁਝ ਲੈਣ ਵਿਚ; ਜਿਸ ਪ੍ਰਕਾਰ ਕੀਤਾ ਤੋਂ ਕੀਤੈ ਅਧਿਕਰਣ ਉਤਪੰਨ ਹੁੰਦਾ ਹੈ ਇਵੇਂ ਸੁਣਿਆ ਤੋਂ ਸੁਣਿਐ ਬਣਦਾ ਹੈ। ਬਾਣੀ ਵਿਚ ਇਸ ਤਰ੍ਹਾਂ ਦੇ ਅਧਿਕਰਣ ਦਾ ਬਹੁਤ ਪ੍ਰਯੋਗ ਹੈ; ਜਿਵੇਂ : ਗਇਐ, ਸਾਜਨਿ ਮਿਲਿਐ, ਨਾਮਿ ਵਿਸਾਰਿਐ ਆਦਿ। ਇਸ ਦੇ ਅਰਥ ਵਿਚ ਬਾਰ-ਬਾਰ ਸੁਨਣ ਜਾਂ ਸੁਣਿ ਸੁਣਿ ਦਾ ਭਾਵ ਅਤੇ ਨਾਲ ਹੀ ਸਾਵਧਾਨੀ ਤੇ ਧਿਆਨ ਜ਼ਰੂਰ ਚਾਹੀਦਾ ਹੈ। ਜਿਹੜੀ ਗੱਲ ਪਹਿਲੇ ਹੋ ਚੁਕੀ ਹੈ ਉਹ ਹੁਣ ਹੁੰਦੀ ਨਹੀਂ ਦਿਖਾਲ ਸਕਦੇ, ਇਸ ਲਈ 'ਸੁਣਿ ਚੁਕੇ / ਸਣਿ ਬੈਠੇ ਪਰ' ਅਰਥ ਕਰ ਸਕਦੇ ਹਾਂ; ਧਿਆਨਪੂਰਵਿਕ ਮਨ ਵਿਚ ਵਸਾਣ ਦਾ ਭਾਵ ਹੈ।

ਸੁਣਿਐ ਪਦ ਦਾ ਜ਼ਿਕਰ ਦੋ ਵਾਰੀ ਕੀਤਾ ਹੈ ਕਿਉਂ ਜੋ ਇਸ ਦੇ ਅਰਥਾਂ ਨੂੰ

ਸਮਝਣਾ ਬਹੁਤ ਜ਼ਰੂਰੀ ਹੈ। ਸੁਣਿ ਪਦ ਦੇ ਨਾਲ ਕਾਰ ਪਦ ਉਸੇ ਢੰਗ ਨਾਲ ਜੁੜ ਸਕਦਾ ਹੈ ਜਿਵੇਂ ਝਣਕਾਰ ਅਤੇ ਥਪਕਾਰ ਵਿਚ ਜੁੜਿਆ ਹੈ। ਸੋ ਸਣਿਕਾਰ ਦਾ ਅਰਥ ਹੋ ਜਾਵੇਗਾ ਲਗਾਤਾਰ ਸਰਵਣ ਕਰਨ ਦੀ ਕ੍ਰਿਆ, ਅਨੁਦਿਨ ਸੁਣਨਾ। ਯਥਾਰਥ ਜੀਵਨ ਵਿਚ ਆਦਮੀ ਲਈ ਆਰਾਮ ਕਰਨਾ, ਖੇਲਣਾ, ਖਾਣਾ ਪੀਣਾ ਆਦਿ ਵੀ ਹਰ ਦਿਨ ਕਈ ਵਾਰ ਜ਼ਰੂਰੀ ਹਨ। ਏਸ ਕਰਕੇ ਸਣਿਕਾਰ ਦਾ ਭਾਵ ਹੈ ਸਹਿਜ ਨਾਲ ਅਨੁਦਿਨ, ਅਨੁਮਾਸ, ਅਨੁਵਰਸ਼ ਸੁਣਨਾ ਤੇ ਵਿੱਦਿਆ ਦਾ ਸਿਲਸਿਲਾ ਜਾਰੀ ਰਖਣਾ; ਜਿਵੇਂ ਸਕੂਲਾਂ ਤੇ ਕਾਲਜਾਂ ਦੇ ਪੜ੍ਹਾਈ ਦੇ ਕਾਰਜ ਕ੍ਰਮ ਬੜੇ ਸਹਿਜ ਵਿਚ ਚਲਦੇ ਹਨ। ਤਦੋਂ ਅੱਜਕੱਲ੍ਹ ਨਾਲੋਂ ਸੁਣਨਾ ਵਿੱਦਿਆ ਪ੍ਰਾਪਤੀ ਦੀ ਵੱਧਕੇ ਇਕ ਵਿਧੀ ਸੀ। ਸੁਣਿਐ ਦੀ ਥਾਂ ਅਸੀਂ 'ਸੁਣਿਕਾਰ' ਪਦ ਲੋੜੀਂਦੇ ਅਵਸਰ ਤੇ ਗਿਆਨ ਵਿਚ ਧਿਆਨ ਲਈ ਪ੍ਰਯੋਗ ਕਰ ਸਕਦੇ ਹਾਂ। ਸੁਣਿਐ, ਸੁਣਿ ਸੁਣਿ ਤੇ ਸੁਣਿਕਾਰ ਬਹੁਤ ਹੱਦ ਤਕ ਸਮਾਨਾਰਥੀ ਪਦ ਹਨ; ਸਣਿਕਾਰ ਇਨ੍ਹਾਂ ਦੇ ਭਾਵ ਨੂੰ ਅਧਿਕ ਬੱਲ ਨਾਲ ਦਰਸਾਉਂਦਾ ਹੈ।

***ਵਿਚਾਰ:***

ਹੇਠਾਂ ਬਾਣੀ ਵਿਚੋਂ ਕੁਝ ਉਦਾਹਰਣ ਹਨ ਸੁਰਿ ਤੇ ਸੁਰ ਪਦ ਦੇ ਪ੍ਰਯੋਗ ਦੇ। ਇਨ੍ਹਾਂ ਵਿਚ 'ਸੁਰਿ ਨਰ' ਦੇ ਪ੍ਰਯੋਗ ਤੋਂ ਪਤਾ ਲਗਦਾ ਹੈ ਕਿ ਦੋਹਰੇ ਪਦ 'ਸੁਰਿ ਨਰ' ਦੇ ਅਰਥ ਇਕ ਤੋਂ ਵੱਧ ਹਨ। ਮਹਾਨ ਕੋਸ਼ ਵਿਚ ਇਕ ਅਰਥ 'ਦੇਵਤਾ ਤੇ ਮਨੁੱਖ' ਦਿੱਤਾ ਗਿਆ ਹੈ। ਪਰ ਉਦਾਹਰਣਾਂ ਦਾ ਨਿਰਨਾ ਕਰਨ 'ਤੇ ਸਭ ਤੋਂ ਉਚਿਤ ਅਰਥ ਹੈ 'ਗਿਆਨੀ ਜਾਂ ਅਚਾਰੀਆ' ਲੋਕ ਆਦਿ। ਇਨ੍ਹਾਂ ਉਦਾਹਰਣਾਂ ਵਿਚ 'ਸੁਰਿ' ਪਦ ਬਹੁ ਵਚਨ ਪਦਾਂ ਦਾ ਵਿਸ਼ੇਸ਼ਣ ਹੈ ਸੋ ਇਹ ਸੁਰ ਦਾ ਬਹੁ ਵਚਨ ਹੈ। ਹਰ ਉਦਾਹਰਣ ਵਿਚਲੇ ਵਾਕਅੰਸ਼ ਦੇ ਜੋ ਅਰਥ ਬਣਦੇ ਹਨ, ਲਿਖ ਦਿੱਤੇ ਹਨ ਤਾਂ ਜੋ ਪਾਠਕ ਲਈ ਸਹੂਲਤ ਹੋ ਜਾਵੇ।

- **ਨਾਮਾ ਛੀਬਾ ਕਬੀਰੁ ਜੋੁਲਾਹਾ ਪੂਰੇ ਗੁਰ ਤੇ ਗਤਿ ਪਾਈ॥ ਬ੍ਰਹਮ ਕੇ ਬੇਤੇ ਸਬਦੁ ਪਛਾਣਹਿ ਹਉਮੈ ਜਾਤਿ ਗਵਾਈ॥ ਸੁਰਿ ਨਰ ਤਿਨ ਕੀ ਬਾਣੀ ਗਾਵਹਿ ਕੋਇ ਨ ਮੇਟੈ ਭਾਈ॥** ਮ: ੩ ॥ ੬੭-੧੩ ॥ ਸੁਰਿ - ਗਿਆਨੀ ਆਦਿ, ਦੇਖੋ ਉੱਪਰ। ਸੁਰਿ ਨਰ- ਗਿਆਨੀ ਜਨ ਤੇ ਗਿਆਨੀ ਤੇ ਜਨ।
- **ਸਤਿਗੁਰ ਕਉ ਬਲਿ ਜਾਈਐ॥ ਜਿਤੁ ਮਿਲਿਐ ਪਰਮ ਗਤਿ ਪਾਈਐ॥ ਸੁਰਿ ਨਰ ਮੁਨਿ ਜਨ ਲੋਚਦੇ ਸੋ ਸਤਿਗੁਰਿ ਦੀਆ ਬੁਝਾਇ ਜੀਉ॥** ਮ: ੧ ॥ ੭੧-੧ ॥ ਬੁੱਧੀਮਾਨ (ਅਚਾਰੀਆ) ਤੇ ਮੁਨਿ ਲੋਕ। ਸਤਿਗੁਰ ਕਉ - ਸਤਿਗੁਰ ਲਈ; 'ਕਉ' ਸੰਪਰਦਾਨ ਸੰਬੰਧਕ ਹੈ। ਸਤਿਗੁਰਿ - ਵਾਹਿਗੁਰੂ ਨੇ।
- **ਅਚਰਜ ਏਕੁ ਸੁਨਹੁ ਰੇ ਪੰਡੀਆ ਅਬ ਕਿਛੁ ਕਹਨੁ ਨ ਜਾਈ॥ ਸੁਰਿ ਨਰ ਗਣ ਗੰਧ੍ਰਬ ਜਿਨਿ ਮੋਹੇ ਤ੍ਰਿਭਵਣ ਮੇਖੁਲੀ ਲਾਈ॥** ਕਬੀਰ ॥ ੯੨-੧੪ ॥
- **ਭਰਮੇ ਸੁਰਿ ਨਰ ਦੇਵੀ ਦੇਵਾ॥ ਭਰਮੇ ਸਿਧ ਸਾਧਿਕ ਬ੍ਰਹਮੇਵਾ॥** ਮ: ੫ ॥ ੨੫੮-੧੪ ॥ ਗਿਆਨੀ ਸੱਜਣ ਤੇ ਦੇਵੀਆਂ ਦੇਵਤੇ; ਇਸ ਉਦਾਹਰਣ ਤੋਂ ਜਾਪਦਾ ਹੈ ਕਿ ਸੁਰਿ ਦੇਵਤੇ ਲਈ ਨਹੀਂ ਹੈ ਕਿਉਂ ਜੋ 'ਦੇਵੀ ਦੇਵਾ' ਵੀ ਦਿੱਤਾ ਹੈ।

- ਤਜਹੁ ਸਿਆਨਪ ਸੁਰਿ ਜਨਹੁ ਸਿਮਰਹੁ ਹਰਿ ਹਰਿ ਰਾਇ ॥ ਏਕ ਆਸ ਹਰਿ ਮਨਿ ਰਖਹੁ ਨਾਨਕ ਦੂਖੁ ਭਰਮੁ ਭਉ ਜਾਇ ॥ ਮ: ੫ ॥ ੨੮੧-੨ ॥
- ਸਰਬ ਕਲਿਆਣ ਚਰਣ ਪ੍ਰਭ ਸੇਵਾ ॥ ਧੂਰਿ ਬਾਛਹਿ ਸਭਿ ਸੁਰਿ ਨਰ ਦੇਵਾ ॥ ਮ: ੫ ॥ ੧੧੩੮-੮ ॥ ਸੁਰਿ ਨਰ ਦੇਵਾ - ਅਚਾਰੀਆ ਬੰਦੇ ਤੇ ਦੇਵ।
- ਜਾ ਕਉ ਖੋਜਹਿ ਸੁਰਿ ਨਰ ਦੇਵ ॥ ਮੁਨਿ ਜਨ ਸੇਖ ਨ ਲਹਹਿ ਭੇਵ ॥ ਮ: ੫ ॥ ੧੧੮੧-੯ ॥ ਅਚਾਰੀਆ ਆਦਮੀ ਤੇ ਦੇਵਤੇ।
- ਭੈ ਵਿਚਿ ਸਿਧ ਬੁਧ ਸੁਰ ਨਾਥ ॥ ਭੈ ਵਿਚਿ ਆਡਾਣੇ ਆਕਾਸ ॥ ਮ: ੧ ॥ ੪੬੪-੧੫ ॥ ਅਡਾਣੇ - ਤਾਰਮੰਡਲ; ਆਡਾਣੇ ਆਕਾਸ - ਆਕਾਸ ਵਿਚ ਤਣਿਆ ਹੋਇਆ ਤਾਰ ਮੰਡਲ। ਸੁਰ - ਜਦੋਂ ਇਹ ਪਦ ਸਿਧ ਬੁਧ ਆਦਿ ਨਾਲ ਆਉਂਦਾ ਹੈ ਤਾਂ ਸੁਰ ਦਾ ਅਰਥ ਗਿਅਨੀ ਜਾਂ ਅਚਾਰੀਆ ਹੈ।
- ਕੋਟਿ ਜਾਪ ਤਾਪ ਬਿਸ੍ਰਾਮ ॥ ਰਿਧਿ ਬੁਧਿ ਸਿਧਿ ਸੁਰ ਗਿਆਨ ॥ ਮ: ੫ ॥ ੮੯੦-੧੮ ॥ ਸੁਰ-ਗਿਆਨ - ਪਰਮ ਗਿਆਨ, ਦੈਵੀ ਗਿਆਨ।

***ਵਿਸ਼ੇਸ਼ ਵਿਚਾਰ:***

ਸਵਾਲ ਹੈ ਕਿ ਕੀ ਸੁਣਿਐ? ਉੱਤਰ: ਗਿਆਨ ਧਿਆਨ ਬਾਰੇ ਸਭ ਕੁਝ! ਇਸ ਪਉੜੀ ਦੀ ਪਛੋਕੜ ਦਾ ਭਾਵ ਪਹਿਲੀਆਂ ਸਤ (੭) ਪਉੜੀਆਂ ਦਾ ਭਾਵ ਤੇ ਸਾਰੀ ਬਾਣੀ ਦਾ ਉਦੇਸ਼ ਹੈ। ਇਹ ਉਦੇਸ਼, ੧ਓ ਦੀ ਤਾਰੀਫ਼, ਰਜ਼ਾ, ਹੁਕਮ, ਗਿਆਨ, ਵਿਸ਼ਵ ਤੇ ਬਾਕੀ ਜੋ ਸਿੱਖਣਯੋਗ ਹੈ ਸੁਣ ਸੁਣਕੇ ਗ੍ਰਹਣ ਕਰਨ ਬਾਰੇ ਹੈ। ਇਹ ਇਕ ਹਦਾਇਤ ਵੀ ਹੈ ਕਿ ਸੁਨਣ ਨਾਲ ਹੀ ਵਾਹਿਗੁਰੂ ਦਾ, ਆਜੀਵਕਾ ਪ੍ਰਾਪਤੀ ਦਾ ਸਾਧਾਰਨ ਤੇ ਕਠਨ ਗਿਆਨ ਪਾਇਆ ਜਾ ਸਕਦਾ ਹੈ। ਸੁਨਣ ਵਿਚ ਨਿਪੁਣ ਹੋਣਾ ਬਹੁਤ ਜ਼ਰੂਰੀ ਹੈ। ਨਾਲ ਨਾਲ ਗੁਰਪੀਰਾਂ ਤੋਂ ਹਰ ਕਿਸਮ ਦਾ ਗਿਆਪਣ ਕਰੋ। ਦੇਖਣ ਨਾਲ ਬਹੁਤ ਕੁਝ ਸਿੱਖਿਆ ਤੇ ਅਨੁਭਵ ਕੀਤਾ ਜਾਂਦਾ ਹੈ ਪਰ ਸਿੱਖਣ ਤੇ ਸਿਖਾਉਣ ਦੇ ਕੰਮ ਵਿਚ ਸੁਣਨਾ ਪਰਧਾਨ ਹੈ।

ਇਸ ਪਉੜੀ ਦੀ ਵਿਆਖਿਆ - ਅਰਥ, ਪਦ ਵਿਚਾਰ ਅਤੇ ਕ੍ਰਿਆ ਵਿਚਾਰ- ਤੋਂ ਪਤਾ ਲਗਦਾ ਹੈ ਕਿ ਸਣਿਕਾਰ ਨਾਲ ਬੰਦਾ ਗਿਆਨੀ ਹੋ ਜਾਂਦਾ ਹੈ ਕਿਉਂਕਿ ਸਿੱਧ, ਪੀਰ, ਸੁਰਿ, ਨਾਥ ਤੇ ਹੋਰ, ਸਭਿ ਇਹੋ ਜਹੇ ਗਿਆਨੀ ਹਨ, ਜਿਨ੍ਹਾਂ ਨੇ ਸੁਣਿ ਸੁਣਿ ਕੇ ਹੀ ਗਿਆਨ ਲਿਆ ਹੈ। ਅਗਲੀਆਂ ਦੋ ਸਤਰਾਂ ਵਿਚ ਗਿਅਨੀ ਸੁਣਿ ਸੁਣਿ ਕੇ ਜੋ ਗਿਆਨ ਪ੍ਰਾਪਤ ਕਰਦੇ ਹਨ ਉਸ ਵੱਲ ਧਿਆਨ ਦਿਵਾਇਆ ਹੈ; ਧਰਤਿ, ਧਵਲ, ਆਕਾਸ਼, ਦੀਪ, ਲੋਅ, ਪਾਤਾਲ ਆਦਿ ਵਿਸ਼ਵ ਹੈ ਤੇ ਵਿਸ਼ਵ ਦਾ ਗਿਆਨ ਪਰਮਾਤਮਾ ਦਾ ਗਿਆਨ ਹੈ। ਫਿਰ ਜਿਹੜੇ ਸਣਿਕਾਰ ਨਾਲ ਗਿਅਨੀ ਬਣੇ ਉਹ ਕਾਲ ਤੋਂ ਬੇਪਰਵਾਹ ਹੋ ਗਏ; ਉਨ੍ਹਾਂ ਨੂੰ ਮੌਤ ਦੀ ਚਿੰਤਾ ਨਹੀਂ ਰਹਿੰਦੀ; ਮੌਤ ਤਾਂ ਧੁਰੋਂ ਨਿਰਧਾਰਤ ਹੈ। ਸਮੁੱਚਾ ਵਿਚਾਰ ਅੱਗੇ ਕਰਾਂਗੇ। ਧਿਆਨ ਨਾਲ ਸੁਣਨਾ ਹੀ ਸਮਝਣ ਦਾ ਰਾਹ ਹੈ ਤੇ ਸੁਣਨਾ ਨਾਮ ਵਿਚ ਧਿਆਨ ਤੇ ਇਸ ਦਾ ਵਿਚਾਰ ਹੈ। ੮।

## ਪਉੜੀ ੯

[1]ਸੁਣਿਐ ਈਸਰੁ ਬਰਮਾ ਇੰਦੁ ॥
[2]ਸੁਣਿਐ ਮੁਖਿ ਸਾਲਾਹਣ ਮੰਦੁ ॥
[3]ਸੁਣਿਐ ਜੋਗ ਜੁਗਤਿ ਤਨਿ ਭੇਦ ॥
[4]ਸੁਣਿਐ ਸਾਸਤ ਸਿਮ੍ਰਿਤਿ ਵੇਦ ॥
[5]ਨਾਨਕ ਭਗਤਾ ਸਦਾ ਵਿਗਾਸੁ ॥
[6]ਸੁਣਿਐ ਦੂਖ ਪਾਪ ਕਾ ਨਾਸੁ ॥ ੯ ॥

***ਅਰਥ:***

ਸੁਣਿਕਾਰ ਨਾਲ ਈਸ਼ਰ, ਬ੍ਰਹਮਾ ਤੇ ਇੰਦਰ ਦੀਆਂ ਉਪਾਧੀਆਂ ਦੀ ਸਮਝ ਪੈ ਜਾਂਦੀ ਹੈ। ਸੁਣਿ ਸੁਣਿ ਕੇ (ਬੰਦਾ) ਸਾਲਾਹਣਯੋਗ ਬਣ ਜਾਂਦਾ ਹੈ। ਸੁਣਿਕਾਰ ਦੁਆਰਾ ਸਰੀਰ ਦੇ ਉਤਸਥਾਈ ਮਰਮਾਂ ਤੇ ਰਹੱਸ ਦੀ ਸਿੱਧੀ/ਯੋਗ ਪਾ ਲਈਦੀ ਹੈ। ਸੁਣਿਐ ਸ਼ਾਸਤਰਾਂ, ਸਿਮ੍ਰਿਤੀਆਂ ਤੇ ਵੇਦਾਂ ਦੇ ਮੂਲ ਦੀ ਸੂਝ ਪੈ ਜਾਂਦੀ ਹੈ। ਹੇ ਨਾਨਕ! ਭਗਤ ਸਦਾ ਵਿਕਸਤ/ਉੱਨਤ ਹਨ। ਸਣਿਕਾਰ ਨਾਲ (ਉਨ੍ਹਾਂ ਦੇ) ਦੁਖਾਂ ਤੇ ਪਾਪਾਂ ਦਾ ਝਮੇਲਾ ਮੁਕ ਜਾਂਦਾ ਹੈ। ੯।

***ਪਦ ਵਿਚਾਰ:***

**ਈਸਰੁ** - ਸ਼ਿਵ। **ਬਰਮਾ** - ਬ੍ਰਹਮਾ। **ਇੰਦ** - ਇੰਦਰ। **ਮੁਖਿ** - ਮੁਖੀਆ, ਵੱਡਾ, ਪਰਧਾਨ; ਮੁਖਿ ਪਦ ਦੇ ਅਰਥ ਰਸਨਾ ਦਵਾਰਾ ਜਾਂ ਮੂੰਹ ਨਾਲ ਵੀ ਕੀਤੇ ਜਾਂਦੇ ਹਨ ਪਰ ਏਥੇ ਉਚਿਤ ਨਹੀਂ। **ਸਾਲਾਹਣਮੰਦੁ** - ਉਸਤਤਿ ਦਾ ਪਾਤਰ, ਸ਼ੋਭਾ ਵਾਲਾ; ਇਹ ਦੋਵੇਂ ਪਦ ਜੁੜਤ ਹੀ ਮੇਲ ਖਾਂਦੇ ਹਨ, ਮੁਖਿ ਇਕ ਵਚਨ ਵਿਸ਼ੇਸਣ ਤੇ ਸਾਲਾਹਣਮੰਦੁ ਇਕ ਵਚਨ ਸੰਗਿਆ ਸੰਗਤ ਹਨ। **ਜੋਗਜੁਗਤਿ** - ਜੋਗ ਦੀ ਜੁਗਤਿ/ਢੰਗ, ਜੋਗ ਦੀ ਵਿਧੀ/ਵੱਲ, ਜੋਗ ਦੀ ਦੱਖਤਾ/ਦਲੀਲ; ਇਹ ਜੁੜਿਆ ਪਦ ਚਾਹੀਦਾ ਹੈ। **ਤਨਿ** ਫ. - ਤਨ = ਸਰੀਰ ਤੋਂ ਤਨਿ; ਸਰੀਰਕ, ਸਰੀਰ ਵਿਚਲੇ, ਸਰੀਰ ਦੇ। **ਭੇਦ** - ਮਰਮ, ਰਹੱਸ। **ਤਨਿ ਭੇਦ** = ਖਟਚਕ੍ਰ ਦਾ ਗਿਆਨ, ਸਰੀਰ ਦਾ ਚਕਿਤਸਿਕ ਗਿਆਨ, ਜੀਵਨ ਦੇ ਭੇਤ।

***ਵਿਚਾਰ:***

ਯੋਗ ਯੁਜ੍ ਧਾਤੂ ਤੋਂ ਉਤਪੰਨ ਹੈ ਤੇ ਅਰਥ ਹੈ ਧਿਆਨ ਸੰਕੇਂਦ੍ਰਿਤ ਕਰਨਾ (Contemplate)। ਇਹ ਯੁਜਿਰ੍ ਧਾਤੂ ਅਰਥ ਜੋੜਨਾ ਤੋਂ ਨਹੀਂ ਆਇਆ; ਇਹ ਵਿਦਵਿਕ ਵਿਚਾਰ ਹੈ। ਇਹ ਨਿਚਲੇ ਉਦਾਹਰਣ ਜੁਗਤਿ ਤੇ ਜੋਗ-ਜੁਗਤਿ ਨੂੰ ਸਮਝਣ ਲਈ ਹਨ।

- **ਜੋਗ ਜੁਗਤਿ** ਸੁਨਿ ਆਇਓ ਗੁਰ ਤੇ ॥ ਮੋ ਕਉ ਸਤਿਗੁਰ **ਸਬਦਿ** ਬੁਝਾਇਓ ॥ ਮ: ੫ ॥ ੨੦੮-੧ ॥ ਸਬਦਿ - ਸ਼ਬਦ ਵਿਚ, ਸ਼ਬਦ ਦੁਆਰਾ। ਹੁਕਮ ਵਿਚ, ਹੁਕਮਨ ਅ.; ਦੇਖੋ ਪਉ. ੧੬ ਪੰਕ.੧੯-੨੦: [19]ਕੀਤਾ ਪਸਾਉ ਏਕੋ ਕਵਾਉ ॥ [20]ਤਿਸ ਤੇ ਹੋਏ ਲਖ ਦਰੀਆਉ ॥

- ਜਿਸ ਕੈ ਅੰਤਰਿ ਸਾਚੁ ਵਸਾਵੈ ॥ ਜੋਗ ਜੁਗਤਿ ਕੀ ਕੀਮਤਿ ਪਾਵੈ ॥ ਮ: ੧ ॥ ੨੨੩-੧੧ ॥
- ਊਚੇ ਕੂਕਹਿ ਵਾਦਾ ਗਾਵਹਿ ਜੋਧਾ ਕਾ ਵੀਚਾਰੁ ॥ ਮੂਰਖ ਪੰਡਿਤ ਹਿਕਮਤਿ ਹੁਜਤਿ ਸੰਜੈ ਕਰਹਿ ਪਿਆਰੁ ॥ ਧਰਮੀ ਧਰਮੁ ਕਰਹਿ ਗਾਵਾਵਹਿ ਮੰਗਹਿ ਮੋਖ ਦੁਆਰੁ ॥ ਜਤੀ ਸਦਾਵਹਿ ਜੁਗਤਿ ਨ ਜਾਣਹਿ ਛਡਿ ਬਹਹਿ ਘਰ ਬਾਰੁ ॥ ਮ: ੧ ॥ ੪੬੯-੨ ॥ ਵਾਧਾ - ਝਗੜੇ/ਵਿਵਾਦ। ਜੋਧਾ - ਜੋਧਿਆਂ।
- ਜੋ ਕਿਛੁ ਕੀਓ ਸੋਈ ਭਲ ਮਾਨੈ ਐਸੀ ਭਗਤਿ ਕਮਾਨੀ ॥ ਮਿਤ੍ਰ ਸਤ੍ਰੁ ਸਭ ਏਕ ਸਮਾਨੇ ਜੋਗ ਜੁਗਤਿ ਨੀਸਾਨੀ ॥ ਮ: ੫ ॥ ੪੯੬-੧੭ ॥ ਜੋ ਉਸਾਰਿਆ ਹੈ ਉਸ ਹੀ ਨੂੰ ਭਲਾ ਮੰਨੇ; ਏਦਾਂ ਦੀ ਭਗਤਿ ਕਮਾਣੀ ਚਾਹੀਦੀ ਹੈ। ਸਾਰੇ ਮਿੱਤਰ ਤੇ ਸ਼ਤਰੂ ਇਕ ਬਰਾਬਰ ਹਨ; ਇਹੀ ਜੋਗਜੁਗਤਿ ਦੀ ਨਿਸ਼ਾਨੀ ਹੈ।

ਇਹ ਉਦਾਹਰਣ ਯੋਗ ਉੱਤੇ ਸਿਖਿਆ ਪਾਠ ਨਹੀਂ ਹੈ ਕੇਵਲ ਜੋਗ ਤੇ ਜੋਗਜੁਗਤਿ ਦੇ ਅਰਥ ਸਫੁਟ ਕਰਨ ਲਈ ਹਨ। ਜੋਗ ੧ਓ ਨਾਲ ਧਿਆਨ ਲਾਉਣਾ ਤੇ ਮਾਇਆ ਦੇ ਪ੍ਰਭਾਵ ਤੋਂ ਅਲਿਪਤ ਹੋਣ ਦੀ ਵਿਧੀ ਹੈ। ਇਸ ਵਿਸ਼ੇ 'ਤੇ ਬਾਣੀ ਬਹੁਤ ਕੁਝ ਦਸਦੀ ਹੈ।

ਇੱਥੇ ਪਹਿਲੀ ਪਉ. ੮ ਦਾ ਵਿਸ਼ਾ ਹੀ ਹੈ। ਸੁਣਿਕਾਰ ਨਾਲ ਇਨਸਾਨ ਅਵਤਾਰਾਂ ਦੀਆਂ ਪਦਵੀਆਂ ਨੂੰ ਸਮਝ ਲੈਂਦੇ ਹਨ ਤੇ ਇਨ੍ਹਾਂ ਪਦਾਂ ਨੂੰ ਪਾ ਲੈਂਦੇ ਹਨ। ਭਾਵ ਹੈ ਕਿ ਵਿੱਦਿਆ ਦੀ ਪ੍ਰਾਪਤੀ ਨਾਲ ਆਦਮੀ ਉੱਚੇ ਤੋਂ ਉੱਚੇ ਦਰਜੇ 'ਤੇ ਪਹੁੰਚ ਸਕਦਾ ਹੈ। ਸੁਣਿਕਾਰ ਨਾਲ ਪ੍ਰਾਣੀ ਮੁਖੀਆ ਤੇ ਸਲਾਹਣਯੋਗ ਵਿਅਕਤੀ ਬਣ ਜਾਂਦਾ ਹੈ, ਇਸ ਨਾਲ ਯੋਗ, ਜੁਗਤਿ ਤੇ ਸਰੀਰਕ ਮਰਮ ਸਮਝ ਸਕਦਾ ਹੈ ਅਤੇ ਸ਼ਾਸਤਰਾਂ ਦੇ (ਵਿਖਮ ਤੇ ਗੰਭੀਰ) ਗਿਆਨ ਦੀ ਸੂਝ ਬੂਝ ਪਾ ਸਕਦਾ ਹੈ। ਇਸ ਤਰ੍ਹਾਂ ਇਹ ਗਿਆਨ ਲਈ ਸੱਦਾ ਹੈ।

## ਪਉੜੀ ੧੦

[1]ਸੁਣਿਐ ਸਤੁ ਸੰਤੋਖੁ ਗਿਆਨੁ ॥
[2]ਸੁਣਿਐ ਅਠਸਠਿ ਕਾ ਇਸਨਾਨੁ ॥
[3]ਸੁਣਿਐ ਪੜਿ ਪੜਿ ਪਾਵਹਿ ਮਾਨੁ ॥
[4]ਸੁਣਿਐ ਲਾਗੈ ਸਹਜਿ ਧਿਆਨੁ ॥
[5]ਨਾਨਕ ਭਗਤਾ ਸਦਾ ਵਿਗਾਸੁ ॥
[6]ਸੁਣਿਐ ਦੂਖ ਪਾਪ ਕਾ ਨਾਸੁ ॥੧੦॥

***ਅਰਥ:***

(ਪ੍ਰਾਣੀ ਨੂੰ) ਸੁਣਿਕਾਰ ਦੁਆਰਾ ਸਦਾਚਾਰ (ਉਦਾਰਤਾ), ਸਥਿਰਤਾ ਤੇ ਗਿਆਨ ਮਿਲਦੇ ਹਨ। ਸੁਣਿਕਾਰ ੬੮ ਤੀਰਥਾਂ ਦੀ ਇਸ਼ਨਾਨ ਯਾਤਰਾ ਹੋਣ ਬਰਾਬਰ ਹੈ। ਸੁਣਿ

ਸੁਣਿ ਕੇ ਪੜ੍ਹਨ (ਸਮਾਨ) ਮਾਣ ਪਾਉਂਦੇ ਹਨ। ਸੁਣਿਕਾਰ ਦੁਆਰਾ ਸੁਭਾਵਿਕ (ਕੁਦਰਤਿ) ਸੁਖਾਲ ਨਾਲ/ਵਿਚ ਧਿਆਨ-ਬਿਰਤੀ ਜੁੜ ਜਾਂਦੀ ਹੈ। ਹੇ ਨਾਨਕ! ਭਗਤ ਸਦਾ ਵਿਕਾਸ ਵਿਚ ਰਹਿੰਦੇ ਹਨ। ਸੁਣਿ ਸੁਣਿ ਕੇ (ਉਨ੍ਹਾਂ ਦੇ) ਸਭ ਦੁਖ ਤੇ ਪਾਪ ਮਿਟ ਜਾਂਦੇ ਹਨ।

### *ਪਦ ਵਿਚਾਰ:*

**ਸਤੁ** - ਉਦਾਰਤਾ, ਸਦਾਚਾਰ, ਸੱਚ, ਸਤਿਆ; ਸਦਾਚਾਰ = ਸੱਤ ਆਚਾਰ ਭਾਵ ਉਦਾਰਸ਼ੀਲਤਾ; ਸਤੁ ਸੰਗਿਆ ਹੈ ਪਰ ਸਦਾਚਾਰ ਵਿਚ ਸੱਤ ਵਿਸੇਸ਼ਣ ਹੈ। **ਸੰਤੋਖੁ** - ਸਥਿਰਤਾ, ਸਬਰ, ਵਿਸ਼ਵ ਦੀ ਸਥਿਰਤਾ ਲਈ (ਵੀ) ਪ੍ਰਯੋਗ ਹੈ, ਆਨੰਦ, ਧੀਰਜ। **ਗਿਆਨੁ** - ਵਿੱਦਿਆ, ਇਲਮ, ਹੁਕਮ ਬਾਰੇ ਸੂਝ-ਬੂਝ। **ਅਠਸਠਿ** - ੬੮ ਦਾ ਸਮੂਹ, ਸਗਲ ੬੮, ੬੮ ਤੀਰਥਾਂ ਵੱਲ ਸੰਕੇਤ ਹੈ, ਅਰਥ ਹਨ ੬੮ ਤੀਰਥਾਂ (ਦੇ ਸਮੂਹ) ਉੱਤੇ। **ਸਹਜਿ** - ਸੁਭਾਵਿਕ, ਕੁਦਰਤਿ ਤੇ ਪ੍ਰਾਕ੍ਰਿਤਿਕ ਢੰਗ ਨਾਲ, ਸਹਿਲ ਨਾਲ। **ਧਿਆਨ**- ਮਨੋਯੋਗ, ਮਨ ਦੀ ਕਿਸੇ ਕੇਂਦਰ ਜਾਂ ਕਲਪਿਤ ਵਿਚਾਰ ਜਾਂ ਸ਼ੈ 'ਤੇ ਟਿਕਟਿਕੀ।

### *ਵਿਚਾਰ:*

ਪਹਿਲੀ ਪੰਕਤੀ ਵਿਚ ਇਨਸਾਨੀ ਚਰਿੱਤਰ ਉਸਾਰੀ ਦੀ ਗੱਲ ਹੈ। ਸੁਣਿਕਾਰ ਨਾਲ ਇਨਸਾਨ ਉਦਾਰਤਾ, ਸਬਰ (ਸਥਿਰਤਾ) ਤੇ ਗਿਆਨ ਭਰਪੂਰ ਹੋ ਜਾਂਦਾ ਹੈ। ਪਰ ਇਹ ਮਨੋਵਿਗਿਆਨਿਕ ਸਥਿਤੀ ਤੇ ਗਿਆਨ (ਗਿਆਨਖੰਡ ਤੇ ਸਰਮਖੰਡ) ਵੱਲ ਵੀ ਬਰਾਬਰ ਦਾ ਇਸ਼ਾਰਾ ਹੈ। ਦੂਸਰੀ ਪੰਕਤੀ ਵਿਚ ਸੁਣਿਕਾਰ ਕਰਨ ਨਾਲ ਤੀਰਥ ਯਾਤਰਾ ਸੁਤੇ (ਭਾਵ ਮਨ ਵਿਚ ਹੀ) ਹੋ ਜਾਂਦੀ ਹੈ ਯਾਨੀ ਉਸ ਦਾ ਰਸ ਮਾਣ ਹੋ ਜਾਂਦਾ ਹੈ। ਇਹ ਗਿਆਨ ਪ੍ਰਾਪਤੀ ਨਾਲ ਪ੍ਰਾਣੀ ਦਾ ਜੀਵਨ ਇਕ ਨਵੀ ਘੜਨ ਵਿਚ ਪੈ ਜਾਂਦਾ ਹੈ ਤੇ ਇਹ ਗਿਆਨਖੰਡ ਕਾਰਜ ਕ੍ਰਮ ਦਾ ਸਮਾਂ ਹੈ। ਤੀਸਰੀ ਸਤਰ ਵਿਚ ਅਨੁਭਵ ਕਰਾਇਆ ਹੈ ਕਿ ਸੁਣਿਕਾਰ ਨਾਲ ਇਕੱਤਰ ਕੀਤੇ ਗਿਆਨ ਦੇ ਆਸਰੇ ਇਕ ਕੋਰਾ ਅਨਪੜ੍ਹ ਅਗਿਆਨੀ, ਪੜ੍ਹੇ ਤੇ ਗਿਆਨੀ ਸਮਾਨ ਹੋ ਜਾਂਦਾ ਹੈ। ਜਿਵੇਂ-ਜਿਵੇਂ ਗਿਆਨ ਵਧਦਾ ਹੈ ਜੋਗਜੁਗਤਿ ਦਾ ਉੱਪਰ ਦੱਸਿਆ ਸੁਭਾਵਿਕ ਢੰਗ ਵਰਤਣ ਲਗ ਪੈਂਦਾ ਹੈ; ਦੇਖੋ ਪਉ. ੯। ਪੰਕਤੀ ੪ ਕਹਿੰਦੀ ਹੈ ਕਿ ਗਿਆਨ ਹੁਣ ਆਨੰਦ (ਭੁਗਤਿ) ਦਾ ਰੂਪ ਧਾਰਨ ਕਰ ਲੈਂਦਾ ਹੈ। ਪਉੜੀ ੨੯ ਵਿਚ ਇਹ ਵਿਸ਼ਾ ਫਿਰ ਘੋਖਿਆ ਜਾਵੇਗਾ। ਸਹਿਜ ਵਿਚ ਸੁਤੇ ਧਿਆਨ ਲੱਗਣ ਲਗ ਪੈਂਦਾ ਹੈ -'ਸੁਰਤਿ ਮਤਿ ਮਨਿ ਬੁਧਿ' ਘੜ੍ਹ ਹੁੰਦੀ ਹੈ। ਇਹ ਪਉੜੀ ਗਿਆਨਖੰਡ ਤੇ ਸਰਮਖੰਡ ਦੇ ਵਿਸ਼ਿਆਂ ਨੂੰ ਪਰਕਾਸ਼ ਕਰਦੀ ਹੈ।

## ਪਉੜੀ ੧੧

[1]ਸੁਣਿਐ ਸਰਾ ਗੁਣਾ ਕੇ ਗਾਹ ॥
[2]ਸੁਣਿਐ ਸੇਖ ਪੀਰ ਪਾਤਿਸਾਹ ॥
[3]ਸੁਣਿਐ ਅੰਧੇ ਪਾਵਹਿ ਰਾਹੁ ॥
[4]ਸੁਣਿਐ ਹਾਥ ਹੋਵੈ ਅਸਗਾਹੁ ॥

[5]ਨਾਨਕ ਭਗਤਾ ਸਦਾ ਵਿਗਾਸੁ ॥
[6]ਸੁਣਿਐ ਦੂਖ-ਪਾਪ ਕਾ ਨਾਸੁ ॥ ੧੧ ॥

***ਅਰਥ:***

ਸੁਣਿਕਾਰ ਨਾਲ ਗੁਣਾਂ ਦੇ ਸਰਾਂ (ਸਰੋਵਰਾਂ) ਵਿਚ ਡੁਬਕੀਆਂ ਲੱਗਣ (ਬਰਾਬਰ) ਹੈ। ਸੁਣਿ ਸੁਣਿ ਕੇ ਸੇਖ਼ਾਂ, ਪੀਰਾਂ ਤੇ ਬਾਦਸ਼ਾਹਾਂ ਦੀ ਪਦਵੀ ਪਾਉਣ ਜੋਗੇ (ਬਰਾਬਰ) ਹੋ ਜਾਈਦਾ ਹੈ। ਸੁਣਿ ਸੁਣਿ ਅੰਨ੍ਹੇ (ਮੂਰਖ ਵੀ) ਸੱਚਾ ਰਾਹ ਪ੍ਰਾਪਤ ਕਰ ਲੈਂਦੇ ਹਨ। (ਗੱਲ ਕੀ) ਸਣਿਕਾਰ ਨਾਲ ਬੇਥਾਹ (ਅਪਹੁੰਚ) ਥਾਹ (ਸਗਾਹ) ਵਿਚ ਬਦਲ ਜਾਂਦੀ ਹੈ। ਹੇ ਨਾਨਕ! ਭਗਤ ਸਦਾ ਵਿਕਾਸ ਵਿਚ ਰਹਿੰਦੇ ਹਨ। ਸੁਣਿਕਾਰ ਕਰਨ ਤੇ ਦੁਖਾਂ ਤੇ ਪਾਪਾਂ ਦਾ ਮਲੀਆਮੇਟ ਹੋ ਜਾਂਦਾ ਹੈ॥ ੧੧ ॥

***ਪਦ ਵਿਚਾਰ:***

**ਸਰਾ ਗੁਣਾ ਕੇ** - ਗੁਣਾਂ ਦੇ ਸਰੋਵਰਾਂ ਦੇ/ਦੀਆਂ, ਗੁਣ-ਸਮੁੰਦਰਾਂ ਦੇ/ਦੀਆਂ, ਇਹ ਦੋ ਪਦ ਇਕੱਲੇ ਜਾਂ ਸਮਸਤ ਠੀਕ ਹਨ। **ਗਾਹ** - ਸੰ. ਧ. ਗਾਹ੍ ਤੋਂ ਸੰਗਿਆ, ਅਰਥ ਡੁਬਕੀਆਂ, ਟੁੱਭੀਆਂ ਜਾਂ ਗੋਤੇ ਮਾਰਨੇ ਯਾਨੀ ਆਨੰਦ ਕਰਨੇ। **ਸੇਖ** ਅ. - ਬਜ਼ੁਰਗ, ਬੁੱਢਾ, ਵਿਦਵਾਨ। **ਪੀਰ** - ਦੇਖੋ ਪਉ. ੮। **ਅੰਧੇ** - ਅਗਿਆਨੀ। **ਪਾਵਹਿ** - ਲੱਭ ਲੈਂਦੇ ਹਨ। **ਹਾਥ ਹੋਵੈ** - ਪਹੁੰਚ ਵਿਚ ਹੋਵੇ, (ਥਾਂ) ਮਿਲ ਜਾਂਦੀ ਹੈ। ਵਸ ਵਿਚ ਹੋਵੇ, ਪਾਰ ਕਰਨ ਦੀ ਸੱਤਾ ਹੱਥ ਵਿਚ ਹੋਵੇ, ਸਰ ਜਾਂ ਫ਼ਤਹਿ ਕਰਨ ਦਾ ਭਾਵ। **ਅਸਗਾਹੁ**= ਅ + ਸ + ਗਾਹੁ - ਭਵਜਲ ਜੋ ਪਾਰ ਕਰਨਾ ਆਸਾਨ ਨਹੀਂ ਉਸ ਦਾ ਭਾਵ ਹੈ, ਸੰਸਾਰ ਸਮੁੰਦਰ ਪਾਰ ਕਰਨ/ਹੋਣ ਤੋਂ ਅਪਹੁੰਚ ਹੈ; ਸੋ ਅਰਥ: ਅਤਿਕ੍ਰਮ, ਅਪਹੁੰਚ ਪਰ ਅਰਥ ਬਹੁਤ ਡੂੰਘੇ ਵੀ ਕੀਤੇ ਜਾਂਦੇ ਜਨ।

***ਵਿਚਾਰ:***

ਸੁਣਨ ਦੀ ਵਿਧੀ ਨਾਲ ਆਦਮੀ ਗਿਆਨ ਗ੍ਰਹਿਣ ਕਰਕੇ ਬਹੁਤ ਪਰਭਾਵਸ਼ਾਲੀ ਹੋ ਜਾਂਦਾ ਹੈ; ਗੁਣਾਂ ਦੇ ਸਮੁੰਦਰ ਮਾਨਣ ਲਗ ਪੈਂਦਾ ਹੈ ਕਿਉਂ ਜੋ ਸੁਣਿ ਸੁਣਿ ਕੇ ਹੀ ਕਾਬਲ ਬਜ਼ੁਰਗ, ਗੁਰਪੀਰ ਤੇ ਰਾਜੇ ਬਣਦੇ ਹਨ ਯਾਨੀ ਇਨਸਾਨ ਹਰ ਕਿਸਮ ਦੀਆਂ ਪਦਵੀਆਂ ਪ੍ਰਾਪਤ ਕਰਨ ਦੇ ਸਮਰਥ ਹਨ।

ਬਿਬੇਕਤਾ ਦੀ ਨਜ਼ਰ ਤੋਂ ਵਾਂਝੇ ਦੂਰਦਰਸ਼ੀ ਹੋ ਜਾਂਦੇ ਹਨ। ਮੁਸ਼ਕਲਾਂ ਕਾਬੂ ਵਿਚ ਆ ਜਾਂਦੀਆਂ ਹਨ। ਪੰਕਤੀ ੪ ਉਤਲੀਆਂ ਚਾਰ ਪਉੜੀਆਂ ਦੇ ਸਮੁੱਚੇ ਭਾਵ ਨੂੰ ਬਿਆਨ ਕਰਦੀ ਹੈ: ਜਿਵੇਂ ਭਵਜਲ ਤੋਂ ਪਾਰ ਉਤਾਰਾ ਆਦਿ ਅਤੇ ਪਉੜੀ ੮-੧੧ ਵਿਚਲੇ ਹੋਰ ਸਾਰੇ ਵਿਸ਼ੇ। ਸੋ ਇੱਥੇ ਵੀ ਗਿਆਨ ਪ੍ਰਾਪਤੀ ਦੇ ਲਾਭ ਦੱਸੇ ਹਨ। ਹੋਰ ਦੇਖੋ ਵਿਸ਼ੇਸ਼ ਵਿਚਾਰ।

**ਗਾਹ ਪਦ ਜਪੁ ਬਾਣੀ ਵਿਚ ਇਕ ਹੋਰ ਵਾਰ, ਪਉ. ੧੯ ਪੰਕ. ੫ ਵਿਚ ਆਇਆ ਹੈ; ਅਰਥ ਥਾਓਂ ਥਾਈਂ ਦੇਖ ਲੈਣਾ। ਜਪੁ ਬਾਣੀ ਤੋਂ ਪਰੇ ਬਾਕੀ ਬਾਣੀ ਵਿਚ ਗਾਹੁ, ਅਸਗਾਹ ਤੇ ਅਸਗਾਹੁ ਪਦਾਂ ਦੇ ਕੁਝ ਉਦਾਹਰਣ ਦੇ ਦਿੱਤੇ ਹਨ।**

- ਕਾਇ ਕਮੰਡਲੁ ਕਾਪੜੀਆ ਰੇ ਅਠਸਠਿ ਕਾਇ ਫਿਰਾਹੀ ॥ ਬਦਤਿ ਤ੍ਰਿਲੋਚਨੁ ਸੁਨੁ ਰੇ ਪ੍ਰਾਣੀ ਕਣ ਬਿਨੁ ਗਾਹੁ ਕਿ ਪਾਹੀ ॥ ੫੨੬-੫ ॥ ਕਾਪੜੀਆ ਰੇ - ਹੇ ਗੋਦੜੀ ਪਾਈ ਫਿਰਦੇ। ਗਾਹੁ - ਗਾਹਣ ਲਈ ਪਿੜ। ਹੋਰ ਦੇਖੋ: ਮ: ੪ ॥ ੧੩੫-੧੬ ॥ ਕਣ ਅਰਥ ਦਾਣੇ ਤੇ ਗਾਹੁ ਅਰਥ ਪਿੜ ਜਿਵੇਂ ਕਣਕ ਗਾਹਣ ਦਾ ਪਿੜ ਹੈ।
- ਮਛੁਲੀ ਜਾਲੁ ਨ ਜਾਣਿਆ ਸਰੁ ਖਾਰਾ **ਅਸਗਾਹੁ** ॥ ਅਤਿ ਸਿਆਣੀ ਸੋਹਣੀ ਕਿਉ ਕੀਤੋ ਵੇਸਾਹੁ ॥ ਕੀਤੇ ਕਾਰਣਿ ਪਾਕੜੀ ਕਾਲੁ ਨ ਟਲੈ ਸਿਰਾਹੁ ॥ ਮ: ੧ ॥ ੫੫-੭ ॥ ਅਸਗਾਹੁ - ਬੇਥਾਹ, ਅਪਹੁੰਚ। ਅਸਗਾਹੁ ਇਕ ਵਚਨ ਸੰਗ. ਹੈ। ਹੋਰ ਦੇਖੋ: ॥ ਮ: ੫ ॥ ੭੧੦-੬ ॥ ॥ ਮ: ੫ ॥ ੯੬੨-੨ ॥
- ਦੂਜੈ ਬਹੁਤੇ ਰਾਹ ਮਨ ਕੀਆ ਮਤੀ ਖਿੰਡੀਆ ॥ ਬਹੁਤੁ ਪਏ **ਅਸਗਾਹ** ਗੋਤੇ ਖਾਹਿ ਨ ਨਿਕਲਹਿ ॥ਮ: ੧॥ ੧੪੫-੧੯ ॥ ਅਸਗਾਹ- ਅਪਹੁੰਚ ਜਲਸ਼ੈ।

**ਹੋਰ ਉਦਾਹਰਣ ਦੇਖੋ:** ॥ ਮ: ੧ ॥ ੧੪੪-੧੧ ॥ ॥ ਮ: ੧ ॥ ੯੩੬-੭ ॥, ॥ ਮ: ੧ ॥ ੧੨੮੭-੧੮ ॥

***ਵਿਸ਼ੇਸ਼ ਵਿਚਾਰ:***

ਪ੍ਰਗਟ ਤੌਰ ਤੇ ਅਠਵੀਂ ਤੋਂ ਗਿਆਰਵੀਂ ਚਾਰ ਪਉੜੀਆਂ ਦੀ ਇਕ ਲੜੀ ਦਾ ਸਾਂਝਾ ਭਾਵ ਹੁਕਮ ਦੇ ਪਖਾਂ ਜਿਵੇਂ ਪਰਮਾਤਮਾ ਦੇ ਹੁਕਮ ਨਾਲ ਪਰੀਚੇ, ਹੁਕਮ ਨੂੰ ਬੁਝਣਾ ਤੇ ਇਨਸਾਨੀ ਜੀਵਨ ਦੀ ਉੱਚੀ ਪਦਵੀ ਪਾਉਣਾ ਹੈ। ਏਥੇ ਮਿਸਾਲਾਂ ਦੀ ਭਰਮਾਰ ਹੈ; ਹੋਰ ਵੀ ਕਲਪਿਤ/ਅਨੁਭਵ ਹੋ ਸਕਦੀਆਂ ਹਨ।

ਕੀ ਸੁਣਿਐ ਜਾਂ ਕੀ ਸੁਣਿਆ ਜਾਵੇ ? ਇਹ ਇਕ ਵੱਡਾ ਸਵਾਲ ਹੈ ਜੋ ਪਉ. ੮ ਵਿਚ ਥੋੜ੍ਹਾ ਕੁ ਵਿਚਾਰਿਆ ਹੈ ਪਰ ਏਥੇ ਇਸ ਨੂੰ ਦੋਹਰਾ ਕੇ ਹੋਰ ਵਿਚਾਰ ਕਰਦੇ ਹਾਂ। ਸੁਣਿਐ ਜੋ ਕੁਦਰਤ ਕਹਿੰਦੀ ਹੈ ! ਜਾਂ ਸੁਣਿਐ ਜੋ ਪਹਿਲੀਆਂ ੭ ਪਉੜੀਆਂ ਦਾ ਉਦੇਸ਼ ਹੈ ! ਸੁਣਿਐ ਜੋ ਜਪੁ ਬਾਣੀ ਤੇ ਬਾਕੀ ਦੀ ਸਾਰੀ ਬਾਣੀ ਕਹਿੰਦੀ ਹੈ ! ਕੀ ਵਾਹਿਗੁਰੂ ਨੂੰ ਜਾਂ ਗੁਰੂ ਨੂੰ ਸੁਣਿਐ ? ਕੀ ਮਾਂ ਪਿਉ ਨੂੰ ਸੁਣਿਐ ? ਕੀ ਹਾਣੀਆ ਨੂੰ ਸੁਣਿਐ ? ਇਹ ਸਵਾਲ ਪਉੜੀ ੧੫ ਦੇ ਅੰਤ 'ਤੇ ਫਿਰ ਵੀ ਵਿਚਾਰਾਂਗੇ। ਤਦ ਤੇ ਹੁਣ ਇਸ ਦਾ ਉੱਤਰ ਹੈ: ਸਭ ਕੁਝ ਸੁਣਿਐ ! ਏਥੇ ਸਮਝਣਾ ਹੈ ਕਿ ਪ੍ਰਭੂ ਦਾ ਸਿਮਰਨ, ਓਸ ਦੇ ਹੁਕਮ ਵਿਚ ਰਹਿ ਕੇ ਕਰਨ ਤੋਂ ਕੀ ਭਾਵ ਹੈ ਤੇ ਉਸਦਾ ਕੀ ਲਾਭ ਹੈ। ਇਹ ਪਉੜੀਆਂ ਇਕ ਕਿਸਮ ਦੇ ਧਰਮਖੰਡ ਦੇ ਉਪ-ਪਉਡੇ ਹਨ; ਗਿਆਨਖੰਡ ਵੱਲ ਸੰਕੇਤ ਹੈ ਭਾਵ ਗਿਆਨ ਪ੍ਰਾਪਤੀ ਦੀ ਵਿਧੀ ਦੱਸੀ ਹੈ। ਸਰਵਣ ਕਰਨ ਨਾਲ ਹੀ ਇਨ੍ਹਾਂ ਪੌੜਿਆਂ ਦਾ ਆਰੋਹ ਸ਼ੁਰੂ ਕੀਤਾ ਜਾਣਾ ਹੈ। ਪਹਿਲੀਆਂ ੭ ਪਉੜੀਆਂ ਦੇ ਉਦੇਸ਼ ਨੂੰ ਵਿਚਾਰ ਕੇ, ਸਮਝਕੇ ਫਿਰ ਹੁਕਮ ਨੂੰ ਅਨੁਭਵ ਕਰ ਲੈਣਾ, ਸੁਣਨ ਤੋਂ ਬਿਨਾਂ ਨਹੀਂ ਹੋ ਸਕਦਾ ਸੀ। ਇਸ 'ਤੇ ਕੁਝ ਵਿਚਾਰ ਥੱਲੇ ਹਨ। ਸੁਣਨ ਨਾਲ ਤੱਥ ਕੱਠੇ ਹੁੰਦੇ ਹਨ ਪਰ ਜਦੋਂ ਇਹ ਤੱਥ ਇਕੱਠੇ ਵਿਚਾਰੇ ਜਾਂਦੇ ਹਨ ਤਾਂ ਉਨ੍ਹਾਂ ਵਿਚ ਸੰਗਤਿ ਆ ਜਾਂਦੀ ਹੈ ਤਾਂ ਇਸ ਨਾਲ ਤੱਥ ਗਿਆਨ ਦਾ ਰੂਪ ਧਾਰ ਲੈਂਦੇ ਹਨ। ਇਸ ਤਰ੍ਹਾਂ ਗੁਰਮਤਿ ਦਾ ਸੁਸੰਗਤ ਦ੍ਰਿਸ਼ਟੀਕੋਣ ਬਣਦਾ ਹੈ।

ਉੱਤੇ ਜੇ ਸੁਣਿਐ ਵਰਤੀਏ ਤਾਂ ਉਸ ਦਾ ਭਾਵ ਹੋਵੇਗਾ ਕਿ ਬਹੁਤ ਧਿਆਨ ਨਾਲ ਬਾਰ-ਬਾਰ ਸੁਣਿਆ ਜਾਵੇ ਤਾਂ ਜੋ ਤੱਥਾਂ ਦੀ ਸਮੱਗਰੀ ਬੱਝ ਜਾਵੇ ਜਿਸ ਨੂੰ ਫਿਰ ਵਿਚਾਰ ਵਿਚਾਰਕੇ ਉਸ ਨੂੰ ਮੰਨਣਯੋਗ ਕਰ ਲਈਏ ਤੇ ਆਪ ਮੰਨਣ ਕਰਣਯੋਗ ਹੋ ਜਾਈਏ। ਇਸ ਤਰ੍ਹਾਂ ਪ੍ਰਾਣੀ ਦੀ ਚਾਰ-ਖੰਡੀ ਵਿੱਦਿਆ ਸ਼ੁਰੂ ਹੋ ਕੇ ਰਵਾਂ ਦਵਾਂ ਰਹੇ।

**ਪਉ. ੮:** ਜਿਸ ਤਰ੍ਹਾਂ ਅਸੀਂ ਵੱਡੇ ਹੁੰਦੇ ਹਾਂ ਸਾਨੂੰ ਜੀਵਨ ਬਾਰੇ ਮੂਲ ਗਿਆਨ ਦੀ ਲੋੜ ਹੈ। ਜੇ ਅਸੀਂ ਸੁਣ ਸੁਣ ਕੇ (ਦੇਖ ਦੇਖ ਕੇ ਵੀ) ਲੋੜੀਂਦਾ ਗਿਆਨ ਪ੍ਰਾਪਤ ਨਹੀਂ ਕਰਦੇ ਤਾਂ ਸਾਡੀ ਗਤਿ ਕਿਵੇਂ ਹੋਵੇਗੀ। ਇਸ 'ਸੁਣਿਐ' ਪਦ ਦੇ ਵਿਉਹਾਰ ਨੂੰ 'ਸੁਣਿਕਾਰ' ਦਾ ਨਾਂ ਦੇ ਕੇ ਕੁਝ ਸਰਲ ਕਰ ਲਿਆ ਹੈ। ਸੋ ਸੁਣਿਕਾਰ ਦੁਆਰਾ ਸਮਾਜ ਦੇ ਅਗਰਾਨੀਆਂ ਬਾਰੇ ਉਨ੍ਹਾਂ ਤੋਂ ਹੀ ਗਿਆਨ ਲਈਏ। ਇਸ ਸੁਣਿਕਾਰ ਦੇ ਤਿੰਨ ਲਾਭ ਹਨ: ੧. ਇਨ੍ਹਾਂ ਪੁੱਜੇ ਹੋਇਆਂ (ਪੰਚਾਂ) ਬਾਰੇ ਜਾਣਕਾਰੀ ਤੇ ਇਨ੍ਹਾਂ ਦੀ ਕਾਮਯਾਬੀ ਦਾ ਕਾਰਣ ਤੇ ਭੇਤ; ਨਾਲਿ ਹੀ ਕਿਸ ਵਡਿਆਈ ਦੇ ਇਹ ਪਾਤਰ ਹਨ। ੨. ਸੁਣਣ ਵਾਲੇ ਦੀ ਆਪਣੀ ਵਿੱਦਿਆ ਹੋ ਜਾਂਦੀ ਹੈ। ਧਰਤੀ ਅਤੇ ਜੀਵਨ ਦੇ ਵਾਤਾਵਰਣ ਨੂੰ ਸਮਝੀਏ ਤੇ ਫਿਰ ਧਰਤੀ ਦੇ ਖੰਡਾਂ ਦਾ ਗਿਆਨ ਪ੍ਰਾਪਤ ਕਰੀਏ। ਇਹ ਬਹੁਤ ਲਾਜ਼ਮੀ ਹੈ ਕਿਉਂਕਿ ਭਗਤ ਤਾਂ ਸਦਾ ਉੱਨਤੀਸ਼ੀਲ ਹਨ। ਇਹ ਇਨਸਾਨ ਦੀ ਬਹੁਤ ਪੁਰਾਤਨ ਅਨੁਭੂਤੀ ਹੈ ਕਿ ਜੀਵਨ ਦੁੱਖਾਂ ਦਾ ਭਰਿਆ ਹੋਇਆ ਹੈ। ਸੋ ਅੰਤਮ ਪੰਕਤੀ ਕਹਿੰਦੀ ਹੈ ਕਿ ਸੁਣਿਕਾਰ ਨਾਲ ਇਨਸਾਨ ਦੇ ਦੁਖ ਤੇ ਪਾਪ ਨਸ਼ਟ ਹੋ ਜਾਂਦੇ ਹਨ। ੩. ਉੱਪਰ ਕਿਹਾ ਹੈ 'ਦੇਖ ਦੇਖ ਕੇ ਵੀ'! ਪਰ ਯਾਦ ਕਰੋ ਜਦ ਛੋਟੇ ਹੁੰਦੇ ਸਾਂ ਦੇਖ ਕੇ ਸਵਾਲ ਕਰੀਦੇ ਸਨ ਕਿ: ਇਹ ਕੀ ਹੈ? ਉਹ ਕੀ ਹੈ? ਦੇਖੇ ਹੋਏ ਦੀ ਵਿਆਖਿਆ ਦੀ ਲੋੜ ਹੈ। ਏਥੇ ਬੋਲੀ, ਵਿੱਦਿਆ ਤੇ ਵਿਦਵਾਨ ਦੀ ਲੋੜ ਹੈ। ਪਰ ਸਭ ਨਾਲੋਂ ਸਣਿਕਾਰ ਦਾ ਪ੍ਰਯੋਗ, ਵਿੱਦਿਆ ਪ੍ਰਾਪਤੀ ਲਈ ਅਧਿਕਤਰ ਲੋੜੀਂਦਾ ਹੈ। ਇਹ ਤਦ ਵੀ ਠੀਕ ਸੀ, ਇਹ ਹੁਣ ਵੀ ਠੀਕ ਹੈ।

ਪਉੜੀ ੮ ਤੋਂ ਇਹ ਪਤਾ ਲਗਦਾ ਹੈ ਕਿ ਵਿੱਦਿਆ ਸੁਣਿ ਸੁਣਿ ਕੇ ਪ੍ਰਾਪਤ ਹੁੰਦੀ ਹੈ, ਖ਼ਾਸ ਕਰਕੇ ਜਦ ਪੁਸਤਕਾਂ ਤੇ ਪੁਸਤਕਾਲੇ ਏਨੇ ਨਹੀਂ ਸਨ ਤੇ ਹੋਰ ਵਿੱਦਿਆ ਦੇ ਸਾਧਨ ਵੀ ਹੋਂਦ ਵਿਚ ਨਹੀਂ ਸਨ। ਸੁਣ ਕੇ, ਵਿਚਾਰ ਕੇ, ਪਰਖ ਕੇ, ਸਮਝ ਕੇ ਤੇ ਮੰਨ ਕੇ ਦੁਖਾਂ ਤੋਂ ਛੁਟਕਾਰਾ ਹੁੰਦਾ ਹੈ। ਪੜ੍ਹੋ:

- ਜਬ ਲਗੁ ਹੁਕਮੁ ਨ ਬੂਝਤਾ ਤਬ ਹੀ ਲਉ ਦੁਖੀਆ ॥ ਗੁਰ ਮਿਲਿ ਹੁਕਮੁ ਪਛਾਣਿਆ ਤਬ ਹੀ ਤੇ ਸੁਖੀਆ ॥ ੩ ॥ ਮ: ੫ ॥ ੪੦੦-੧੬ ॥
- ਨਾਨਕ ਦੁਖੀਆ ਸਭੁ ਸੰਸਾਰੁ ॥ ਮੰਨੇ ਨਾਉ ਸੋਈ ਜਿਣਿ ਜਾਇ ॥ ਅਉਰੀ ਕਰਮ ਨ ਲੇਖੈ ਲਾਇ ॥ ੧ ॥ ਮ: ੧ ॥ ੯੫੪-੫ ॥

**ਪਉ. ੯:** ਹੁਣ ਗਿਆਨਖੰਡ ਦੇ ਗਿਆਨ ਬਾਰੇ ਵਿਚਾਰ ਹੈ। ਸਭ ਗਿਆਨ (ਸੁਣਿਕਾਰ) ਨਾਲ ਮਿਲਦਾ ਹੈ। ਸੋ ਸ਼ਿਵ ਆਦਿ ਦੀ ਵਿਅਕਤਿੱਤਵਾ, ਮਹਾਨ ਭਗਤਾਂ ਦੀ ਸਲਾਹਣ ਯੋਗਤਾ, ਯੋਗੀਆਂ ਦੀਆਂ ਜੁਗਤੀਆਂ ਦੁਆਰਾ ਸਰੀਰਕ ਮਰਮਾਂ, ਹੋਰ ਭੇਤਾਂ ਅਤੇ ਸ਼ਾਸਤਰਾਂ ਆਦਿ ਦੀਆਂ ਗਿਆਨ ਲੜੀਆਂ ਦਾ ਵਿਕਾਸ ਸੁਣਕਾਰ ਨਾਲ ਹੁੰਦਾ ਹੈ।

**ਪਉ. ੧੦:** ਇਸ ਪਉੜੀ ਵਿਚ ਸਰਮਖੰਡ ਦੀ ਇੱਛਤ ਵਿੱਦਿਆ ਦੀ ਗੱਲ ਹੈ। ਏਸੇ

ਤਰ੍ਹਾਂ ਸੁਣਿਐ (ਸੁਣਿਕਾਰ) ਤੋਂ ਉਪਰੰਤ, ਸੱਚ ਤੇ ਸੰਤੋਖ (ਸਥਿਰਤਾ) ਦਾ ਪਤਾ ਲਗਦਾ ਹੈ ਤੇ (ਪਰਮ) ਗਿਆਨ ਦੀ ਪ੍ਰਾਪਤੀ ਹੁੰਦੀ ਹੈ, ਅਠਸਠਿ ਦਾ ਇਸ਼ਨਾਨ ਅੰਦਰਗਤਿ ਮਾਣਿਆ ਜਾਂਦਾ ਹੈ। ਸੁਣ ਸੁਣ ਕੇ ਗਿਆਨ ਪ੍ਰਾਪਤ ਕੀਤਾ ਪੜ੍ਹ ਪੜ੍ਹ ਕੇ ਪਾਏ ਗਿਆਨ ਦੇ ਬਰਾਬਰ ਹੈ; ਇਸ ਦਾ ਉਚਿਤ ਮਾਨ ਮਿਲਦਾ ਹੈ ਅਤੇ ਨਾਲ ਹੀ ਸਵਾ ਰੂਪ ਵਿਚ ਬਿਰਤੀ ਲਗਦੀ ਹੈ। ਮਾਣਸ ਵਿਅਕਤਿ, ਅਲਿਪਤ ਸਥਿਤੀ ਵਿਚ ਆ ਜਾਂਦੀ ਹੈ। ਇਹ ਸਭ ਕੁਝ ਸਿੱਖਣ ਨਾਲ ਪ੍ਰਾਣੀ ਵਿਚ ਪਿਆਰ-ਜਨਕ ਲੱਜਾ, ਗਿਆਨ-ਜਨਕ ਭਉ ਪੈਦਾ ਹੋ ਜਾਂਦਾ ਹੈ; ਹੁਕਮ ਤੇ ੴ ਦੀ ਗਤਿ ਮਿਤਿ ਅਨੁਭਵ ਹੋ ਜਾਣ ਦਾ ਸਦਕਾ ਵਾਹਿਗੁਰੂ ਮਨ ਤੇ ਦਿਲ ਵਿਚ ਵਸਦਾ ਅਨੁਭਵ ਹੋਣ ਲਗ ਪੈਂਦਾ ਹੈ।

**ਪਉ.** ੧੧: ਜੋ ਗੁਰੂ ਜੀ ਨੇ ਲਿਖਿਆ ਹੈ ਉਹ ਦੱਸਦਾ ਹੈ ਕਿ ਬੰਦਾ ਕਰਮਖੰਡ ਦੇ ਕਾਰਜ ਕ੍ਰਮ ਵਿਚ ਰੁੱਝਿਆ ਹੈ। ਸੋ ਸੁਣਿਕਾਰ ਦੁਆਰਾ ਗੁਣਾਂ ਦੇ ਸਰਾਂ ਦੀਆਂ ਡੁਬਕੀਆਂ ਲਗਦੀਆਂ ਹਨ, ਸ਼ੇਖ਼ਾਂ ਆਦਿ ਜਹੇ ਸਨਮਾਨ ਮਿਲਦੇ ਹਨ, ਘੋਰਅੰਧ ਅਗਿਆਨੀ (ਮੂਰਖ) ਰਾਹੇ ਪੈ ਜਾਂਦੇ ਹਨ ਤੇ ਸਾਰੇ ਅਪ੍ਰਾਪਤਾ ਪਦਾਰਥ ਹੱਥ ਆ ਜਾਣੇ ਸੰਭਵ ਹਨ। ਭਾਵ ਇਹ ਹੈ ਕਿ ਪਰਮਾਤਮਾ ਪਾਉਣਾ ਹੀ ਸਾਡਾ ਉਦੇਸ਼ ਹੈ ਤੇ ਗਿਆਨ ਦੁਆਰਾ ਸਾਮ੍ਹਣੇ ਦਿੱਸਦਾ ਹੈ।

ਇਨ੍ਹਾਂ ਚਾਰ ਪਉੜੀਆਂ ਦੀ ਪੰਕ. ੫ ਦਸਦੀ ਹੈ ਕਿ ਭਗਤ ਕਿਵੇਂ ਸਦਾ ਪਨਪਦੇ/ਵਧਦੇ (ਵਿਕਾਸ਼ ਵਿਚ) ਰਹਿੰਦੇ ਹਨ। ਪੰਕ. ੬ ਬਾਰ-ਬਾਰ ਆਖਦੀ ਹੈ ਕਿ ਇਸ ਵਿਧੀ ਨਾਲ ਸਭਿ ਦੁਖ ਕਲੇਸ਼ ਆਦਿ ਨਸ਼ਟ ਹੋ ਜਾਂਦੇ ਹਨ; ਆਦਮੀ ਦੀ ਵਿਚਾਰਧਾਰਾ ਬਦਲ ਜਾਂਦੀ ਹੈ ਤੇ ਯੁਕਤਿਵਾਦ ਦਾ ਵਾਰਾ ਪਹਿਰਾ ਹੋ ਜਾਂਦਾ ਹੈ। ਅੱਗੇ ਕੁਝ ਸ਼ਬਦਾਂ ਦੇ ਅਰਥਾਂ ਉੱਤੇ ਵਿਚਾਰ ਬਾਣੀ ਚੋਂ ਉਦਾਹਰਣ ਦੇ ਕੇ ਕੀਤੇ ਜਾਂਦੇ ਹਨ।

੧. ਸੁਣਿ: ਪਹਿਲੇ ੨ ਉਦਾਹਰਣ ਪੂਰਬ ਪੂਰਣ ਕਾਰਦੰਤਕ ਤੇ ਅਗਲੇ ੨ ਪ੍ਰਯੋਗ ਆਗਿਆਰਥ ਕਾਲ ਦੇ ਹਨ।

- ਸੁਣਿ ਸੁਣਿ ਗੰਢਣੁ ਗੰਢੀਐ ਲਿਖਿ ਪੜਿ ਬੁਝਹਿ ਭਾਰੁ ॥ ਤ੍ਰਿਸਨਾ ਅਹਿਨਿਸਿ ਅਗਲੀ ਹਉਮੈ ਰੋਗੁ ਵਿਕਾਰੁ ॥ ੨ ॥ ਮ: ੧ ॥ ੨੦-੧੩ ॥ ਗੰਢਣ ਗੰਢਣੇ - ਕੱਚੇ ਕੰਮ ਕਰਨੇ, ਝੂਠੀ ਆਸ਼ਾ ਬੰਨ੍ਹਣਾ। ਲਿਖਿ ਪੜਿ ਬੁਝਹਿ ਭਾਰੁ - ਕਿਤਾਬਾਂ ਲਿਖ ਪੜ੍ਹ ਕੇ ਗਿਆਨ ਦਾ ਸਿੱਟਾ ਕੱਢਦੇ ਹਨ।
- ਜਿਨ ਸਬਦਿ ਗੁਰੂ ਸੁਣਿ ਮੰਨਿਆ ਤਿਨ ਮਨਿ ਧਿਆਇਆ ਹਰਿ ਸੋਇ ॥ ਅਨਦਿਨੁ ਭਗਤੀ ਰਤਿਆ ਮਨੁ ਤਨੁ ਨਿਰਮਲੁ ਹੋਇ ॥ ਕੂੜਾ ਰੰਗੁ ਕਸੁੰਭ ਕਾ ਬਿਨਸਿ ਜਾਇ ਦੁਖੁ ਰੋਇ ॥ ਮ: ੩ ॥ ੨੭-੧੮
- ਜਿਤੁ ਬੋਲਿਐ ਪਤਿ ਪਾਈਐ ਸੋ ਬੋਲਿਆ ਪਰਵਾਣੁ ॥ ਫਿਕਾ ਬੋਲਿ ਵਿਗੁਚਣਾ ਸੁਣਿ ਮੂਰਖ ਮਨ ਅਜਾਣ ॥ ਜੋ ਤਿਸੁ ਭਾਵਹਿ ਸੇ ਭਲੇ ਹੋਰਿ ਕਿ ਕਹਣ ਵਖਾਣ ॥ ਮ: ੧ ॥ ੧੫-੧੩ ॥ ਸੁਣਿ- ਸੁਣੋ।
- ਸੁਣਿ ਮਨ ਮਿਤ੍ਰ ਪਿਆਰਿਆ ਮਿਲੁ ਵੇਲਾ ਹੈ ਏਹ ॥ ਜਬ ਲਗੁ ਜੋਬਨਿ ਸਾਸੁ ਹੈ ਤਬ ਲਗੁ ਇਹੁ ਤਨੁ ਦੇਹ ॥ ਬਿਨੁ ਗੁਣ ਕਾਮਿ ਨ ਆਵਈ ਢਹਿ ਢੇਰੀ ਤਨੁ ਖੇਹ ॥ ਮ: ੧ ॥ ੨੦-੧੦ ॥ ਸੁਣਿ - ਸੁਣੋ।

੨. ਸੁਣਿਆ: ਸੰਗ., ਭੂਤ ਕਾਰਦੰਤਕ, ਭੂਤ ਕਾਲ ਦਾ ਪ੍ਰਯੋਗ ਨਹੀਂ। ਇਸ ਦੀ ਮਿਸਾਲ ਜਪੁ ਪਉ. ੨੧, ਪੰਕ ੩: ਸੁਣਿਆ ਮੰਨਿਆ ਮਨਿ ਕੀਤਾ ਭਾਉ ॥

- ਕੋਟੀ ਹੂ ਪੀਰ ਵਰਜਿ ਰਹਾਏ ਜਾ ਮੀਰੁ ਸੁਣਿਆ ਧਾਇਆ ॥ ਥਾਨ ਮੁਕਾਮ ਜਲੇ ਬਿਜ ਮੰਦਰ ਮੁਛਿ ਮੁਛਿ ਕੁਇਰ ਰੁਲਾਇਆ ॥ ਕੋਈ ਮੁਗਲੁ ਨ ਹੋਆ ਅੰਧਾ ਕਿਨੈ ਨ ਪਰਚਾ ਲਾਇਆ ॥ ਮ: ੧ ॥ ੪੧੭-੧੯ ॥ ਵਰਜਿ ਰਹਾਏ - ਰੋਕ ਰੱਖੇ; ਬਿਜ ਮੰਦਰ - ਪੱਕੇ ਮੰਦਰ; ਮੁਛਿ ਮੁਛਿ - ਟੁਕੜੇ
- ਗਾਵਿਆ ਸੁਣਿਆ ਤਿਨ ਕਾ ਹਰਿ ਥਾਇ ਪਾਵੈ ਜਿਨ ਸਤਿਗੁਰ ਕੀ ਆਗਿਆ ਸਤਿ ਸਤਿ ਕਰਿ ਮਾਨੀ ॥ ਮ: ੪ ॥ ੬੬੯-੧੫ ॥
  ਇਕ ਮਿਸਾਲ ਕੋਲੋਂ ਦਿੱਤੀ ਹੈ ਤਾਂ ਜੋ ਭੁਲੇਖਾ ਨਾ ਰਹੇ: ਇਹ ਝਗੜਾ ਹੋਰ ਵੱਧ ਗਿਆ ਹੈ। ਤੇਰਾ ਸੁਣਿਆ ਸੁਣਾਇਆ ਸਭ ਵਿਅਰਥ ਗਿਆ ਹੈ।

੩. ਸੁਣਿਐ: ਇਨ੍ਹਾਂ ਚਾਰ ਪਉੜੀਆਂ ਦੀਆਂ ੨੪ ਪੰਕਤੀਆਂ ਵਿਚੋਂ ੨੦ ਪੰਕਤੀਆਂ ਦੇ ਸਿਰ 'ਤੇ 'ਸੁਣਿਐ' ਪਦ ਹੈ। ਬਾਕੀ ਬਾਣੀ ਵਿਚ ਇਹ ਸ਼ਬਦ ੧੬ ਵਾਰ ਹੋਰ ਆਇਆ ਹੈ। ਇਹ ਭੂਤ ਕਾਰਦੰਤਕ, ਸੁਣਿਆ ਦਾ ਅਧਿਕਰਣ ਕਾਰਕ ਹੈ। ਇਸ 'ਤੇ ਵਿਚਾਰ ਉੱਪਰ ਹੋ ਗਏ ਹਨ। ੭ ਹੋਰ ਉਦਾਹਰਣ ਅਧਿਐਨ ਲਈ ਦਿੱਤੇ ਹਨ। ਏਥੇ ਪ੍ਰਯੋਗ ਦਾ ਵਿਸ਼ਾ ਭਿੰਨ-ਭਿੰਨ ਹੋਣ ਕਰਕੇ ਇਸ ਪਦ ਦਾ ਆਪਣਾ ਪ੍ਰਯੋਗ ਉੱਘੜੇਗਾ।

- ਸਭਿ ਰਸ ਮਿਠੇ ਮੰਨਿਐ ਸੁਣਿਐ ਸਾਲੋਣੇ ॥ ਖਟ ਤੁਰਸੀ ਮੁਖਿ ਬੋਲਣਾ ਮਾਰਣ ਨਾਦ ਕੀਏ ॥ ਛਤੀਹ ਅੰਮ੍ਰਿਤ ਭਾਉ ਏਕੁ ਜਾ ਕਉ ਨਦਰਿ ਕਰੇਇ ॥ ੧ ॥ ਬਾਬਾ ਹੋਰੁ ਖਾਣਾ ਖੁਸੀ ਖੁਆਰੁ ॥ ਜਿਤੁ ਖਾਧੈ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ ॥ ਮ: ੧ ॥ ੧੬-੧੨ ॥ ਮਾਰਣ - ਮਸਾਲੇ। **ਅਰਥ ਪੰਕ. ੧: (ਹੁਕਮ) ਮੰਨ ਲੈਣਾ ਸਾਰੇ ਮਿੱਠੇ ਸਵਾਦਾਂ ਬਰਾਬਰ ਹੈ ਤੇ (ਹੁਕਮ) ਬਾਰ ਬਾਰ ਸੁਣਨਾ ਸਲੂਣੇ ਸਵਾਦਾਂ ਬਰਾਬਰ ਹੈ।**
- ਧੰਨੁ ਧੰਨੁ ਸੋ ਗੁਰਸਿਖੁ ਕਹੀਐ ਜਿਸੁ ਹਰਿ ਨਾਮਿ ਸੁਣਿਐ ਮਨਿ ਅਨਦੁ ਭਇਆ ॥ ਧੰਨੁ ਧੰਨੁ ਸੋ ਗੁਰਸਿਖੁ ਕਹੀਐ ਜਿਨਿ ਸਤਿਗੁਰ ਸੇਵਾ ਕਰਿ ਹਰਿ ਨਾਮੁ ਲਇਆ ॥ ਮ: ੪ ॥ ੫੯੩-੧੪ ॥ ਧੰਨ ਧੰਨ ਉਸ ਗੁਰਸਿੱਖ ਨੂੰ ਆਖੀਏ, ਜਿਸ ਦੇ ਮਨ ਵਿਚ ਹਰਿ ਨਾਮ ਸੁਣਿ ਸੁਣਿ ਕੇ ਆਨੰਦ ਹੋਇਆ।
- ਜਿਸੁ ਸੁਣਿਐ ਮਨਿ ਹੋਇ ਰਹਸੁ ਅਤਿ ਰਿਦੈ ਮਾਨ ਦੁਖ ਜੋਹੰ ॥ ਸੁਖੁ ਪਾਇਓ ਦੁਖੁ ਦੂਰਿ ਪਰਾਇਓ ਬਣਿ ਆਈ ਪ੍ਰਭ ਤੋਹੰ ॥ ਮ: ੫ ॥ ੧੨੧੧-੧੪ ॥ ਜਿਸ ਨੂੰ ਸੁਣਿ ਸੁਣਿ ਕੇ ਮਨ ਵਿਚ ਅਤਿ ਖ਼ੁਸ਼ੀ ਹੁੰਦੀ ਹੈ ਤੇ ਦਿਲ ਵਿਚ ਅਤਿ ਮਾਨ; ਦੁਖ ਜੋਹੇ ਜਾਂਦੇ ਹਨ।
- ਨਾਮੁ ਨਿਰੰਜਨੁ ਨਿਰਮਲਾ ਸੁਣਿਐ ਸੁਖੁ ਹੋਈ ॥ ਸੁਣਿ ਸੁਣਿ ਮੰਨਿ ਵਸਾਈਐ ਬੂਝੈ ਜਨੁ ਕੋਈ ॥ ਬਹਦਿਆ ਉਠਦਿਆ ਨ ਵਿਸਰੈ ਸਾਚਾ ਸਚੁ ਸੋਈ ॥ ਭਗਤਾ ਕਉ ਨਾਮ ਅਧਾਰੁ ਹੈ ਨਾਮੇ ਸੁਖੁ ਹੋਈ ॥ ਨਾਨਕ ਮਨਿ ਤਨਿ ਰਵਿ ਰਹਿਆ ਗੁਰਮੁਖਿ ਹਰਿ ਸੋਈ ॥ ਮ: ੪ ॥ ੧੨੩੯-੧੨ ॥

- ਨਾਇ **ਸੁਣਿਐ** ਮਨੁ ਰਹਸੀਐ ਨਾਮੇ ਸਾਂਤਿ ਆਈ ॥ ਨਾਇ ਸੁਣਿਐ ਮਨੁ ਤ੍ਰਿਪਤੀਐ ਸਭ ਦੁਖ ਗਵਾਈ ॥ ਨਾਇ ਸੁਣਿਐ ਨਾਉ ਊਪਜੈ ਨਾਮੇ ਵਡਿਆਈ ॥ ਨਾਮੇ ਹੀ ਸਭ ਜਾਤਿ ਪਤਿ ਨਾਮੇ ਗਤਿ ਪਾਈ ॥ ਗੁਰਮੁਖਿ ਨਾਮੁ ਧਿਆਈਐ ਨਾਨਕ ਲਿਵ ਲਾਈ ॥ ਮ: ੪ ॥ ੧੨੪੦-੧ ॥
- ਨਾਇ **ਸੁਣਿਐ** ਸਭ ਸਿਧਿ ਹੈ ਰਿਧਿ ਪਿਛੈ ਆਵੈ ॥ ਨਾਇ **ਸੁਣਿਐ** ਨਉ ਨਿਧਿ ਮਿਲੈ ਮਨ ਚਿੰਦਿਆ ਪਾਵੈ ॥ ਨਾਇ **ਸੁਣਿਐ** ਸੰਤੋਖੁ ਹੋਇ ਕਵਲਾ ਚਰਨ ਧਿਆਵੈ ॥ ਨਾਇ **ਸੁਣਿਐ** ਸਹਜੁ ਊਪਜੈ ਸਹਜੇ ਸੁਖੁ ਪਾਵੈ ॥ ਗੁਰਮਤੀ ਨਾਉ ਪਾਈਐ ਨਾਨਕ ਗੁਣ ਗਾਵੈ ॥ ਮ: ੪ ॥ ੧੨੪੦-੯ ॥
- ਨਾਇ ਸੁਣਿਐ ਸੁਚਿ ਸੰਜਮੋ ਜਮੁ ਨੇੜਿ ਨ ਆਵੈ ॥ ਨਾਇ ਸੁਣਿਐ ਘਟਿ ਚਾਨਣਾ ਆਨ੍ਹੇਰੁ ਗਵਾਵੈ ॥ ਨਾਇ ਸੁਣਿਐ ਆਪੁ ਬੁਝੀਐ ਲਾਹਾ ਨਾਉ ਪਾਵੈ ॥ ਨਾਇ ਸੁਣਿਐ ਪਾਪ ਕਟੀਅਹਿ ਨਿਰਮਲ ਸਚੁ ਪਾਵੈ ॥ ਨਾਨਕ ਨਾਇ ਸੁਣਿਐ ਮੁਖ ਉਜਲੇ ਨਾਉ ਗੁਰਮੁਖਿ ਧਿਆਵੈ ॥ ਮ: ੪ ॥ ੧੨੪੦-੧੭ ॥

੪. **ਸੁਣੀਐ:-** 'ਸੁਣੀਐ' ਸ਼ਬਦ, ਜਪੁ ਬਾਣੀ, ਪਉ. ੫, ਪੰਕ. ੫ ਵਿਚ ਸਿਰਫ਼ ਇਕ ਮਾਤਰ ਵਰਤਿਆ ਗਿਆ ਹੈ ਜਦ ਕਿ ਸਾਰੀ ਬਾਣੀ ਵਿਚ ੩੫ ਵਾਰੀ ਦਰਜ ਹੈ। ਇਹ ਕਰਮ ਵਾਚ ਕਾਲ ਰੂਪ ਹੈ। ਆਧੁਨਿਕ ਪੰਜਾਬੀ ਵਿਚ ਇਸ ਦਾ ਅਰਥ ਹੈ 'ਸੁਣਿਆ ਹੈ', ਸੁਣ ਲਿਆ ਹੈ। ਪਰ ਇਸ ਵਿਚ ਹੋਰ ਅਰਥ ਵੀ ਲਪੇਟੇ ਹੋਏ ਹਨ; ਜਿਵੇਂ 'ਆਉ ਸੁਣੀਏ, ਸੁਣਿਆ ਜਾਵੇ, ਸੁਨਣਾ ਚਾਹੀਦਾ ਹੈ। ਇਸ ਦਾ ਇਕ ਉਦਾਹਰਣ ਦਿੱਤਾ ਹੈ।

- ਹਰਿ ਗੁਣ ਪੜੀਐ ਹਰਿ ਗੁਣ ਗੁਣੀਐ ॥ ਹਰਿ ਹਰਿ ਨਾਮ ਕਥਾ ਨਿਤ **ਸੁਣੀਐ** ॥ ਮ: ੪ ॥ ੯੫-੧ ॥ (ਆਉ) ਹਰਿ ਦੇ ਗੁਣ ਪੜ੍ਹੀਏ, ਹਰਿ ਦੇ ਗੁਣਾਂ ਦਾ ਜਸ ਕਹੀਏ ਤੇ ਹਮੇਸ਼ਾ ਹਰਿ ਹੀ ਦੇ ਨਾਮ ਦੀ ਕਥਾ ਸੁਣੀਏ / ਸੁਣਨੀ ਚਾਹੀਦੀ ਹੈ।

*ਅਤ੍ਰਿਕਿਤ ਉਦਾਹਰਣ:* ੪੨੬-੫, ੪੨੯-੪, ੪੨੯-੮, ੪੬੪-੫ (ਜ਼ਰੂਰ ਪੜ੍ਹੋ), ੬੧੧-੯, ੯੫੩-੧੩, ੧੦੮੧-੭।

**(ਅ)** ਕਵਿਤਾ ਰੂਪ ਅਤੇ ਵਿਸ਼ੇ ਤੋਂ ਅਗਲੀਆਂ ਚਾਰ ਪਉੜੀਆਂ, ੧੨-੧੫, ਇਸ ਭਾਗ ਦੀ ਦੂਜੀ ਉਪਟੋਲੀ ਹੈ। ਸੁਣਿਐ ਦਾ ਪਰਸੰਗ ਮੰਨੇ ਤੇ ਮੰਨੈ ਵਿਚ ਬਦਲਿਆ ਹੈ; ਇਹ ਰਸਮਈ ਹੈ।

## ਪਉੜੀ ੧੨

[1]ਮੰਨੇ ਕੀ ਗਤਿ ਕਹੀ ਨ ਜਾਇ ॥
[2]ਜੇ ਕੋ ਕਹੈ ਪਿਛੈ ਪਛੁਤਾਇ ॥
[3]ਕਾਗਦਿ ਕਲਮ ਨ ਲਿਖਣਹਾਰੁ ॥
[4]ਮੰਨੇ ਕਾ ਬਹਿ ਕਰਨਿ ਵੀਚਾਰੁ ॥
[5]ਐਸਾ ਨਾਮੁ ਨਿਰੰਜਨੁ ਹੋਇ ॥
[6]ਜੇ ਕੋ ਮੰਨਿ ਜਾਣੈ ਮਨਿ ਕੋਇ ॥ ੧੨ ॥

***ਅਰਥ:***

ਮੰਨੇ ਹੋਏ (ਨਿਰੰਜਨ) ਦਾ ਚਾਰ-ਆਚਾਰ ਭਾਵ ਗੁਣ-ਵਡਿਆਈ-ਆਚਾਰ ਬਿਆਨ ਨਹੀਂ ਕੀਤਾ ਜਾ ਸਕਦਾ। ਜੋ ਕੋਈ ਬਿਆਨ ਕਰੇ ਉਹ ਇਸ ਭੁਲ ਉੱਤੇ ਪਿੱਛੋਂ ਪਛੁਤਾਉਂਦਾ ਹੈ। ਕਾਗਜ਼ ਉੱਤੇ ਨ ਕਲਮ ਤੇ ਨ ਲਿਖਾਰੀ ਲਿਖਣ ਦੇ ਸਮਰਥ ਹੈ। (ਲੋਕ) ਮੰਨੇ ਹੋਏ ਦਾ ਬੈਠਕਾਂ ਲਾਕੇ ਵਿਚਾਰ ਕਰਦੇ ਹਨ। ਨਿਰੰਜਨ ਦਾ ਨਾਮ ਇਹੋ ਜਿਹਾ ਹੈ ਜਿਸ ਨੂੰ ਮਨ ਵਿਚ ਮੰਨ ਕੇ ਕੋਈ ਜਾਣ ਸਕਦਾ ਹੈ। ੧੨।

***ਪਦ ਵਿਚਾਰ:***

ਮੰਨੇ - ਮੰਨਣ ਤੋਂ ਸੰਬੰਧਕੀ ਪਦ ਹੈ ਤੇ 'ਮੰਨੇ ਕੀ' ਦਾ ਅਰਥ ਹੈ ਮੰਨੇ ਹੋਏ ਦੀ ਜਾਂ ਮੰਨ ਲਏ ਗਏ ਦੀ, ਮੰਨੇ ਪਰਮੰਨੇ ਦੀ; ਸੰਕੇਤ ਵਾਹਿਗੁਰੂ ਵੱਲ ਹੈ। **ਗਤਿ** - ਚਾਲ, ਗੁਣਵਡਿਆਈਆਚਾਰ, ਅਵਸਥਾ, ਵਿਹਾਰ, ਲੱਛਣ। **ਜੇ** - ਜੋ। **ਕੋ** - ਕੋਈਂ। **ਕਾਗਦਿ ਉੱਤੇ** - ਕਾਗ਼ਜ਼ ਉੱਪਰ। **ਕਲਮ** - ਕਾਨੀ। **ਲਿਖਣਹਾਰੁ** - ਲੇਖਕ, ਲਿਖਾਰੀ। **ਮੰਨੇ ਕਾ** - ਵਾਹਿਗੁਰੂ ਦਾ, ਜੋ ਮੰਨ/ਅਪਨਾ ਲਿਆ ਗਿਆ ਹੈ। **ਬਹਿ** - ਬੈਠ ਕੇ, ਬੈਠਕ ਕਰਕੇ, ਆਸਣ ਲਾ ਕੇ, ਸਭਾ ਜਮਾ ਕੇ। **ਵੀਚਾਰ** - ਸੋਚ ਵਿਚਾਰ, ਨਿਰਨਾ, ਫ਼ੈਸਲਾ। **ਨਿਰੰਜਨੁ** - ਨਿਰਲੇਪ, ਅਲਿਪਤ, ਨਿਰਾਕਾਰ। **ਜੇ** - ਜਿਸ। **ਜੇ ਕੋ** - ਜੈ ਕੋ, ਜਿਸ ਨੂੰ; ਸੰਬੰਧਕੀ ਹੈ। **ਮੰਨਿ** - ਮੰਨਕੇ, ਮੰਨਕਰ, ਸਵੀਕਾਰ ਕਰਕੇ। **ਜਾਣੈ** - ਜਾਣਦਾ/ ਪਛਾਣਦਾ ਹੈ। **ਮਨਿ** - ਮਨ ਵਿਚ, ਅੰਤਹਕਰਣ ਵਿਚ। **ਕੋਇ** - ਕੋਈ।

***ਕ੍ਰਿਆ ਵਿਚਾਰ:***

ਜਪੁ ਬਾਣੀ ਵਿਚ 'ਮੰਨੇ' ਦੋ ਵਾਰੀ ਸਿਰਫ਼ ਇਸ ਪਉ. ਵਿਚ 'ਕੀ' ਅਤੇ 'ਕਾ' ਸੰਬੰਧਕਾਂ ਨਾਲ ਵਰਤਿਆ ਗਿਆ ਹੈ। ਇਹ ਸੰਬੰਧਕੀ ਰੂਪ ਸੰਗਿਆ ਹੈ। ਇਹ ਭੂਤ ਕਾਰਦੰਤਕ 'ਮੰਨਿਆ' ਤੋਂ ਬਣਿਆ ਹੈ। ਮੰਨੇ ਕੀ = ਮੰਨੇ (ਹੋਏ) ਦੀ ਅਤੇ ਮੰਨੇ ਕਾ= ਮੰਨੇ (ਹੋਏ) ਦਾ। ਬਾਕੀ ਦੇ ੩੧ ਜਾਂ ਅਧਿਕ ਪ੍ਰਯੋਗਾਂ ਵਿਚ ਇਹ ਪਦ ਅਧਿਕਤਰ ਵਰਤਮਾਨ ਕਾਲ ਦਾ ਲਖਾਇਕ ਹੈ। ਇਕ ਉਦਾਹਰਣ:

- ਸਤਿਗੁਰ ਵਚਨੁ ਰਤੰਨੁ ਹੈ ਜੋ **ਮੰਨੇ** ਸੁ ਹਰਿ ਰਸੁ ਖਾਇ ॥ ਮ: ੪ ॥ ੪੧-੧੨ ॥ ਮੰਨੇ- ਮੰਨਦਾ ਹੈ, ਮੰਨਣ ਕਰਦਾ ਹੈ। ਜੋ ਮੰਨੇ - ਜੋ ਮੰਨਦਾ ਹੈ।

ਅਗਲੇ ਤਿੰਨ ਉਦਾਹਰਣਾਂ ਵਿਚ ਭੂਤ ਕਾਰਦੰਤਕ ਮੰਨਿਆ ਦੇ ਅਧਿਕਰਣ ਕਾਰਕ ਮੰਨੇ ਦਾ ਪ੍ਰਯੋਗ ਹੈ। ਪਰਮਾਣ ਤੋਂ ਬਾਅਦ ਅਰਥ ਕਰ ਦਿੱਤੇ ਹਨ:

- ਭਾਣਾ **ਮੰਨੇ** ਸਦਾ ਸੁਖੁ ਹੋਇ ॥ ਨਾਨਕ ਸਚਿ ਸਮਾਵੈ ਸੋਇ ॥ ਮ: ੩ ॥ ੩੬੪-੬ ॥ (ਭਾਣਾ) ਮੰਨਣ 'ਤੇ, ਮੰਨ ਲੈਣ 'ਤੇ।
- **ਮੰਨੇ** ਨਾਮੁ ਸਚੀ ਪਤਿ ਪੂਜਾ ॥ ਕਿਸੁ ਵੇਖਾ ਨਾਹੀ ਕੋ ਦੂਜਾ ॥ ਮ: ੧ ॥ ੮੩੧-੧੯ ॥ ਨਾਮ ਮੰਨਣ ਪਰ, ਨਾਮ ਮੰਨ ਲੈਣ ਵਿਚ।
- ਦੁਖੁ ਲਗਾ ਬਿਨੁ ਸੇਵਿਐ ਹੁਕਮੁ **ਮੰਨੇ** ਦੁਖੁ ਜਾਇ ॥ ਮ: ੩ ॥ ੧੦੯੧-੧੭ ॥ ਮੰਨਣ 'ਤੇ/ਪਰ। ਸੇਵਿਐ ਤੁਲਣਾ ਸੁਣਿਐ ਨਾਲ ਕਰੋ।

***ਵਿਚਾਰ:***

ਏਥੇ ਵਾਹਿਗੁਰੂ 'ਤੇ ਵਿਚਾਰ ਹੈ। ਪੰਕ. ੪: ਮੰਨੇ ਪਰਮੰਨੇ ਵਾਹਿਗੁਰੂ ਦਾ ਨਾਮ ਹੀ ਇਹੋ ਜਿਹਾ ਹੈ ਜਿਸ ਦੀ ਗਤਿ/ਆਚਾਰ ਦਾ ਸਾਨੂੰ ਜਾਂ ਕਿਸੇ ਹੋਰ ਨੂੰ ਗਵੇੜ ਨਹੀਂ; ਉਸ ਨਿਰਨੇ ਬਾਰੇ ਹੀ ਬੈਠਕਾਂ ਤੇ ਮਜਲਿਸਾਂ ਲਗਦੀਆਂ ਹਨ। ਪੰਕ. ੬ ਕਹਿੰਦੀ ਹੈ ਕਿ ਨਿਰੰਜਨ ਦਾ ਨਾਂ ਤਾਂ ਮਨ ਵਿਚ ਮੰਨ ਕੇ/ਬਵਾ ਕੇ ਹੀ ਜਾਣਿਆ/ਪਾਇਆ ਜਾਂਦਾ ਹੈ: ਭਾਵ ਪਰਤੀਤਿ ਹੈ। ਮੰਨੇ ਦਾ ਅਰਥ ਮੰਨਣ ਵਾਲਾ ਨਹੀਂ ਹੋ ਸਕਦਾ, ਮੰਨਿਆ ਪਰਮੰਨਿਆ ਹੀ ਹੈ। ਮੰਨੇ ਭਾਵ ਮੰਨਣ ਵਾਲੇ ਆਪ ਬਣ ਕੇ ਆਪਣੇ ਆਪ ਨੂੰ ਵੀ ਅਪਾਰ ਸਮਝਣ ਦੀ ਭੁੱਲ ਹੋ ਜਾਂਦੀ ਹੈ। ਇਹ ਬਿਆਨ ਮੁਸ਼ਕਲ ਪਰ ਦਰਕਾਰੀ ਹੈ ਕਿ ਸਾਡੇ ਗਿਆਨੀ ਵਿਗਿਆਨੀ ਆਪਣੀ ਗਤਿ ਨੂੰ ਗੁੰਝਲਦਾਰ ਸਮਝਣ ਲਗ ਪੈਂਦੇ ਹਨ। ਅਸਲ, ਬਾਣੀ ਦੇ ਅਭਿਆਸ ਨਾਲ ਮਨ ਦੀ ਧੁੰਦ ਮਿਟ ਜਾਂਦੀ ਤੇ ਜਾਣੀ ਚਾਹੀਦੀ ਹੈ। ਨਹੀਂ ਤਾਂ ਆਪ 'ਮੰਨਣ ਵਾਲਾ' ਬਣਕੇ ਵਾਹਿਗੁਰੂ ਦੀ ਜਗ੍ਹਾ ਮਲ ਲੈਣੀ ਉਚਿਤ ਨਹੀਂ ਹੈ। ਸਿੱਖ ਇਤਿਹਾਸ ਤੇ ਬਾਣੀ ਦਾ ਅਧਿਐਨ ਜਗਿਆਸੂ ਨੂੰ ਇਸ ਤਰ੍ਹਾਂ ਦੀਆਂ ਭੁੱਲਾਂ ਤੋਂ ਸੁਰਖ਼ਰੂ ਕਰ ਦਿੰਦਾ ਹੈ।

- ਜਪੁ ਤਪੁ ਸਭੁ ਕਿਛੁ **ਮੰਨਿਐ** ਅਵਰਿ ਕਾਰਾ ਸਭਿ ਬਾਦਿ ॥ ਨਾਨਕ **ਮੰਨਿਆ ਮੰਨੀਐ** ਬੁਝੀਐ ਗੁਰ ਪਰਸਾਦਿ ॥ ਮ: ੨ ॥ ੯੫੪-੬ ॥ ਮੰਨਿਆ ਭੂਤ ਕਾਰਦੰਤਕ ਸੰਗ. ਜਾਂ ਵਿ. ਹੈ। ਮੰਨਿਐ ਦਾ ਅਰਥ ਹੈ ਮੰਨੇ ਗਏ ਤੋਂ ਪਿੱਛੋਂ ਪਰ ਮੰਨੀਐ ਦਾ ਅਰਥ ਹੈ ਮੰਨਿਆ (ਗਿਆ) ਹੈ। ਅਵਰਿ ਕਾਰਾ - ਦੂਸਰੇ ਧੰਦੇ। ਗੁਰਪਰਸਾਦਿ - ਪਰਸਾਦਿ ਜੋ ਬੜਾ ਹੈ, ਬੜਾ ਦਿਆਲੂ। **ਅਰਥ:-** ਮੰਨਿਆ ਕਰ ਲੈਣ ਤੇ ਸਾਰੇ ਜਪੁ, ਤਪੁ ਆਦਿ ਪੂਰੇ ਹਨ; ਦੂਸਰੇ ਸਾਰੇ ਹੀ ਕਰਮਕਾਂਡ ਬਿਅਰਥ ਹਨ। ਹੇ ਨਾਨਕ! ਜੇ ਮੰਨਿਆ ਪਰਮੰਨਿਆ ਮੰਨਿਆ ਜਾਵੇ ਤਾਂ ਗੁਰਪਰਸਾਦਿ ਬੁੱਝਿਆ ਜਾਂਦਾ ਹੈ।

## ਪਉੜੀ ੧੩

**[੧]ਮੰਨੈ ਸੁਰਤਿ ਹੋਵੈ ਮਨਿ ਬੁਧਿ ॥**
**[੨]ਮੰਨੈ ਸਗਲ ਭਵਣ ਕੀ ਸੁਧਿ ॥**
**[੩]ਮੰਨੈ ਮੁਹਿ ਚੋਟਾ ਨਾ ਖਾਇ ॥**
**[੪]ਮੰਨੈ ਜਮ ਕੈ ਸਾਥਿ ਨ ਜਾਇ ॥**
**[੫]ਐਸਾ ਨਾਮੁ ਨਿਰੰਜਨੁ ਹੋਇ ॥**
**[੬]ਜੇ ਕੋ ਮੰਨਿ ਜਾਣੈ ਮਨਿ ਕੋਇ ॥੧੩॥**

***ਅਰਥ:***

ਮੰਨਣ (ਮੰਨ ਲੈਣ) 'ਤੇ ਸੁਰਤਿ, ਅੰਤਹਕਰਣ (ਮਨ) ਵਿਚ/ਦੀ ਸੋਚ ਤੇ ਵਿਚਾਰ-ਸ਼ਕਤੀ (ਵਿਚਾਰ-ਧਾਰਾ) ਬਣ ਜਾਂਦੀ ਹੈ। ਮੰਨਣ 'ਤੇ ਤ੍ਰਿਭਵਣ ਦੀ ਸੁਧ ਬੁਧ (ਗਿਆਨ

ਭੰਡਾਰ) ਪੱਲੇ ਪੈਂਦੀ ਹੈ। ਮੰਨਣ 'ਤੇ (ਬੰਦਾ) ਕਿਸੇ ਕਿਸਮ ਦੀ ਹੇਠੀ (ਅਪਮਾਨ) ਨਹੀਂ ਕਰਾਉਂਦਾ। ਮੰਨਣ 'ਤੇ ਆਦਮੀ (ਲੇਖੇ ਲਈ) ਜਮ ਨਾਲ ਨਹੀਂ ਜਾਂਦਾ। ਪਰ ਨਿਰੰਜਨ ਦਾ ਨਾਮ ਐਸਾ ਹੈ, ਜਿਸ ਨੂੰ ਮਨ ਵਿਚ ਮੰਨ ਕੇ ਕੋਈ ਜਾਣ ਸਕਦਾ ਹੈ। ੧੩।

### *ਪਦ ਵਿਚਾਰ:*

**ਮੰਨੈ** - ਮੰਨ ਲੈਣ 'ਤੇ/ਪਰ, ਮੰਨਿਐ, ਮਨ ਲੈਣ ਉਪਰੰਤ । **ਸੁਰਤਿ** - ਸ਼ਰੁਤਿ, ਸੁਣਿਆ ਗਿਆਨ, ਸਣਿਆ ਤੱਥ ਸਮੂਹ; ਸੰਦਰਭ: ਪਉ. ੮-੧੧। **ਮਨਿ** - ਮਨ ਦੀ, ਮਨ ਵਿਚ। **ਬੁਧਿ** - ਸੋਚ ਸ਼ਕਤਿ, ਗਿਆਨ ਵਿਵੇਚਨ, ਵਿਚਾਰ ਕਰਨ ਦੀ ਯੋਗਤਾ। **ਸਗਲਭਵਣ** - ਵਿਸ਼ਵ, ਤ੍ਰਿਭਵਣ, ਭਵਣਾਂ ਦਾ ਸਮੂਹ। **ਸੁਧਿ** = ਸੁ + ਧਿ - ਗਿਆਨ ਭੰਡਾਰ, ਖਬਰ-ਸਾਰ, ਤੁਲਨਾ ਪਉ. ੩੬ ਪੰਕ. ੮; ਧਿ - ਭੰਡਾਰ, ਆਸ਼ਾ, ਸਮਾਸ ਅੰਤ ਜਿਵੇਂ ਜਲਧਿ, ਕੁਧਿ ਵਿਚ। **ਮੁਹਿ** - ਮੂੰਹ ਉੱਤੇ, ਆਮ੍ਹਣੇ ਸਾਮ੍ਹਣੇ। **ਚੋਟਾਂ** - ਨਦਾਮਤ ਤੇ ਨਿੰਦਾ ਦੀਆਂ ਸੱਟਾਂ। **ਮੁਹਿ ਚੋਟਾ ਨਾ ਖਾਇ** - ਹੇਠੀ/ਨਿੰਦਾ ਨਹੀਂ ਝਲਦਾ, ਤੇ ਸ਼ਰਮਿੰਦਾ ਨਹੀਂ ਹੋਣਾ ਪੈਂਦਾ, ਨਦਾਮਤ ਨਹੀਂ ਉਠਾਣੀ ਪੈਂਦੀ; ਏਸ ਵਾਕਅੰਸ਼ ਦਾ ਉਲੱਥਾ ਸਜ਼ਾ, ਸੱਟਾਂ, ਚੋਟਾਂ ਨਹੀਂ ਕਰਨਾ ਚਾਹੀਦਾ ਕਿਉਂ ਜੋ ਇਹ ਬਾਣੀ ਦੇ ਭਾਵ ਤੋਂ ਭਿੰਨ ਹਨ; ਇਸ ਦਾ ਭਾਵ ਹੈ ਕਿ ਸਮਾਜ ਦੇ ਕਾਜ ਵਿਚ ਭਾਗ ਲੈਂਦੇ ਹੋਏ ਜਾਂ ਜੀਵਨ ਦੇ ਵਿਉਹਾਰ ਕਰਦੇ ਹੋਏ ਕਿਸੇ ਕਿਸਮ ਦੀ ਸ਼ਰਮ, ਸ਼ਰਮਿੰਦਗੀ, ਨਿੰਦਾ ਜਾਂ ਕਿਸੇ ਹੋਰ ਹੀਣ ਭਾਵ ਦਾ ਸਾਮ੍ਹਣਾ ਨਹੀਂ ਕਰਨਾ ਪੈਂਦਾ। **ਜਮ** - ਜਮਰਾਜ, ਕਾਲ, ਧਰਮਰਾਜ, ਪੰਕ. ੪ ਵਿਚ ਮੁਕਤੀ ਵੱਲ ਸੰਕੇਤ ਹੈ ਤੇ ਆਵਾਗੌਣ ਤੋਂ ਛੁੱਟੀ ਦਾ ਭਾਵ ਹੈ। **ਜਮਕੈ ਸਾਥਿ ਨ ਜਾਈ** - ਕਰਮਾਂ ਦਾ ਲੇਖਾ ਕਰਾਉਣ ਨਹੀਂ ਜਾਣਾ ਪੈਂਦਾ, ਜਮ ਨਾਲ ਕੋਈ ਵਾਸਤਾ ਨਹੀਂ ਪੈਂਦਾ; ਅਸਲ ਵਿਚ ਜਮ ਇਕ ਡਰ ਹੈ ਜੋ ਗਿਆਨ ਦੁਆਰਾ ਮਿਟ ਜਾਂਦਾ ਹੈ - ਇਹ ਸੁਝਾਅ ਹੈ। ਹੋਰ ਦੇਖੋ ਪਉ. ੧੨।

### *ਕ੍ਰਿਆ ਵਿਚਾਰ:*

ਮੰਨੈ ਪਉ. ੧੩, ੧੪, ੧੫ ਵਿਚ ੧੨ ਵਾਰੀ ਵਰਤਿਆ ਗਿਆ ਹੈ। ਇਸ ਦੇ ਅਰਥ ਹਨ ਮੰਨ ਲੈਣ 'ਤੇ, ਮੰਨੇ ਗਏ ਪਰ; ਇਸ ਦੇ ਸਮਾਨ ਪਦ ਹੈ ਮੰਨਿਐ ਜੋ ਸੁਣਿਐ ਦੇ ਹੀ ਰੂਪ ਵਾਂਗ ਹੈ। ਇਸ ਦੀ ਉਤਪਤਿ ਹੈ: ਮੰਨੈ < ਮੰਨਿਐ < ਮੰਨਿਆ। ਜਪੁ ਬਾਣੀ ਤੋਂ ਬਾਹਰ ਇਸ ਪਦ ਦਾ ਪ੍ਰਯੋਗ ਇਸ ਮੁਹਾਵਰੇ ਵਿਚ ਨਹੀਂ ਮਿਲਦਾ। ਜਪੁ ਬਾਣੀ ਤੋਂ ਇਲਾਵਾ ਬਾਕੀ ਬਾਣੀ ਵਿਚ ਮੰਨੈ ਤਿੰਨ ਵਾਰੀ 'ਮੰਨੈ' ਕ੍ਰਿਆ ਰੂਪ 'ਮੰਨਦਾ ਹੈ' ਦੇ ਅਰਥਾਂ ਵਿਚ ਆਇਆ ਹੈ ਜਿਸ ਤਰ੍ਹਾਂ ਗਾਵੈ ਆਦਿ। ਬਾਣੀ ਵਿੱਚ, ਕ੍ਰਿਆ ਰੂਪ ਵਿਚ ਮੰਨੇ ਤੇ ਮੰਨੈ 'ਮੰਨਦਾ ਹੈ' ਦੇ ਅਰਥਾਂ ਵਿਚ ਇਕ ਦੂਜੇ ਦੀ ਜਗ੍ਹਾ ਖੁੱਲ੍ਹੇ ਵਰਤੇ ਗਏ ਹਨ।

### *ਵਿਚਾਰ:*

ਸੁਣਿਐ ਦੇ ਮੁਕਾਬਿਲ ਮੰਨਿਐ ਹੋਣਾ ਚਾਹੀਦਾ ਹੈ ਪਰ ਜਪੁ ਬਾਣੀ ਵਿਚ ਇਹ ਵਰਤਿਆ ਨਹੀਂ। ਸੋ ਇਸ ਦਾ ਭਾਵ ਮੰਨਿ ਮੰਨਿ ਕੇ ਨਹੀਂ ਹੋ ਸਕਦਾ। ਮੰਨੈ ਦਾ ਭਾਵ ਹੈ ਮੰਨ ਲੈਣ 'ਤੇ ਜਾਂ ਸਮਝ ਲੈਣ 'ਤੇ, ਮੰਨਣ ਤੇ; ਚਿਤ ਵਿਚ ਰਖਣਾ ਕਿ ਮੰਨਣਾ ਮਨ

ਦੀ ਕ੍ਰਿਆ ਹੈ ਜਦ ਕਿ ਸੁਣਨਾ, ਦੇਖਣਾ ਬਾਹਰਵਾਰ ਨਾਲ ਸੰਪਰਕ ਹੈ। ਅਸਲ ਵਿਚ ਮੰਨੈ ਮੰਨਣ ਦਾ ਅਧਿਕਰਣ ਕਾਰਕ ਜਾਪਦਾ ਹੈ। ਮੰਨਿਐ ਪਦ ਬਾਣੀ ਵਿਚ ਮਿਲਦਾ ਹੈ ਤੇ ਇਸ ਦੇ ਅਰਥ ਸੁਣਿਐ ਨਾਲ ਵਾਰਾ ਖਾਂਦੇ ਹਨ। ਸੁਣਨ ਵਾਂਗ ਮੰਨਣ ਦੀ ਬਾਰ ਬਾਰ ਲੋੜ ਨਹੀਂ ਹੈ, ਜਦ ਮੰਨ ਲਿਆ ਤਦ ਮੰਨਿਆ ਗਿਆ। ਇਸ ਦੇ ਵੀ ਕੁਝ ਉਦਾਹਰਣ ਥੱਲੇ ਦਿੱਤੇ ਹਨ।

ਪੰਕ. ੧ ਕਹਿੰਦੀ ਹੈ ਕਿ ਸੁਣਿ ਸੁਣਿ ਕੇ ਗ੍ਰਹਣ ਕੀਤਾ ਹੋਇਆ ਗਿਆਨ (ਸੁਰਤਿ= ਸ਼ੁਰੁਤਿ) ਮੰਨਣ ਨਾਲ ਮਨ ਦੀ ਜਾਣਕਾਰੀ ਤੇ ਗਿਆਨ ਸਮੂਹ ਮਨ ਦੀ ਸ਼ਕਤੀ ਬਣ ਜਾਂਦਾ ਹੈ; ਸੂਝ ਬੂਝ, ਸੋਚ ਸ਼ਕਤੀ ਵਿਚ ਬਦਲ ਜਾਂਦਾ ਹੈ। ਪਉ. ੯, ਪੰਕ. ੪ ਵਿਚ 'ਸਾਸਤ ਸਿਮ੍ਰਿਤਿ ਵੇਦ' ਵਾਕਅੰਸ਼ ਸ਼ੁਰੁਤਿ ਭਾਵ ਸੁਣਿ ਸੁਣਿ ਕੇ ਪ੍ਰਾਪਤ ਗਿਆਨ ਵੱਲ ਹੀ ਸੰਕੇਤ ਹੈ। ਪਉ. ੮, ਪੰਕ. ੨, ੩ ਵਿਚ ਜੋ ਸੁਣਿ ਸੁਣਿ ਕੇ ਵਿਸ਼ਵ ਦਾ ਗਿਆਨ ਹੈ ਉਹ ਇੱਥੇ ਪਉ. ੧੩, ਪੰਕ. ੨ ਵਿਚ ਵਿਸ਼ਵ ਦੇ ਗਿਆਨ ਦਾ ਭੰਡਾਰ ਹੋ ਜਾਂਦਾ ਹੈ ਅਤੇ ਪਉ. ੮, ਪੰਕ. ੪ ਵਿਚ ਕਾਲ ਤੋਂ ਬਚਾਉ ਏਥੇ ਪਉ. ੧੩, ਪੰਕ. ੪ ਵਿਚ ਆਵਾਗੌਣ ਤੋਂ ਮੁਕਤੀ ਹੋ ਜਾਂਦੀ ਹੈ। ਇਸ ਤੋਂ ਅਤਿਰਿਕਤ ਪੰਕ. ੩ ਦਸਦੀ ਹੈ ਕਿ ਸੁਣਿਆ ਮੰਨ ਲੈਣਾ ਵਿਅਕਤੀ ਨੂੰ ਏਨਾ ਠੋਸ ਬਣਾ ਦਿੰਦੀ ਹੈ ਕਿ ਉਹ ਨਿੰਦਾ ਅਤੇ ਹੇਠੀ ਦੇ ਪਰਭਾਵ ਤੋਂ ਉੱਤੇ ਉੱਠ ਜਾਂਦਾ ਹੈ। ਹੋਰ ਵਿਚਾਰ ਦੇਖੋ ਪਉ. ੧੫ ਦੇ ਅੰਤ 'ਤੇ।

(ੳ) ਪਹਿਲੇ ਤਿੰਨ ਉਦਾਹਰਣ ਮੰਨੈ ਪਦ ਦੇ ਹਨ ਜਿਸ ਦਾ ਅਰਥ ਹੈ ਮੰਨਦਾ ਹੈ। ਇਹ ਪ੍ਰਸਤੁੱਤ ਪਉੜੀ ਵਰਗਾ ਪ੍ਰਯੋਗ ਨਹੀਂ ਹੈ। ਇਹ ਜਾਣਕਾਰੀ ਲਈ ਕੀਤਾ ਹੈ ਤਾਂ ਜੋ ਭੁਲੇਖੇ ਤੋਂ ਬਚ ਜਾਵੇ।

- ਪੂਰੇ ਗੁਰ ਕਾ ਹੁਕਮੁ ਨ ਮੰਨੈ ਓਹੁ ਮਨਮੁਖੁ ਅਗਿਆਨੁ ਮੁਠਾ ਬਿਖੁ ਮਾਇਆ ॥ ਓਸੁ ਅੰਦਰਿ ਕੂੜੁ ਕੂੜੋ ਕਰਿ ਬੁਝੈ ਅਣਹੋਦੇ ਝਗੜੇ ਦਯਿ ਓਸ ਦੈ ਗਲਿ ਪਾਇਆ ॥ ਮ: ੪ ॥ ੩੦੩-੧੬ ॥
- ਏਹ ਵਡਿਆਈ ਸਤਿਗੁਰ ਨਿਰਵੈਰ ਵਿਚਿ ਜਿਤੁ ਮਿਲਿਐ ਤਿਸਨਾ ਭੁਖ ਉਤਰੈ ਹਰਿ ਸਾਂਤਿ ਤੜ ਆਵੈ ॥ ਨਾਨਕ ਇਹੁ ਅਚਰਜੁ ਦੇਖਹੁ ਮੇਰੇ ਹਰਿ ਸਚੇ ਸਾਹ ਕਾ ਜਿ ਸਤਿਗੁਰੂ ਨੋ ਮੰਨੈ ਸੁ ਸਭਨਾਂ ਭਾਵੈ ॥ ਮ: ੩ ॥ ੮੫੫-੩ ॥ ਤੜ - ਤੁਰਤ
- ਜਨਮੁ ਕਾਲੁ ਕਰ ਜੋੜਿ ਹੁਕਮੁ ਜੋ ਹੋਇ ਸੁ ਮੰਨੈ ॥ ਭਵ ਸਾਗਰੁ ਬੰਧਿਅਉ ਸਿਖ ਤਾਰੇ ਸੁਪ੍ਰਸੰਨੈ ॥ ਸਿਰਿ ਆਤਪਤੁ ਸਚੌ ਤਖਤੁ ਜੋਗ ਭੋਗ ਸੰਜੁਤੁ ਬਲਿ ॥ ਗੁਰ ਰਾਮਦਾਸ ਸਚ ਸਲ੍ਯ ਭਣਿ ਤੂ ਅਟਲੁ ਰਾਜਿ ਅਭਗੁ ਦਲਿ ॥ ੧ ॥ ਸਲ੍ਯ ॥ ੧੪੦੬-੧੨ ॥

(ਅ) ਇਹ ਪੰਜ ਉਦਾਹਰਣ ਮੰਨਿਐ ਪਦ ਦੇ ਹਨ ਜੋ ਸੁਣਿਐ ਦੇ ਵਿਆਕਰਣਿਕ ਰੂਪ ਨਾਲ ਮਿਲਦੇ ਹਨ। ਮੰਨਿਐ - ਮੰਨ ਲੈਣ 'ਤੇ, ਸਵੀਕਾਰ ਕਰਨ 'ਤੇ।

- ਸਬਦਿ ਮੰਨਿਐ ਗੁਰੁ ਪਾਈਐ ਵਿਚਹੁ ਆਪੁ ਗਵਾਇ ॥ ਅਨਦਿਨੁ ਭਗਤਿ ਕਰੇ ਸਦਾ ਸਾਚੇ ਕੀ ਲਿਵ ਲਾਇ ॥ ਨਾਮੁ ਪਦਾਰਥੁ ਮਨਿ ਵਸਿਆ ਨਾਨਕ ਸਹਜਿ ਸਮਾਇ ॥ ਮ: ੩ ॥ ੩੪-੧ ॥

- ਨਾਮਿ ਮਿਲਿਐ ਪਤਿ ਪਾਈਐ ਨਾਮਿ ਮੰਨਿਐ ਸੁਖੁ ਹੋਇ ॥ ਸਤਿਗੁਰ ਤੇ ਨਾਮੁ ਪਾਈਐ ਕਰਮਿ ਮਿਲੈ ਪ੍ਰਭੁ ਸੋਇ ॥ ਮ: ੩ ॥ ੨੩੩-੧੬ ॥
- ਨਾਇ ਮੰਨਿਐ ਪਤਿ ਊਪਜੈ ਸਾਲਾਹੀ ਸਚੁ ਸੂਤੁ ॥ ਦਰਗਹ ਅੰਦਰਿ ਪਾਈਐ ਤਗੁ ਨ ਤੂਟਸਿ ਪੂਤ ॥ ਮ: ੧ ॥ ੪੭੧-੯ ॥
- ਨਾਇ ਮੰਨਿਐ ਸੁਖੁ ਉਪਜੈ ਨਾਮੇ ਗਤਿ ਹੋਈ ॥ ਨਾਇ ਮੰਨਿਐ ਪਤਿ ਪਾਈਐ ਹਿਰਦੈ ਹਰਿ ਸੋਈ ॥ ਨਾਇ ਮੰਨਿਐ ਭਵਜਲੁ ਲੰਘੀਐ ਫਿਰਿ ਬਿਘਨੁ ਨ ਹੋਈ ॥ ਨਾਇ ਮੰਨਿਐ ਪੰਥੁ ਪਰਗਟਾ ਨਾਮੇ ਸਭ ਲੋਈ ॥ ਨਾਨਕ ਸਤਿਗੁਰਿ ਮਿਲਿਐ ਨਾਉ ਮੰਨੀਐ ਜਿਨ ਦੇਵੈ ਸੋਈ ॥ ਮ: ੪ ॥ ੧੨੪੧-੬ ॥

ਇਨ੍ਹਾਂ ਪੰਜਾਂ ਪ੍ਰਯੋਗਾਂ ਤੋਂ ਪਤਾ ਲਗ ਜਾਂਦਾ ਹੈ ਕਿ ਮੰਨੈ ਤੇ ਮੰਨਿਐ ਬਹੁਤ ਸਮਾਨ ਅਰਥੀ ਪਦ ਹਨ। ਪਰ ਮੰਨਿਐ ਬਾਰ ਬਾਰ ਧਿਆਨ ਕਰਨਾ ਵੀ ਹੈ।

## ਪਉੜੀ ੧੪

[1]ਮੰਨੈ ਮਾਰਗਿ ਠਾਕ ਨ ਪਾਇ ॥
[2]ਮੰਨੈ ਪਤਿ ਸਿਉ ਪਰਗਟੁ ਜਾਇ ॥
[3]ਮੰਨੈ ਮਗੁ ਨ ਚਲੈ ਪੰਥੁ ॥
[4]ਮੰਨੈ ਧਰਮ ਸੇਤੀ ਸਨਬੰਧੁ ॥
[5]ਐਸਾ ਨਾਮੁ ਨਿਰੰਜਨੁ ਹੋਇ ॥
[6]ਜੇ ਕੋ ਮੰਨਿ ਜਾਣੈ ਮਨਿ ਕੋਇ ॥ ੧੪ ॥

*ਅਰਥ:*

ਮੰਨਣ 'ਤੇ ਮਾਰਗ (ਸੱਚੇ ਪੰਥ ਵਿਚ) ਰੁਕਾਵਟ ਨਹੀਂ ਪੈਂਦੀ। ਮੰਨਣ 'ਤੇ ਇੱਜ਼ਤ ਨਾਲ ਪਰਤੱਖ ਹੋ ਕੇ ਰਹੀਦਾ ਹੈ। ਮੰਨਣ 'ਤੇ ਪੰਥ ਦਰ ਪੰਥ ਜਾਂ ਹੋਰ ਪੰਥਾਂ ਵਿਚ ਭਰਮੀਦਾ ਨਹੀਂ। (ਹਾਂ) ਮੰਨਣ 'ਤੇ (ਸਤਿ) ਧਰਮ ਨਾਲ ਹੀ ਸੰਬੰਧ (ਜੋੜ/ਨਾਤਾ) ਹੈ। ਪਰ ਨਿਰੰਜਨ ਦਾ ਨਾਮ ਐਸਾ ਹੈ, ਜਿਸ ਨੂੰ ਮਨ ਵਿਚ ਮੰਨ ਕੇ ਕੋਈ ਜਾਣ ਸਕਦਾ ਹੈ। ੧੪।

*ਪਦ ਵਿਚਾਰ:*

**ਮਾਰਗਿ** – ਮਾਰਗ ਵਿਚ, ਮਾਰਗ ਵਾਲੀ, ਸੱਚੇ ਧਰਮ ਵਿਚ। **ਠਾਕ** – ਰੁਕਾਵਟ, ਉਲਝਣ, ਅੜਿੱਕਾ, ਅੜਚਨ। **ਪਾਇ** – ਪੈਂਦੀ ਹੈ, ਪੈਂਦਾ ਹੈ। **ਪਤਿ ਸਿਉ** – ਬਾਇੱਜ਼ਤ, ਅੱਘ ਨਾਲ, ਉਜਲੇ ਮੁਖ। **ਪਰਗਟੁ** – ਜ਼ਾਹਰ, ਖੁੱਲ੍ਹਮਖੁੱਲ੍ਹਾ, ਬਿਨਾਂ ਸ਼ਰਮ, ਨਿਸ਼ੰਗ, ਸੀਨਾ ਤਾਣ ਕੇ, ਖੁੱਲੇ ਮੈਦਾਨ ਵਿਚੀਂ; ਵਾਕਅੰਸ਼ 'ਪਤਿ ਸਿਉ ਪਰਗਟ ਜਾਇ' ਦਾ ਇਕ ਅਰਥ: ਖੁੱਲ੍ਹੀ ਸੜਕ ਤੇ ਸੀਨਾ ਤਾਣ ਕੇ ਨਿਕਲੀਦਾ ਹੈ। **ਮਗੁ ਨ ਚਲੈ ਪੰਥ** – ਮਗੁ ਅਤੇ ਪੰਥ ਦੀ ਪਦ-ਸਾਰ ਇਕੋ ਹੀ ਹੈ ਪਰ ਜਿਸ ਤਰ੍ਹਾਂ ਏਥੇ ਪ੍ਰਯੋਗ ਹੋਇਆ ਹੈ ਇਸ ਦੇ ਅਰਥ 'ਨਾ ਇਸ ਰਾਹ ਵਿਚ ਨਾ ਉਸ ਰਾਹ ਵਿਚ'; ਪਰ ਉਚਿਤ ਭਾਵ ਹੈ ਕਿ

ਨਾ ਇਹ ਮਰਯਾਦਾ ਤੇ ਨਾ ਕੋਈ ਦੂਸਰੀ ਮਰਯਾਦਾ ਠੀਕ ਹੈ। **ਨ ਚਲੈ** - ਨਹੀਂ ਚਲਦਾ, ਫਿਰਕਿਆਂ ਨਾਲ ਕੋਈ ਸੰਬੰਧ ਨਹੀਂ ਜੁੜਦਾ। **ਧਰਮ ਸੇਤੀ** - (ਸਤਿ) ਧਰਮ ਨਾਲ, ਹੁਕਮ ਨਾਲ, ਸੱਚੇ ਮਾਰਗ ਨਾਲ, ਗਿਆਨ ਮਾਰਗ ਨਾਲ। **ਧਰਮ ਸੇਤੀ ਸਨਬੰਧੁ**- (ਸਤਿ) ਧਰਮ ਨਾਲ ਸੰਪਰਕ (ਮੇਲ ਜੋੜ, ਪਰਤੀਤ)। **ਧਰਮ** - ਸਤਿ ਧਰਮ, ਰਾਹਿ ਰਾਸਤ, ਕੁਦਰਤ ਦਾ ਧਾਰਿਆ ਹੋਇਆ ਰਾਹ, ਸਹਿਜ ਦਾ ਭਾਵ ਹੈ, ਹੁਕਮੁ ਦਾ ਰਸਤਾ। ੧੪।

***ਵਿਚਾਰ:***

ਇਹ ਪਉੜੀ ਸਿੱਖ ਧਰਮ ਦੇ ਉਪਾਸ਼ਕਾਂ ਤੇ ਜਗਿਆਸੂਆਂ ਦੇ ਸਮਝਣ ਲਈ ਅਤੀ ਜ਼ਰੂਰੀ ਹੈ। ਏਥੇ 'ਮੰਨੈ' ਦੇ ਮਹਾਤਮ ਦੇ ਨਾਲ-ਨਾਲ, ਪੰਕ. ੧-੪, ਸਾਰਾ ਸੱਚੇ ਧਰਮ ਦਾ ਵਿਸ਼ਾ ਹੈ। ਇਹ ਸਤਿਧਰਮ ਸਰਵ ਲੋਕਾਈ ਲਈ ੧ੳ ਦੇ ਗੁਣਵਡਿਆਈਆਚਾਰ ਭਾਵ ਕੁਦਰਤ ਉੱਤੇ ਨਿਰਭਰ ਹੋਣ ਕਰਕੇ ਹੁਕਮ ਅਨੁਸਾਰੀ ਧਰਮ ਹੈ। ਬਾਣੀ ਦੇ ਮੁਤਾਬਿਕ ਇਹ ਧਰਮ ਕਿਸੇ ਦਾ ਸਥਾਪਿਤ ਕੀਤਾ ਹੋਇਆ ਨਹੀਂ ਸਗੋਂ ਨਿਰੰਕਾਰੀ ਯਾਨੀ ਇਕ ਓਅੰਕਾਰੀ ਧਰਮ ਹੈ। ਜੋ ਹੁਕਮ ਨੂੰ ਮੰਨਦਾ ਹੈ ਉਹ ਇਸ ਧਰਮ ਦਾ ਅਨੁਯਾਈ ਹੈ। ਸੋ ਇਹੀ ਸੱਚ ਦਾ ਤੇ ਸੱਚੇ ਦਾ ਧਰਮ ਹੈ। ਜਿਸ ਤਰ੍ਹਾਂ ਵਿਸ਼ਵ ਵਿਕਸਿਤ ਹੁੰਦਾ ਹੈ ਉਸੇ ਤਰ੍ਹਾਂ ਇਹ ਧਰਮ ਵੀ ਵਧਦਾ ਤੇ ਫੁਲਦਾ ਹੈ। ਕਿਉਂ ਜੋ ਵਿਸ਼ਵ ਪਰਿਵਰਤਨਸ਼ੀਲ ਹੈ, ਸਿੱਖ ਧਰਮ ਵੀ ਨਾਲ ਨਾਲ ਪਰਿਵਰਤਿਤ ਹੋ ਸਕਦਾ ਹੈ, ਪਰ ਮੂਲ ਅਸੂਲ ਅਟਲ ਹਨ। ਇਸ ਵਿਚ ਨਾ ਕਿਸੇ ਮਰਯਾਦਾ ਲਈ ਜਗ੍ਹਾ ਹੈ ਤੇ ਨ ਕਿਸੇ ਪਰੰਪਰਾ ਜਾਂ ਸੰਪ੍ਰਦਾ ਦੇ ਚੱਲਣ ਦੀ ਸੰਭਾਵਨਾ ਹੋਣੀ ਚਾਹੀਦੀ ਹੈ। ਮਰਯਾਦਾ ਕਾਦਰ ਤੇ ਕੁਦਰਤ ਦੇ ਹੱਥ ਹੈ। ਪੰਕ. ੩ ਤੇ ੪ ਇਹੀ ਕਹਿੰਦੀਆਂ ਹਨ। ਦੂਸਰੇ ਅੱਖਰਾਂ ਵਿਚ ਇਹ ਗਿਆਨ ਮਾਰਗ ਹੈ। ਤੁਲਨਾ ਪਉ. ੨੮ ਪੰਕ. ੩।

## ਪਉੜੀ ੧੫

**੧ਮੰਨੈ ਪਾਵਹਿ ਮੋਖੁ ਦੁਆਰੁ ॥**
**੨ਮੰਨੈ ਪਰਵਾਰੈ ਸਾਧਾਰੁ ॥**
**੩ਮੰਨੈ ਤਰੈ ਤਾਰੇ ਗੁਰੁ ਸਿਖ ॥**
**੪ਮੰਨੈ ਨਾਨਕ ਭਵਹਿ ਨ ਭਿਖ ॥**
**੫ਐਸਾ ਨਾਮੁ ਨਿਰੰਜਨੁ ਹੋਇ ॥**
**੬ਜੇ ਕੋ ਮੰਨਿ ਜਾਣੈ ਮਨਿ ਕੋਇ ॥ ੧੫ ॥**

***ਅਰਥ:***

ਮੰਨਣ 'ਤੇ (ਤੂੰ) ਮੁਕਤੀ ਦਾ ਦਰ ਪ੍ਰਾਪਤ ਕਰਦਾ ਹੈਂ। ਮੰਨਣ ਤੇ (ਤੇਰੇ) ਪਰਵਾਰ ਦਾ ਸਾਧਾਰ ਬੱਝਦਾ ਹੈ। ਮੰਨਣ 'ਤੇ (ਤੂੰ ਸਿੱਖ) ਤਰਦਾ ਹੈਂ ਅਤੇ ਗੁਰਸਿੱਖਾਂ ਨੂੰ ਤਾਰਦਾ ਹੈਂ। ਹੇ ਨਾਨਕ! ਮੰਨਣ 'ਤੇ (ਤੂੰ) ਭਿਖਿਅ (ਖ਼ੈਰ) ਲਈ ਭਰਮਦਾ ਨਹੀਂ (ਹੱਥ ਨਹੀਂ ਅੱਡਦਾ)। (ਪਰ) ਨਿਰੰਜਣ ਦਾ ਨਾਮ ਇਹੋ ਜਿਹਾ ਹੈ ਕਿ ਮਨ ਵਿਚ ਮੰਨਕੇ ਹੀ ਕੋਈ ਜਾਣ ਸਕਦਾ ਹੈ। ੧੫।

***ਪਦ ਵਿਚਾਰ:***

**ਮੋਖੁ ਦੁਆਰੁ** – ਦੇਖੋ ਪਉ. ੪ ਪੰਕ. ੬; ਦੁਆਰੁ ਦਾ ਅਰਥ ਹੈ ਅੰਦਰ ਜਾਣ ਦਾ ਦਰਵਾਜ਼ਾ, ਸਮੁੱਚਾ ਅਰਥ: ਮੁਕਤੀ ਦਾ ਦਰ/ਰਾਹ ਜਾਂ ਵਾਹਿਗੁਰੂ ਦਾ ਦਰਬਾਰ, ਦਰਗਾਹ। **ਪਾਵਹਿ** – (ਤੂੰ) ਪਾਉਂਦਾ ਹੈਂ, ਜਾਂ (ਉਹ) ਪਾਉਂਦੇ ਹਨ; ਪਾਵਹਿ – ਮੱਧਮ ਪੁਰਖ ਇਕ ਵਚਨ ਵਰਤਮਾਨ ਜਾਂ ਅੱਨ ਪੁਰਖ ਬਹੁ ਵਚਨ ਵਰਤਮਾਨ ਕਾਲ ਦਾ ਰੂਪ ਹੈ, ਏਥੇ ਲਾਗੂ ਅਰਥ ਮੱਧਮ ਪੁਰਖ ਵਾਲਾ ਹੈ। **ਪਰਵਾਰੈ** – ਪਰਵਾਰ ਦਾ। **ਸਾਧਾਰੁ** = (ਸ + ਆਧਾਰ) – ਬੂਟੇ ਦੇ ਦੁਆਲੇ ਪਾਣੀ ਪੌਣ ਲਈ ਆਲ ਬਾਲ ਭਾਵ ਆਸਰਾ, ਅਸਰਾ। **ਗੁਰੁਸਿਖ** – ਗੁਰੂ ਦੇ ਸਿੱਖ ਨੂੰ ਤੇ ਗੁਰੂ ਦੇ ਸਿੱਖ(ਾਂ) ਨੂੰ; ਸਮਸਤ ਪਦ 'ਗੁਰੁਸਿੱਖ' ਸੰਬੰਧਕੀ ਰੂਪ ਹੈ; ਇਹ ਸਮਸਤ ਪਦ ਹੀ ਸਹੀ ਹੈ। **ਤਰੇ** – (ਤੂੰ) ਤਰਦਾ ਹੈਂ, ਪਾਰ ਲੰਘਦਾ ਹੈਂ। **ਤਾਰੈ** – (ਤੂੰ) ਤਾਰਦਾ ਹੈਂ, ਪਾਰ ਲੰਘਾਉਂਦਾ ਹੈਂ। **ਭਵਹਿ** – (ਤੂੰ) ਭ੍ਰਮਦਾ, ਘੁੰਮਦਾ, ਮੰਗਦਾ ਫਿਰਦਾ। **ਭਿਖ** – ਭਿਖਿਆ, ਖ਼ੈਰ(ਾਤ)।

***ਕ੍ਰਿਆ ਵਿਚਾਰ:***

ਪਹਿਲੀ, ਤੀਜੀ ਤੇ ਚੌਥੀ ਤਿੰਨ ਪੰਕਤੀਆਂ ਵਿਚ ਕ੍ਰਿਆ ਕਾਲ ਮੱਧਮ ਪੁਰਖ ਇਕ ਵਚਨ ਹੈ। ਦੂਜੀ ਪੰਕਤੀ ਵਿਚ ਕ੍ਰਿਆ ਲੋਪ ਹੈ। ਸੋ ਪੰਕ. ੧, ੨ ਤੇ ੪ ਵਿਚ ਕਾਲ ਮੱਧਮ ਪੁਰਖ ਇਕ ਵਚਨ ਲਿਆ ਗਿਆ ਹੈ। ਸਿੱਖ ਪਦ ਔਂਕੜ ਤੋਂ ਸਖਣਾ ਹੈ ਸੋ ਇਹ ਬਹੁ ਵਚਨ ਹੈ ਤੇ ਗੁਰੂ ਨਾਲ ਮਿਲ ਕੇ ਜੁੜਤ ਰੂਪ ਗੁਰੁਸਿੱਖ ਹੈ, ਨਾਲੇ ਇਹ ਬਹੁ ਵਚਨ ਸੰਬੰਧਕੀ ਰੂਪ ਹੈ। ਅਰਥ ਕਰਨ ਵਿਚ ਇਹ ਜੁੜਤ ਪਦ ਇਕ ਬਾਰ ਹੀ ਵਰਤਣਾ ਠੀਕ ਹੈ। ਗੁਰੁਸਿੱਖ ਪਦ ਸੰਕੇਤ ਕਰਦਾ ਹੈ ਕਿ ਇਸ ਦਾ ਪ੍ਰਯੋਗ 'ਤਰੇ' ਅਕਰਮਕ ਤੇ 'ਤਾਰੇ' ਸਕਰਮਕ ਧਾਤੂਆਂ ਨਾਲ ਹੈ। ਤੀਜੀ ਪੰਕਤੀ ਦੇ ਅਰਥ ਵਿਚ ਕੋਸ਼ਠਾਂ ਵਿਚ 'ਤੂੰ ਸਿੱਖ' ਦਾ ਪ੍ਰਯੋਗ ਸਿੱਖ ਦੇ ਆਪੇ ਵੱਲ ਸੰਕੇਤ ਹੈ।

***ਵਿਚਾਰ:***

ਨਿਰੰਜਨ ਵਿਚ ਵਿਸ਼ਵਾਸ/ਪਰਤੀਤੀ ਦਾ ਭਾਵ ਹੈ। ਨਾਮ ਵਿਚ ਪਤੀਜਣ ਨਾਲ ਵਹਿਮਾਂ ਅਤੇ ਭਰਮਾਂ ਤੋਂ ਛੁੱਟੀ ਮਿਲ ਜਾਂਦੀ ਹੈ। ਮਾਨਸਿਕ ਤੇ ਆਤਮਿਕ ਮੁਕਤੀ ਦਾ ਰਾਹ ਖੁਲ੍ਹ ਜਾਂਦਾ ਹੈ। ਇਸ ਪਉੜੀ ਵਿਚ ਕ੍ਰਿਆ ਦਾ ਪਰਯੋਜਨ ਬਚਿੱਤਰ ਹੈ ਜਿਵੇਂ ਉੱਤੇ ਕ੍ਰਿਆ ਵਿਚਾਰ ਵਿਚ ਦਰਸਾਇਆ ਹੈ।

ਇਨਸਾਨ ਦਾ ਇਕ ਨਿੱਜੀ ਧਰਮ ਹੈ ਜੋ ਮੌਲਕ ਹੈ ਤੇ ਜਿਸ ਦੇ ਆਧਾਰ 'ਤੇ ਹਰ ਪ੍ਰਾਣੀ ਆਪਣਾ ਜੀਵਨ ਨਿਭਾਉਂਦਾ ਹੈ। ਇਹ ਧਰਮ ਵੀ ਹੁਕਮ ਅਨੁਸਾਰ ਹੈ ਕੇਵਲ ਉਦੇਸ਼ ਪੂਰਵਕ ਨਹੀਂ ਹੈ। ਚੰਗਾ ਮਾੜਾ ਸਭ ਕੁਝ ਚਲਦਾ ਹੈ। ਦੂਜੇ ਪਾਸੇ ਨੇਮਬੱਧ ਧਰਮ ਤੇ ਉਪਧਰਮ ਆਦਿ ਹਨ ਜੋ ਮਰਯਾਦਾ, ਪਰੰਪਰਾ ਤੇ ਸੰਪਰਦਾ ਵਿਚ ਬੱਝੇ ਹੋਏ ਹਨ ਅਤੇ ਇਹ ਕਬੀਲਿਆਂ, ਮੁਲਕਾਂ, ਨਸਲਾਂ ਤੇ ਕੌਮਾਂ ਵਾਂਗ ਵਿਵਾਦ ਗ੍ਰਸਤ ਹਨ। ਭਗਤ ਪਰਨਾਲੀ ਦੀ ਸੱਭ ਤੋਂ ਵੱਡੀ ਦੇਣ ਸੱਚ ਧਰਮ ਹੈ ਜੋ ਆਦਮੀ ਦੇ ਖੜੇ ਕੀਤੇ ਭੇਤਾਂ ਤੋਂ ਉੱਤੇ ਉਠਕੇ ਇਨਸਾਫ਼ ਤੇ ਸ਼ਾਂਤੀ ਦਾ ਉਦੇਸ਼ ਦਿੰਦਾ ਹੈ। ਇਹ ਹੈ ਧਰਮ ਦਾ ਅਰਥ ਤੇ ਧਰਮਖੰਡ ਦਾ ਕਾਰਜ ਕ੍ਰਮ। ਧਰਮ ਨਾਲ ਜਾਣ ਪਹਿਚਾਣ ਦੀ ਸ਼ੁਰੂਆਤ ਹੈ।

***ਵਿਸ਼ੇਸ਼ ਵਿਚਾਰ:***

ਕਹਿ ਆਏ ਹਾਂ ਕਿ ਪਹਿਲੀਆਂ ੭ ਪਉੜੀਆਂ ਧਰਮਖੰਡ ਨੂੰ ਵਰਨਣ ਕਰਦੀਆਂ ਹਨ। ਜੋ ਅਸੀਂ ਧਰਮਖੰਡ ਵਿਚ ਸਿਖਦੇ ਹਾਂ ਉਹ ਸਵਾਧਰਮ ਨਾਲ ਮਿਲ ਜਾਂਦਾ ਹੈ। ੮-੧੫ ਪਉੜੀਆਂ ਬਾਕੀ ਤਿੰਨ ਖੰਡਾਂ - ਗਿਆਨਖੰਡ, ਸਰਮਖੰਡ ਤੇ ਕਰਮਖੰਡ - ਦੀ ਸਮੁੱਚੀ ਸਿੱਖਿਆ ਦੀ ਵਿਧੀ ਦੱਸਦੀਆਂ ਹਨ; ਸੱਚੇ ਧਰਮ ਦੇ ਕਾਰਜ ਕ੍ਰਮ ਨੂੰ, ਗਿਆਨ ਪ੍ਰਾਪਤ ਕਰਨ ਦਾ ਢੰਗ ਤੇ ਇਸ ਗਿਆਨ ਦਾ ਮਹਾਤਮ ਦਸਕੇ ਪੂਰਾ ਕਰਦੀਆਂ ਹਨ ਅਤੇ ਗਿਆਨ ਦੇ ਕਾਰਜ ਕ੍ਰਮ ਵਿਚ ਪਰਵੇਸ਼ ਕਰਾਉਂਦੀਆਂ ਹਨ। ਏਥੇ ਵਿਸੇਸ਼ ਗਿਆਨ ਦੀ ਚਰਚਾ ਨਹੀਂ; ਉਹ ਪਉੜੀ ੧੬ ਤੋਂ ਅਰੰਭ ਹੋਵੇਗੀ। ਦੂਸਰੀ ਲਾਵ ਵੀ ਗਿਆਨ ਪ੍ਰਾਪਤੀ ਦੀ ਪੱਧਰ ਦਾ ਜ਼ਿਕਰ ਕਰਦੀ ਹੈ। ਇਹ ਚੇਤੇ ਰੱਖਣਾ ਜ਼ਰੂਰੀ ਹੈ। ਦੂਜੀ ਲਾਵ ਤੇ ਗਿਆਨਖੰਡ ਆਪਸ ਵਿਚ ਸਾਮਾਨ ਅਤੇ ਪੂਰਕ ਤੇ ਪ੍ਰਤਿਪੂਰਕ ਵੀ ਹਨ। ਫਿਰ ਗਿਆਨ ਦੇ ਬੱਲ ਬੋਤੇ ਬੁੱਧੀ ਦਾ ਵਿਕਾਸ ਸ਼ੁਰੂ ਹੁੰਦਾ ਹੈ ਜਿਸ ਨਾਲ ਸਰਮਖੰਡ ਦਾ ਕਾਰਜ ਕ੍ਰਮ ਪਉੜੀ ੨੦ ਤੋਂ ਅੱਗੇ ਅਧਿਕ ਤੀਬਰਤਾ ਨਾਲ ਉੱਜਲ ਭਉ ਤੇ ਲੱਜਾ ਪੈਦਾ ਕਰਦਾ ਹੈ। ਪਉੜੀ ੨੫ ਤੋਂ ਕਰਮਖੰਡ ਦੀ ਸ਼ੁਰੂਆਤ ਹੈ। ਹੇਠਾਂ ਕ੍ਰਮਵਾਰ ਅਤਿਰਿਕਤ ਵਿਚਾਰ ਹੈ। ਹੁਣ ਏਥੇ ੮-੧੧ ਪਉੜੀਆਂ ਦਾ ਦੋਬਾਰਾ ਸੰਖੇਪ ਜ਼ਿਕਰ ਤਾਂ ਕਰਨਾ ਹੈ ਕਿਉਂ ਜੋ ਧਰਮਖੰਡ ਤੇ ਗਿਆਨਖੰਡ ਦੇ ਵਿਸ਼ੇ ਇਕੱਠੇ ਵਰਤਦੇ ਹਨ।

**ਪਉ. ੮:** ਸੁਣਿ ਸੁਣਿ = ਸੁਣਿਆ ਫਿਰ ਸੁਣਿਆ ਕਰਕੇ = ਸੁਣ ਸੁਣ ਕੇ ਯਾਨੀ ਬਹੁਤ 'ਸੁਣਿ ਸੁਣਿ' ਕਰਨ ਦੇ ਉਪਰੰਤ ਭਾਵ ਸਾਰੇ ਮੁਆਮਲਿਆਂ ਬਾਰੇ ਵਿੱਦਿਆ ਪਾ ਕੇ ਇਲਮ ਹਾਸਿਲ ਕਰ ਲੈਂਦੇ ਹਾਂ।

**ਪਉ. ੯:** ਇਸ ਸੰਸਾਰ ਦੀਆਂ ਉੱਘੀਆਂ ਤੇ ਮਹਾਨ ਵਿਅਕਤੀਆਂ, ਧਰਤੀ ਦੇ ਭਿੰਨ-ਭਿੰਨ ਵਿਸ਼ਿਆਂ ਅਤੇ ਮੌਤ ਤੇ ਕਾਲ ਬਾਰੇ ਵਿੱਦਿਆ ਮਿਲ ਜਾਂਦੀ ਹੈ।

**ਪਉ. ੧੦:** ਤ੍ਰੀਮੂਰਤੀ, ਮੰਤ੍ਰੀਆਂ, ਯੋਗ ਤੇ ਸਰੀਰ ਦੇ ਮਰਮਾਂ ਅਤੇ ਸਾਰੇ ਸ਼ਾਸਤਰਾਂ ਬਾਰੇ ਗਿਆਤ ਕਰਨੀ ਦੱਸੀ ਹੈ।

**ਪਉ. ੧੧:** ਆਪਣੇ ਆਤਮਿਕ ਜੀਵਨ ਦੇ ਸੁਧਾਰ ਦਾ ਰਾਹ, ਪੜ੍ਹਾਈ ਜਿਹਾ ਗਿਆਨ ਪ੍ਰਾਪਤੀ ਦਾ ਮਾਨ ਅਤੇ ਸਹਿਜ ਧਿਆਨ ਦਾ ਫਲ ਮਿਲ ਜਾਂਦਾ ਹੈ। ਭਗਤ/ਪੰਚ ਅੰਦਰੂਨੀ ਆਨੰਦ, ਸਮਾਜੀ ਮੁਹਤਬਰਾਂ ਵਾਲੀਆਂ ਪਦਵੀਆਂ ਪਾ ਲੈਂਦੇ ਹਨ। ਨਾਲੇ ਅਗਿਆਨੀ ਗਿਆਨ ਮਾਰਗ ਪੈ ਜਾਂਦੇ ਹਨ। ਗੱਲ ਕੀ ਅਪਹੁੰਚ ਪਹੁੰਚ ਵਿਚ ਬਦਲ ਜਾਂਦੀ ਹੈ। ਇਸ ਪਉੜੀ ਵਿਚ ਪ੍ਰਾਣੀ ਨੂੰ ਸਰਮਖੰਡ ਨਾਲ ਵੀ ਪਰੀਚੇ ਕਰਾ ਦਿੱਤਾ ਹੈ; ਏਥੇ ਸਰਮਖੰਡ ਦਾ ਵਿਸ਼ੇਸ਼ ਵਿਸ਼ਾ ਨਹੀਂ ਹੈ।

ਏਸੇ ਪ੍ਰਕਾਰ ਸੁਣਿ ਸੁਣਿ ਕੇ ਗਿਆਨ ਵਿਚ ਪਰਵੇਸ਼ਿਕਾ ਤੋਂ ਪਰੇ ਮੰਨਣ ਦੀ ਕ੍ਰਿਆ ਤੋਂ ਉਪਰੰਤ:

**ਪਉ. ੧੨:** ਮੰਨੇ ਪਰਮੰਨੇ ਹੋਏ (ਪਰਮਾਤਮਾ) ਦੀ ਗਤਿ ਜਾਨਣਾ ਅਸੰਭਵ ਹੈ। ਨਾ ਸ਼ਾਸਤਰਾਂ ਤੇ ਨਾ ਸਮਾਗਮਾਂ ਰਾਹੀਂ ਕਾਮਯਾਬੀ ਹੈ।

**ਪਉ. ੧੩:** ਸ਼੍ਰੁਤਿ, ਸੁਣਿ ਸੁਣਿ ਕੇ ਪ੍ਰਾਪਤ ਕੀਤੇ ਹੋਏ ਤੱਥ ਤੇ ਗਿਆਨ ਦਾ ਸਮੂਹ ਮਨ ਦੀ ਸੋਚ ਸ਼ਕਤੀ ਜਾਂ ਵਿਵੇਚਨਾ ਹੋ ਜਾਂਦੇ ਹਨ ਤੇ ਸਗਲ ਭਵਣ ਦੀ ਖ਼ਬਰ-ਸਾਰ

ਗਿਆਨ ਵਿਸ਼ੇਸ਼ ਦਾ ਰੂਪ ਧਾਰਨ ਕਰ ਜਾਂਦੀ ਹੈ। ਬੋਲਵਿਗਾੜ ਤੋਂ ਬਚਾਅ ਤੇ ਕਾਲਦੇਵ ਤੋਂ ਛੁੱਟੀ ਹੋ ਜਾਂਦੀ ਹੈ।

**ਪਉ. ੧੪:** ਸਿੱਧਾ ਬੇਰੁਕਾਵਟ ਰਾਹ, ਖੁੱਲ੍ਹੀ ਇੱਜ਼ਤ ਦਾ ਮਾਣ, ਗੌਣ ਪੰਥਾਂ ਤੋਂ ਰਹਿਤ, ਤੇ ਹੁਕਮੀ ਧਰਮ ਨਾਲ ਜੋੜ ਹੁੰਦਾ ਹੈ।

**ਪਉ. ੧੫:** ਮੰਨੈ ਮੁਕਤੀ ਦਾ ਦਰ, ਸਰਵ ਪਰਵਾਰ ਦਾ ਆਸਰਾ, ਗੁਰੁਸਿੱਖਾਂ ਦਾ ਤਰਣ ਤਾਰਣ ਅਤੇ ਭਿਖਿਆ ਤੋਂ ਰਹਾਉ ਸੰਭਵ ਹੋ ਜਾਂਦੇ ਹਨ। ਮੁਕਤੀ ਦਾ ਰਾਹ ਹੋਣਹਾਰਾਂ ਨੂੰ ਨਜ਼ਰ ਆਉਣ ਲਗ ਪੈਂਦਾ ਹੈ ਜੋ ਸੰਗਤਾਂ ਵਿਚੋਂ ਪੰਚ ਹਨ ਉਹ ਗਿਆਨ ਖੰਡ ਲਈ ਚੁਣੇ ਗਏ ਹਨ।

ਇਕ ਹੋਰ ਗੱਲ ਧਿਆਨ ਵਿਚ ਰਖਣੀ ਚਾਹੀਦੀ ਹੈ। ਹਾਲੇ ਤਕ ਧਰਮਖੰਡ ਤਾਂ ਠੀਕ ਹੈ ਪਰ ਗਿਆਨ ਦਾ ਚਰਚਾ ਸ਼ੁਰੂ ਹੀ ਹੋਇਆ ਹੈ। ਇਸ ਕਰਕੇ ਹੀ ਇਹ ਕਿਹਾ ਸੀ ਕਿ ੮-੧੫ ਪਉੜੀਆ ਗਿਆਨਖੰਡ ਦੀ ਪਰਵੇਸ਼ਿਕਾ ਹੈ। ਸਰਮਖੰਡ ਤੇ ਕਰਮਖੰਡ ਦੀ ਵਿਧੀ ਨੂੰ ਵੀ ਛੋਹਿਆ ਗਿਆ ਹੈ।

## ਪੰਜਵਾਂ ਅਧਿਆਇ

# ਪਉੜੀ ੧੬-੨੦

## ਪਉੜੀ ੧੬

[੧]ਪੰਚ ਪਰਵਾਣ ਪੰਚ ਪਰਧਾਨੁ ॥
[੨]ਪੰਚੇ ਪਾਵਹਿ ਦਰਗਹਿ ਮਾਨੁ ॥
[੩]ਪੰਚੇ ਸੋਹਹਿ ਦਰਿ ਰਾਜਾਨੁ ॥
[੪]ਪੰਚਾ ਕਾ ਗੁਰੁ ਏਕੁ ਧਿਆਨੁ ॥
[੫]ਜੇ ਕੋ ਕਹੈ ਕਰੈ ਵੀਚਾਰੁ ॥
[੬]ਕਰਤੇ ਕੈ ਕਰਣੈ ਨਾਹੀ ਸੁਮਾਰੁ ॥
[੭]ਧੌਲੁ ਧਰਮੁ ਦਇਆ ਕਾ ਪੂਤੁ ॥
[੮]ਸੰਤੋਖੁ ਥਾਪਿ ਰਖਿਆ ਜਿਨਿ ਸੂਤਿ ॥
[੯]ਜੇ ਕੋ ਬੁਝੈ ਹੋਵੈ ਸਚਿਆਰੁ ॥
[੧੦]ਧਵਲੈ ਉਪਰਿ ਕੇਤਾ ਭਾਰੁ ॥
[੧੧]ਧਰਤੀ ਹੋਰੁ ਪਰੈ ਹੋਰੁ ਹੋਰੁ ॥
[੧੨]ਤਿਸ ਤੇ ਭਾਰੁ ਤਲੈ ਕਵਣੁ ਜੋਰੁ ॥
[੧੩]ਜੀਅ ਜਾਤਿ ਰੰਗਾ ਕੇ ਨਾਵ ॥
[੧੪]ਸਭਨਾ ਲਿਖਿਆ ਵੁੜੀ ਕਲਾਮ ॥
[੧੫]ਏਹੁ ਲੇਖਾ ਲਿਖਿ ਜਾਣੈ ਕੋਇ ॥
[੧੬]ਲੇਖਾ ਲਿਖਿਆ ਕੇਤਾ ਹੋਇ ॥
[੧੭]ਕੇਤਾ ਤਾਣੁ ਸੁਆਲਿਹੁ ਰੂਪੁ ॥
[੧੮]ਕੇਤੀ ਦਾਤਿ ਜਾਣੈ ਕੌਣੁ ਕੂਤੁ ॥
[੧੯]ਕੀਤਾ ਪਸਾਉ ਏਕੋ ਕਵਾਉ ॥
[੨੦]ਤਿਸ ਤੇ ਹੋਏ ਲਖ ਦਰੀਆਉ ॥

[21]ਕੁਦਰਤਿ ਕਵਣ ਕਹਾ ਵੀਚਾਰੁ ॥
[22]ਵਾਰਿਆ ਨ ਜਾਵਾ ਏਕ ਵਾਰ ॥
[23]ਜੋ ਤੁਧੁ ਭਾਵੈ ਸਾਈ ਭਲੀ ਕਾਰ ॥
[24]ਤੂ ਸਦਾ ਸਲਾਮਤਿ ਨਿਰੰਕਾਰ ॥ ੧੬ ॥

*ਅਰਥ:*

ਹੋਣਹਾਰ ਸਵੀਕਾਰ ਤੇ ਚੌਧਰੀ ਜਨ (ਧਰਮਖੰਡੀ ਰਤਨ) ਪੰਚ ਹਨ। (ਇਹ) ਸਵੀਕਾਰ ਪੰਚ ਦਰਗਾਹ ਦਾ ਆਦਰ ਪਾਉਂਦੇ ਹਨ। ਪੰਚ ਸ਼ਾਹੀ (ੴ ਦੇ) ਦਰਬਾਰ ਦੀ ਸ਼ਾਨ ਹਨ। (ਇਨ੍ਹਾਂ) ਪੰਚਾਂ ਦਾ ਧਿਆਨ ੴ ਵਿਚ ਹੈ। (ਇਨ੍ਹਾਂ 'ਚੋਂ) ਜੇ ਕੋਈ ਸ੍ਰਿਸ਼ਟੀ (ਕਾਦਰ/ਕੁਦਰਤ) ਬਾਰੇ ਕਹਿੰਦਾ ਕਹੌਂਦਾ ਹੈ ਤਾਂ ਵਿਚਾਰ ਕਰੇ ਕਿ ਕਰਤਾ ਦੇ ਕਰਣਿਆਂ ਦਾ ਲੇਖਾ ਨਹੀਂ ਹੈ। ਸੁਣੋ:

ਧੌਲ ਧਰਮ ਤਾਂ ਉਸ ਦੀ ਦਇਆ ਦਾ ਪੁੱਤਰ ਹੈ। ਇਹ ਸਥਿਰਤਾ/ਸੰਤੋਖ ਤਾਂ (ਸਥਾਈ ਨੀਯਮ ਅਨੁਸਾਰ ਰਜ਼ਾਈ ਹੁਕਮ ਰੂਪੀ) ਸੂਤਰ ਵਿਚ ਪਰੋਈ ਹੋਈ ਹੈ। ਜੋ ਕੋਈ ਇਸ ਗੱਲ ਨੂੰ ਬੁਝ ਲੈਂਦਾ ਹੈ ਉਹ ਵਾਹਿਗੁਰੂ ਦਾ ਹੁਕਮ ਸਮਝ ਲੈਂਦਾ ਹੈ। ਦਸੋ: ਇਸ ਧਵਲੇ ਉੱਪਰ ਕਿੰਨਾ ਕੁ ਭਾਰ ਹੈ ? ਧਰਤੀ ਤੋਂ ਪਰੇ ਹੋਰ (ਧਵਲ), ਇਸ (ਧਵਲ) ਤੋਂ ਪਰੇ ਹੋਰ ਤੇ ਇਸ ਤੋਂ ਪਰੇ ਹੋਰ (ਧਵਲ) ਹਨ। ਫਿਰ ਉਸ (ਆਖ਼ਰੀ ਬਲਦ) ਉੱਤੇ ਕਿੰਨਾ ਕੁ ਭਾਰ ਹੈ ! ਉਸ ਦੇ ਥੱਲੇ ਕਿਹੜੇ ਸਥਲ ਦਾ ਜੋੜ (ਆਸਰਾ) ਹੈ ?

ਜੀਵ ਤੇ ਉਹਨਾਂ ਦੀ ਜਾਤਿ ਸਭ ਕੁਦਰਤ ਦੀਆਂ ਵੰਨਗੀਆਂ ਦੇ ਨਾਂ ਹਨ। ਇਹ ਸਭਨਾਂ ਦੀ ਵਗਦੀ ਕਲਮ/ਕਲਾਮ ਦੁਆਰਾ ਲਿਖਿਆ ਗਿਆ ਹੈ। ਇਹ ਲੇਖਾ ਕੋਈ ਲਿਖਕੇ ਜਾਣ ਸਕਦਾ ਹੈ ? (ਨਾਲੇ) ਇਸ ਲੇਖੇ ਦਾ ਹਿਸਾਬ ਕਿਤਾਬ ਕਿੰਨਾ ਕੁ ਹੈ ? ਉਸਦਾ ਕਿੰਨਾ ਤਾਣ (ਵਿਸ਼ਵ ਵਿਸਤਾਰ) ਹੈ ? ਤੇ ਕਿੰਨੀ ਉਸ ਦੀ ਸਰੂਪੀ ਸੁੰਦਰਤਾ ਹੈ ? ਫੇਰ ਕਿੰਨੀ ਬਖਸ਼ਿਸ਼ ਹੈ ? ਤੇ (ਹੈ) ਕੋਈ (ਜੋ) ਜਾਣਦਾ ਹੈ ਕਿ ਸ੍ਰਿਸ਼ਟੀ (ਵਿਸ਼ਵ ਤੇ ਖ਼ਲਕਤ) ਦਾ ਕੀ ਅੰਦਾਜ਼ਾ (ਗਿਣਤੀ) ਹੈ ?

ਇਹ ਸੰਸਾਰੀ ਪਸਾਰਾ – ਨਹੀਂ ਵਿਸ਼ਵੀ ਪਰਪੰਚ – ਇਕ ਵਚਨ ਦੁਆਰਾ ਹੋਇਆ ਤੇ ਉਸ ਤੋਂ ਲੱਖਾਂ (ਭਿੰਨਤਾ/ਵੰਨਤਾ ਦੀਆਂ ਵਿਕਾਸ ਰੂਪੀ) ਸੰਭਾਵਨਾਵਾਂ ਸਰੂਪ ਵਿਚ ਆਈਆਂ। ਕੌਣ ਕੁਦਰਤਿ (ਕਾਦਰ) ਹੈ ਤੇ ਕੀ ਉਸ ਦੀ ਵਿਚਾਰ (ਨਿਰਣਾ) ਹੈ ? ਮੈਂ ਉਸ ਤੋਂ ਇਕ ਬਾਰ ਸਦਕੇ ਕਿਉਂ ਨਾ ਜਾਵਾਂ ? ਹੇ ਵਾਹਿਗੁਰੂ, ਜੋ ਤੈਨੂੰ ਭਾਉਂਦਾ ਹੈ ਉਹੀ ਮੰਗਲ ਕੰਮ ਹੈ। ਤੂੰ ਸਦਾ ਸਥਿਰ ਤੇ ਸ਼ਾਂਤ (ਬੇਪਰਵਾਹ) ਹੈਂ ਤੇ ਨਿਰਾਕਾਰ ਹੈਂ ।੧੬ ।

*ਪਦ ਵਿਚਾਰ:*

**ਪੰਚ** – ਕਾਬਲ, ਹੋਣਹਾਰ ਲਾਇਕ, ਪ੍ਰਤਿਭਾਸ਼ਾਲੀ, ਪ੍ਰਵੀਣ, ਮੋਹਰੀ, ਰਤਨ; ਮੂਲ ਅਰਥ ਹੈ ਪੰਜ; ਚੁਣਿਆ ਹੋਇਆ; ਜਿਨ੍ਹਾਂ ਧਰਮਖੰਡ ਪਾਸ ਕਰ ਲਿਆ ਤੇ ਪਰਵਾਣ ਪੰਚ ਹੋ ਗਏ; ਜੋ ਅਗਰਣੀ/ਆਗੂ ਬਨਣ ਦੇ ਯੋਗ ਤੇ ਆਗੂ ਹਨ। **ਪਰਵਾਣ** – ਮੁਦਰਿਤ, ਪਰਵਾਣਿਤ, ਮਨਜ਼ੂਰ; ਅਰਹਤ (ਬੋਧੀ ਪੰਚ); ਦੇਖੋ ਪਉ. ੩੪। 'ਪੰਚ ਪਰਵਾਣ' ਦੋਵੇਂ ਪਦ ਬਹੁ ਵਚਨ ਹਨ; ਇਨ੍ਹਾਂ ਦੀ ਨਿਖੇੜ ਉਚਿਤ ਹੈ, ਪਰ ਇਹ ਜੁੜਤ ਪਦ ਵੀ ਦਰੁਸਤ

ਹੈ। **ਪੰਚ ਪਰਧਾਨੁ** – ਪਰਧਾਨ ਪੰਚ ਹੈ, ਪੰਚ ਜੋ ਪਰਧਾਨ ਬਣ ਗਏ ਹਨ; ਜੇ ਇਸ ਸਮਸਤ ਪਦ ਦਾ ਅਰਥ ਪਰਧਾਨ ਪੰਚ ਕਰੀਏ ਤਾਂ ਵਾਹਿਗੁਰੂ ਦਾ ਸੰਕੇਤ ਹੋ ਸਕਦਾ ਹੈ; ਪਰੰਤੂ 'ਪੰਚ ਪਰਧਾਨੁ' ਵਾਕਅੰਸ਼ ਦੇ ਦੋ ਪਦਾਂ ਵਿਚੋਂ ਪਹਿਲਾ ਪਦ ਸੁਭਾਵਿਕ ਔਂਕੜ ਤੋਂ ਬਿਨਾਂ ਹੈ ਸੋ ਇਹ ਸੰਬੰਧਕੀ ਹੈ; ਦੂਸਰਾ ਔਂਕੜ ਸਹਿਤ ਇਕ ਵਚਨ ਹੈ; ਨੱਖੇੜੇ ਹੋਇਆਂ ਦੇ ਅਰਥ ਸੰਗਤ ਨਹੀਂ ਪਰ ਜੁੜਤ ਪਦ ਦੇ ਅਰਥ 'ਪਰਧਾਨ ਪੰਚ ਜਾਂ ਸਰਪੰਚ ਠੀਕ ਲਗਦੇ ਹਨ; ਦੇਖੋ ਵਿਸ਼ੇਸ਼ ਵਿਚਾਰ। **ਦਰਗਾਹ** ਫ਼.– ਪਰਵੇਸ਼ ਦਾ ਦਰਵਾਜ਼ਾ, ਦਰਬਾਰ, ਸਤਿਸੰਗ, ਸੰਤਸਭਾ। **ਦਰਗਹਿ** – ਦਰਗਾਹ ਵਿਚ, ਸੰਤਸਭਾ ਨਾਲ ਮਿਲਕੇ, ਸਾਧਸਭਾ ਅੰਦਰ; ਚੇਤੇ ਰਖਣਾ ਕਿ ਮੁਸਲਮਾਨ ਪੀਰ ਫ਼ਕੀਰ ਦੀ ਰਿਹਾਇਸ਼ ਜਾਂ ਖ਼ਾਨਕ਼ਾਹ ਨੂੰ ਦਰਗਾਹ ਆਖਦੇ ਹਨ; ਸਾਡੀ ਦਰਗਾਹ ਹੋਈ ਗੁਰਦਵਾਰਾ ਤੇ ਸਤਸੰਗ; ਕੀ ਦਰਗਾਹ ਇਹ ਜਹਾਨ ਨਹੀਂ ਜਾਂ ਸਗਲ ਵਿਸ਼ਵ ਨਹੀਂ ? ਕੀ ਇਹ ਪਰਮਾਤਮਾ ਤੇ ਉਸ ਦੀ ਜੀਅਜੁਗਤਿ ਦੇ ਰਹਿਣ ਦੀ ਜਗਾ ਨਹੀਂ ? **ਦਰਗਹਿ ਮਾਨੁ** – 'ਦਰਗਾਹ ਵਿਚ/ਦਾ ਮਾਨ' ਕਿਉਂ ਜੋ 'ਦਰਗਾਹ ਵਿਚ' ਤੋਂ ਏਦਾਂ ਲਗਦਾ ਹੈ ਕਿ ਕਿਤੇ ਨ ਕਿਤੇ ਵਿਸ਼ਵ ਵਿਚ ਦਰਗਾਹ ਹੈ ਅਤੇ ਉਸ ਵਿਚ ਪ੍ਰਾਪਤ ਹੋਕੇ ਮਾਨ ਮਿਲਦਾ ਹੈ; ਬਾਣੀ ਇਸ ਕਲਪਣਾ ਨੂੰ ਮਨਜ਼ੂਰ ਨਹੀਂ ਕਰਦੀ; ਇਹ ਅਨੁਭੂਤੀ ਦਾ ਦਰ ਹੈ ਜਿਸ ਨੂੰ ਅਸੀਂ ਵਿਸ਼ਵ ਦਾ ਦਰਬਾਰ ਸਮਝਣ ਲਗ ਜਾਂਦੇ ਹਾਂ। **ਦਰਿ-ਰਾਜਾਨੁ** – ਰਾਜੱਨਯ = ਸ਼ਾਹੀ, ਇਕ ਵਚਨ ਤੇ ਰਾਜੱਨਯਾਨ= ਸ਼ਾਹੀ, ਬਹੁ ਵਚਨ ਹੈ; ਦਰਿ ਰਾਜਾਨੁ ਤੋਂ ਸਮਸਤ ਪਦ 'ਦਰਿਰਾਜਾਨੁ' ਉਚਿਤ ਇਕ ਵਚਨ ਪਦ ਬਣ ਗਿਆ ਹੈ ਜਿਸ ਦਾ ਅਰਥ ਹੈ ਰਾਜਕਿਆਂ ਦਾ ਦਰਬਾਰ ਜਾਂ ਹੋਰ ਵੀ ਚੰਗਾ ਸ਼ਾਹੀ ਦਰਬਾਰ। **ਗੁਰੁ ਏਕ ਧਿਆਨੁ** – ਇਕ ਗੁਰੂ (ਵਾਹਿਗੁਰੂ) ਵਿਚ ਧਿਆਨ ਹੈ। **ਧੌਲੁ** – ਮਿਥਿਹਾਸਿਕ ਬਲਦ ਜਿਸ ਨੇ ਧਰਤੀ ਸਿੰਗਾਂ 'ਤੇ ਸੰਭਾਲੀ ਹੋਈ ਹੈ। **ਧਰਮੁ** – ਗੁਣ, ਨੇਮ, ਹੁਕਮ ਦਾ ਮਾਰਗ, ਸਵਾਭਾਵ ਜਾਂ ਸਵਾਪ੍ਰਾਕ੍ਰਿਤਿ, ਟੇਕ, ਜੋ ਧਰਿਆ ਹੋਇਆ ਹੈ। **ਦਇਆ ਕਾ ਪੂਤ** – ਦਇਆ ਦੀ ਉਪਜ, ਦੈਵੀ ਦਇਆ ਜਨਕ। **ਧੌਲ ਧਰਮ**– ਧਰਮ ਹੀ ਧੌਲ ਹੈ, ਧਰਤੀ ਦਾ ਧਰਮ ਰੂਪੀ ਧੌਲ ਅਰਥਾਤ ਸੰਤੋਖ ਹੈ, ਇਹ ਮਿਥਿਹਾਸਿਕ ਅਡੰਬਰ ਕੀ ਹੈ ? ਧੌਲ ਧਰਮ ਦਾ ਤੱਤ ਕੀ ਹੈ ? ਧੌਲ ਨੂੰ ਜੋ ਮੰਨਣਾ ਹੈ ਉਸ ਦੀ ਅਸਲੀਅਤ ਕੀ ਹੈ ? **ਦਇਆ ਕਾ ਪੂਤੁ** – ਇਹ ਧਰਮ ਦਇਆ ਦੀ ਉਪਜ/ ਪੈਦਾਵਾਰ ਹੈ। ਇਹ ਉਸ ਦੀ ਬਖ਼ਸ਼ਿਸ਼ ਹੈ। **ਸੰਤੋਖੁ** – ਸਥਿਰਤਾ, ਅਡੋਲਤਾ, ਦੇਖੋ ਪਉ. ੧੦-੧ ਜਿੱਥੇ ਸੰਤੋਖ ਅਡੋਲ ਸਥਿਤੀ ਦਾ ਪਰਤੀਕ ਹੈ। **ਸੂਤਿ** – ਡੋਰੀ ਵਿਚ, ਸੂਤਰ ਵਿਚ, ਧਾਗੇ ਵਿਚ। **ਸਚਿਆਰੁ** – ਸਚਿਆਰਾ, ਸੱਚਾ। **ਧਰਤੀ** – ਜਿਹੜੀ ਫੜ/ ਧਰ ਕੇ ਰਖਦੀ ਹੈ ਭਾਵ ਸੰਭਾਲਦੀ ਹੈ, ਜ਼ਮੀਨ, ਪ੍ਰਿਥਵੀ। **ਹੋਰੁ ਪਰੇ ਹੋਰੁ ਹੋਰ** – ਹੋਰੁ ਪੁਲਿੰਗ ਹੈ ਸੋ ਧਵਲੇ ਲਈ ਵਰਤਿਆ ਗਿਆ ਹੈ ਅਤੇ ਅਰਥ ਹੈ 'ਪਰੇ ਹੋਰ ਬਲਦ ਤੇ ਫਿਰ ਹੋਰ ਹੋਰ ਬਲਦ; ਅਨੇਕ ਧਰਤੀਆਂ ਕਲਪਿਤ ਨਹੀਂ ਹਨ। **ਜੋਰ** – ਜੋੜ, ਮੇਲ, ਸਹਾਰਾ, ਧਰਨ, ਟੇਕ, **ਲੀਵਰ** ਤੇ **ਫੁਲਕਰੁਮ (lever and fulcrum)** ਦੀ ਗੱਲ ਚਲ ਰਹੀ ਹੈ। **ਜੀਅ ਜਾਤਿ** – ਜੀਵਾਂ ਦੀ ਜਾਤਿ, ਜੀਵਾਂ ਦੀ ਭਿੰਨਤਾ। **ਰੰਗਾਂ ਕੇ ਨਾਮ** – ਕਿਸਮਾਂ ਦੇ ਨਾਂ। **ਵੁੜੀ ਕਲਾਮ** – ਲਿਖੇ ਹੋਏ ਜਾਂ ਗੱਲਬਾਤ, ਲੈਕਚਰ ਤੇ ਸਪੀਚਾਂ, ਵਗਦੀ ਬਾਣੀ, ਕਲਾਮ ਅਰਬੀ ਪਦ, ਅਰਥ ਬਾਣੀ, ਬੁਲਾਰਾ ਅਤੇ ਲਿਖਤ

ਦੋਵੇਂ ਹੋ ਸਕਦੇ ਹਨ। **ਸੁਆਲਿਹੁ ਰੂਪ** – ਦਿਲਪਸੰਦ ਸੂਰਤ, ਸੁੰਦਰਤਾ/ਖ਼ੂਬਸੂਰਤੀ, ਸੋਭਾ, ਸ਼ਾਨ-ਉ-ਸ਼ੌਕਤ, ਜਮਾਲ ਤੇ ਜਲਾਲ। **ਕੌਣ** – ਅ. ਹੋਂਦ, ਸਿਰਜਨਾ, ਸ੍ਰਿਸ਼ਟੀ, 'ਕੌਨ-ਉ-ਮਕਾਨ' ਅਰਬੀ ਦਾ ਵਾਕਅੰਸ਼ ਹੈ ਅਰਥ ਸ੍ਰਿਸ਼ਟੀ ਤੇ ਵਿਸ਼ਵ; ਸਾਰੀ ਬਾਣੀ ਵਿਚ ਕੌਣ ਸ਼ਬਦ ਸਿਰਫ਼ ਇਕ ਬਾਰ ਜਪੁ ਬਾਣੀ ਵਿਚ ਹੀ ਆਇਆ ਹੈ, ਪ੍ਰਸ਼ਨਵਾਚਕ ਸਰਵ ਨਾਮ 'ਕਉਣ' ਦਾ ਬਹੁਤ ਪ੍ਰਯੋਗ ਹੈ; ਦੇਖੋ ਵਿਸ਼ੇਸ਼ ਵਿਚਾਰ। **ਕੂਤੁ** – ਜਾਂਚਣਾ, ਅੰਦਾਜ਼ਾ ਲਾਉਣਾ; ਇਹ ਪਦ ਕੁਵਤ ਅਰਥ ਰੋਜ਼ੀ, ਖ਼ੁਰਾਕ ਯਾਨੀ ਪਾਲਣਪੋਸਣ ਦੇ ਪਦਾਰਥ, ਤਾਕਤ, ਊਰਜਾ, ਜਲਾਲ ਨਹੀਂ। **ਪਸਾਉ** – ਪਸਾਰਾ, ਤਾਣ। **ਕਵਾਉ** – ਸ਼ਬਦ, ਵਾਕ, ਵਚਨ। **ਦਰੀਆਉ** – ਦਰਿਆ = ਦਰਯਾ ਦਾ ਬਹੁ ਵਚਨ, ਇਹ ਫ਼ਾਰਸੀ ਦਾ ਪਦ ਹੈ, ਇਸ ਦਾ ਉਰਦੂ ਤੇ ਬਾਕੀ ਭਾਰਤੀ ਜ਼ੁਬਾਨਾਂ ਵਿਚ ਅਕਸਰ ਨਦੀ ਜਾਂ ਨਦ ਅਰਥ ਲਏ ਜਾਂਦੇ ਹਨ, ਪਰ ਕੋਸ਼ਾਂ ਵਿਚ ਸਮੁੰਦਰ/ਸਾਗਰ ਵੀ ਦੱਸੇ ਗਏ ਹਨ। ਫ਼ਾਰਸੀ ਕੋਸ਼ ਵਿਚ ਇਸ ਦਾ ਅਰਥ ਸਮੁੰਦਰ/ਸਾਗਰ ਦੱਸਿਆ ਹੈ ਅਤੇ ਪ੍ਰਯੋਗ ਵਿਚ ਵੀ ਸਾਗਰ ਦੇ ਅਰਥ ਹਨ, ਜਿਵੇਂ ਦਰਯਾ ਕਨਾਰ ਦਾ ਮਤਲਬ ਹੈ ਸਮੁੰਦਰ ਦਾ ਕੰਢਾ। ਪਰ ਸਮੁੰਦਰ ਤੋਂ ਤਾਂ ਰਤਨ ਤੇ ਹੋਰ ਪਦਾਰਥ ਉਪਜਦੇ ਹਨ ਇਸ ਲਈ ਇਹ ਨਿਧੀ ਜਾਂ ਨਿਧਾਨ ਵੀ ਹੈ; ਜੈਨੀ ਦਾਰਸ਼ਨਿਕ ਸਾਹਿਤ ਵਿਚ ਇਸ ਦਾ ਪ੍ਰਯੋਗ ਹੈ ਸੰਭਾਵਨਾ, ਖਮਤਾ, ਸ਼ਕਤੀਸ਼ਾਲੀਤਾ ਜਾਂ ਯੋਗਿਤਾ; ਇਸ ਲਈ 'ਹੋਏ ਲਖ ਦਰੀਆਉ' ਦਾ ਤਰਜਮਾ ਹੋਇਆ 'ਲਖਾਂ (ਵਿਕਾਸ ਦੀਆਂ) ਸੰਭਾਵਨਾਵਾਂ ਸਰੂਪ ਵਿਚ ਆਈਆਂ'। **ਕੁਦਰਤਿ**– ਕੁਦਰਤੀ, ਕੁਦਰਤ ਕਾ/ਵਾਲਾ, ਕਾਦਰ। **ਕਹਾ** – ਕਿਆ; ਇਸ ਪਦ ਦੇ ਹੋਰ ਵੀ ਅਰਥ ਹਨ ਜਿਵੇਂ: ਕਹਾਂ ਯਾਨੀ ਕਿੱਥੇ ਆਦਿ। **ਕਹਾ ਵੀਚਾਰ** – ਕੀ ਨਿਰਣਾ। **ਵਾਰਿਆ** – ਕੁਰਬਾਨ ਕੀਤਾ, ਸਦਕੇ ਗਿਆਂ। **ਭਲਾ** – ਮੰਗਲ, ਚੰਗਾ ਅੱਛਾ, ਕਲਿਆਣ। **ਸਲਾਮਤੀ** – ਸਥਿਰ ਤੇ ਸ਼ਾਂਤ, ਸੰਤੋਖ ਵਿਚ, ਅਟਲ ਤੇ ਅਡੋਲ। ਇਹ ਯਾਦ ਰੱਖਣ ਵਾਲੀ ਗੱਲ ਹੈ ਕਿ ਸਾਡੇ ਲਈ ਵਾਹਿਗੁਰੂ ਦੀ ਸਲਾਮਤੀ ਉਸ ਦੇ ਪਸਾਰੇ/ਵਿਸ਼ਵ ਦੀ ਸਲਾਮਤੀ ਤੋਂ ਵੀ ਦਰਸਾਈ ਜਾਂਦੀ ਹੈ। **ਨਿਰੰਕਾਰ** – ਨਿਰੰਜਨ, ਨਿਰਲੇਪ।

***ਵਿਚਾਰ:***

ਇਸ ਪਉੜੀ ਵਿਚ ਆਪਣੇ ਜਗਤ/ਸੰਸਾਰ ਤੇ ਵਿਸ਼ਵ ਦਾ ਵਰਨਣ ਹੈ; ਇਹ ਵਾਹਿਗੁਰੂ ਬਾਰੇ ਗਿਆਨ ਹੈ। ਏਥੇ ਜਪੁ ਬਾਣੀ ਦਾ ਵੱਡਾ ਵਿਸ਼ਾ ਗਿਆਨ ਹੈ ਤੇ ਪਉ. ੩੬, ਪੰਕ. ੧ ਵਿਚ ਗਿਆਨ ਦੀ ਪਰਬੱਲਤਾ ਨੂੰ 'ਗਿਆਨ ਪਰਚੰਡ' ਕਹਿ ਕੇ ਦੱਸਿਆ ਹੈ। ਕਿਉਂ ? ਜੋ ਵਿਸ਼ਵ ਪਰਮਾਤਮਾ ਨੇ ਸਿਰਜਿਆ ਹੈ ਇਹੀ ਵਾਹਿਗੁਰੂ ਨੂੰ ਦੇਖਣ ਲਈ ਦਰਪਣ ਹੈ; ਹਰ ਪਉੜੀ ਨੂੰ ਇਸ ਦ੍ਰਿਸ਼ਟੀਕੋਣ ਤੋਂ ਧਿਆਨ ਨਾਲ ਪੜ੍ਹਨਾ ਤੇ ਸਮਝਣਾ ਹੈ। ਵਿਸ਼ੇ ਦੇ ਲਿਹਾਜ਼ ਤੋਂ ਇਸ ਪਉੜੀ ਦੇ ਚਾਰ ਭਾਗ ਹਨ।

**ਪੰਕ. ੧-੬**: ਧਰਮਖੰਡ ਤੇ ਗਿਆਨਖੰਡ ਦੀ ਜੋ ਵਿੱਦਿਆ ਇਸ ਤੋਂ ਪਹਿਲੇ ਜਪੁ ਭਾਗ, ਪਉ. ੧-੧੫ ਖ਼ਾਸ ਕਰਕੇ ਪਉ.੮-੧੫ ਵਿਚ ਦਿੱਤੀ ਗਈ ਹੈ ਓਸ ਦੇ ਬੱਲਸਰੂਪ ਜੋ ਸਿੱਖ/ਭਗਤ ਪੰਚ ਦੀ ਪਦਵੀ ਪਾ ਗਏ ਹਨ ਉਨ੍ਹਾਂ ਨੂੰ ਆਦਰ ਨਾਲ ਨਿਹਾਲਿਆ ਹੈ ਤੇ ਉਨ੍ਹਾਂ ਦੀ ਗਤਿ ਵੱਲ ਇਸ਼ਾਰਾ ਹੈ। ਪਰ ਪੰਕ. ੫, ੬ ਇਕ ਕਿਸਮ ਦੇ ਪਿਛਲੇ

ਤੇ ਅਗਲੇ ਸੰਦਰਭ ਲਈ ਹੈ; ਇਹ ਵਰਣਨਾਪ੍ਰਾਸੰਗਿਕ ਹਨ। ਕਿਹਾ ਹੈ ਕਿ ਜੇ ਕੋਈ ਕਹਿੰਦਾ ਹੈ ਤਾਂ ਇਸ ਗੱਲ 'ਤੇ ਜ਼ਰਾ ਵਿਚਾਰ ਕਰੇ ਕਿ ਕਰਤੇ ਦੇ ਅਨੇਕਾਂ ਕਰਣਿਆਂ ਦਾ ਤਾਂ ਹਿਸਾਬ ਹੀ ਨਹੀਂ ਹੈ। ਬਾਕੀ ਦੀ ਜਪੁ ਬਾਣੀ ਵਿਚ ਇਹ ਵਿਚਾਰਿਆ ਜਾਵੇਗਾ।

**ਪੰਕ. ੭-੧੨:** ਧੌਲ ਧਰਮ ਤੇ ਸੰਤੋਖ, ਇਕ ਵਾਹਿਗੁਰੂ ਦੀ ਕਿਰਪਾ ਨਾਲ, ਜ਼ਮੀਨ ਦੀ ਖਗੋਲ ਵਿਚ ਸਥਿਰਤਾ ਨੂੰ ਕਹਿੰਦੇ ਹਨ। ਤੇ ਸਵਾਲ ਹੈ ਕਿ 'ਬਲਦ ਉੱਤੇ ਕਿੰਨਾਕੁ ਭਾਰ ਹੈ ? ਫੇਰ ਕਹਿੰਦੇ ਹਨ ਕਿ ਧਰਤੀ ਹੈ ਤੇ ਉਸ ਦੇ ਬਲਦ ਤੋਂ ਪਰੇ ਹੋਰ ਬਲਦ ਤੇ ਉਸ ਤੋਂ ਪਰੇ ਹੋਰ ਫਿਰ ਹੋਰ ਤੇ ਹੋਰ ਬਲਦ ਹੈ। ਤੇ ਆਖ਼ਰੀ ਬਲਦ ਦੇ ਉੱਤੇ ਕਿੰਨਾ ਕੁ ਭਾਰ ਹੈ। ਨਾਲੇ ਜੇ ਇਵੇਂ ਪਿੱਛੇ ਚਲਦੇ ਜਾਈਏ ਤਾਂ ਬਲਦ ਹੀ ਅਨੰਤ ਹੋ ਜਾਣਗੇ। ਇਹ ਅਸੰਗਤ ਤੇ ਅਸੰਭਵ ਦਰਸਾਇਆ ਹੈ !

**ਪੰਕ. ੧੩-੧੮:** ਇਹ ਭਾਗ ਅਨੰਤ ਭਿੰਨ-ਭਿੰਨ ਰੰਗਾਂ ਦੀਆਂ ਜਾਤੀਆਂ ਦੇ ਨਾਂ, ਜੋ ਨਿਰੰਤਰ ਬਾਣੀ (ਲਿਖਤਾਂ) ਰਾਹੀਂ ਬਿਆਨ ਕੀਤੇ ਜਾਂਦੇ ਹਨ, ਦਾ ਜ਼ਿਕਰ ਹੈ। ਇਹ ਲੇਖਾ ਲਿਖ ਕੇ ਕੀ ਕੋਈ ਬੁੱਝ ਸਕਦਾ ਹੈ ਤੇ ਜੇ ਹੋ ਸਕਦਾ ਹੈ ਤਾਂ ਕੁਲ ਲੇਖਾ ਕਿੰਨਾ ਕੁ ਹੈ ? ਇਸ ਬੰਦੋਬਸਤ ਦਾ ਸੁਹੱਪਣ ਕਿੰਨਾ ਹੈ ? ਹੋਰ ਦਾਤ ਕਿੰਨੀ ਤੇ ਸ੍ਰਿਸ਼ਟੀ ਦਾ ਕੀ ਅੰਦਾਜ਼ਾ ਹੈ ?

**ਪੰਕ. ੧੯-੨੪:** ਇਹ ਭਾਗ ਇਨ੍ਹਾਂ ਸਭ ਪ੍ਰਸਤਾਵਾਂ ਦਾ ਜਵਾਬ ਅਤੇ ਇਕ ਹਲ ਹੈ ਅਤੇ ਕੁਦਰਤਿ (ਕੁਦਰਤ ਦੇ ਮਾਲਿਕ) ਨੂੰ ਦੁਆ ਪੇਸ਼ ਕੀਤੀ ਹੈ। ਆਖਿਆ ਹੈ ਕਿ ਇਕ ਸ਼ਬਦ ਨਾਲ ਵਿਸ਼ਵ ਦਾ ਪਸਾਰਾ ਹੋਇਆ ਤੇ ਫਿਰ ਅਨੰਤ ਸੰਭਾਵਨਾਵਾਂ ਅੱਗੇ ਤੁਰ ਪਈਆਂ।

ਇਹ ਪਉੜੀ ਗਿਆਨਖੰਡ ਦੇ ਕਾਰਜ ਕ੍ਰਮ ਦੀ ਸ਼ੁਰੂਆਤ ਵੱਡੇ ਦ੍ਰਿਸ਼ਟੀਕੋਣਾਂ ਧਰਤਿ ਦੇ 'ਧੌਲ ਧਰਮ' ਤੇ 'ਜੀਅ ਜਾਤਿ' ਦੀ ਜੁਗਤਿ ਦੇ ਵਿਸ਼ਿਆਂ ਆਦਿ ਤੋਂ ਚਲਾਈ ਹੈ ਤੇ ਅਗਲੀਆਂ ਤਿੰਨ ਪਉੜੀਆਂ ਵਿਚ ਕੁਝ ਅਨੰਤ ਸੰਭਾਵਨਾਵਾਂ ਵੱਲ ਧਿਆਨ ਦਿਵਾਇਆ ਹੈ। ਭਾਵੇਂ ਪੂਰੇ ਗਿਆਨ ਦਾ ਗਾਹ ਨਹੀਂ ਪਾਇਆ ਪਰ ਸੂਤਰ ਸਾਹਿਤ ਤੇ ਕਵਿਤਾ ਵਿਚ ਸੰਖੇਪ ਵਿਧੀ ਤੋਂ ਕੰਮ ਲਿਆ ਜਾਂਦਾ ਹੈ।

ਇਸ ਪਉੜੀ ਵਿਚ ਇਕ ਤਾਂ ਪਿਛਲੀਆਂ ੮ ਪਉੜੀਆਂ, ੮-੧੫ ਦਾ ਫਲਸਰੂਪ ਦੱਸਿਆ ਹੈ ਤੇ ਤਿੰਨ ਹੋਰ ਮਜ਼ਮੂਨ ਵਿਖਿਆਤ ਕੀਤੇ ਹਨ। ਅਖ਼ੀਰਲੇ ਪ੍ਰਸਤਾਵ ਦੇ ਅੰਤ 'ਤੇ ਕੁਦਰਤਿ (ਵਾਹਿਗੁਰੂ) ਦੀ ਸੱਤਾ ਉੱਪਰ ਵਿਚਾਰ ਕਰਕੇ ਤੇ ਵਾਹ ! ਕਹਿ ਕੇ ਨਿਰੰਕਾਰੀ ਸਾਹਿਬ ਦੀ ਸਦੀਵੀ ਸਲਾਮਤਿ (Integrity and Stability of the System) ਮੰਨੀ ਹੈ। ੧੬।

- ਸਭੇ ਸੁਰਤੀ ਜੋਗ ਸਭਿ ਸਭੇ ਬੇਦ ਪੁਰਾਣ ॥ ਸਭੇ ਕਰਣੇ ਤਪ ਸਭਿ ਸਭੇ ਗੀਤ ਗਿਆਨ ॥ ਸਭੇ ਬੁਧੀ ਸੁਧਿ ਸਭਿ ਸਭਿ ਤੀਰਥ ਸਭਿ ਥਾਨ ॥ ਸਭਿ ਪਾਤਿਸਾਹੀਆ ਅਮਰ ਸਭਿ ਸਭਿ ਖੁਸੀਆ ਸਭਿ ਖਾਨ ॥ ਸਭੇ ਮਾਣਸ ਦੇਵ ਸਭਿ ਸਭੇ ਜੋਗ ਧਿਆਨ ॥ ਸਭੇ ਪੁਰੀਆ ਖੰਡ ਸਭਿ ਸਭੇ ਜੀਅ ਜਹਾਨ ॥ ਹੁਕਮਿ ਚਲਾਏ ਆਪਣੈ ਕਰਮੀ ਵਹੈ ਕਲਾਮ ॥ ਨਾਨਕ ਸਚਾ ਸਚਿ ਨਾਇ ਸਚੁ ਸਭਾ ਦੀਬਾਨੁ ॥ ਮ: ੧ ॥ ੧੨੪੧-੩ ॥

ਇਹ ਉਪਰੋਕਤ ਉਦਾਹਰਣ ਪਉੜੀ ੧੬ ਦੇ ਵਿਸ਼ੇ ਦਾ ਵਿਸਤਾਰ ਕੁਝ ਹੋਰ ਖੋਲ੍ਹਦਾ ਹੈ।

### *ਵਿਸ਼ੇਸ਼ ਵਿਚਾਰ:*

ਕੌਣ ਇਕ ਬਾਰ ਏਥੇ ਜਪੁ ਬਾਣੀ ਵਿਚ ਤੇ ਕੌਣ ਇਕ ਬਾਰ ਬਾਣੀ ਵਿਚ ਨਿਚਲੇ ਉਦਾਹਰਣ ਵਿਚ ਆਇਆ ਹੈ। ਦੋਹਾਂ ਦਾ ਉਚਾਰਨ ਫ਼ਰਕ ਦੇਖੋ। ਦੋਨੋਂ ਇਕ ਪਦ ਕੌਣ ਦੇ ਦੋ ਰੂਪ (ਗੁਰਬਾਣੀ ਵਿਚ) ਹਨ ਅਰਥ ਹੈ ਸ੍ਰਿਸ਼ਟੀ, ਰਚਨਾ, ਸਿਰਜਨਾ, ਖ਼ਲਕ, ਖ਼ਲਕਤ। ਅਰਬੀ, ਫ਼ਾਰਸੀ ਤੇ ਉਰਦੂ ਵਿਚ ਇਕ ਵਾਕਅੰਸ਼ 'ਕੌਨ-ਉ-ਮਕਾਨ' ਹੈ ਜਿੱਥੇ ਮਕਾਨ ਦਾ ਅਰਥ ਹੈ ਰਿਹਾਇਸ਼ ਗਾਹ ਭਾਵ ਵਿਸ਼ਵ ਅਤੇ ਸਾਰੇ ਵਾਕਅੰਸ਼ ਦਾ ਅਰਥ ਹੈ ਸ੍ਰਿਸ਼ਟੀ (ਖ਼ਲਕਤ ਤੇ ਸਾਰੇ ਆਲਮ) ਅਤੇ ਵਿਸ਼ਵ । ਇਸ ਪਦ ਨੂੰ ਪ੍ਰਸ਼ਨਵਾਚਕ ਕੌਣ ਨਾਲੋਂ ਵਖਰਾ ਦਰਸਾਉਣ ਲਈ ਭਿੰਨ ਪਰ ਅਰਬੀ ਫ਼ਾਰਸੀ ਨਾਲ ਸੰਗਤ ਲਿਖਿਆ ਹੈ। ਪੰਕ. ੧੭ ਤੇ ੧੮ ਦਾ ਅਰਥ ਹੈ:

[੧੭]ਉਸਦਾ ਕਿੰਨਾ ਤਾਣ (ਵਿਸ਼ਵ ਦਾ ਵਿਸਤਾਰ) ਹੈ ? ਤੇ ਕਿੱਨੀ ਉਸ ਦੀ ਸਰੂਪੀ ਸੁੰਦਰਤਾ ਹੈ ? [੧੮]ਫੇਰ ਕਿੱਨੀ ਬਖਸ਼ਿਸ਼ ਹੈ ? ਅਤੇ (ਹੈ) ਕੋਈ (ਜੋ) ਜਾਣਦਾ ਹੈ ਕਿ ਸ੍ਰਿਸ਼ਟੀ (ਸਿਰਜਨਾ) ਦਾ ਕੀ ਅੰਦਾਜ਼ਾ (ਗਿਣਤੀ) ਹੈ ?

ਇਵੇਂ ਹੀ ਨਿਚਲੇ ਉਦਾਹਰਣ ਵਿਚੋਂ ਰਹਾਉ ਦੀਆਂ ਦੋ ਸਤਰਾਂ ਦਾ ਅਰਥ ਉਦਾਹਰਣ ਤੋਂ ਥੱਲੇ ਹੈ। ਮੰਦਰ - ਵਿਸ਼ਵ।

- ਨਾ ਇਹੁ ਮਾਨਸੁ ਨਾ ਇਹੁ ਦੇਉ ॥ ਨਾ ਇਹੁ ਜਤੀ ਕਹਾਵੈ ਸੇਉ ॥ ਨਾ ਇਹੁ ਜੋਗੀ ਨਾ ਅਵਧੂਤਾ ॥ ਨਾ ਇਸੁ ਮਾਇ ਨ ਕਾਹੂ ਪੂਤਾ ॥ ੧ ॥ ਇਆ ਮੰਦਰ ਮਹਿ ਕੌਨ ਬਸਾਈ ॥ ਤਾ ਕਾ ਅੰਤੁ ਨ ਕੋਊ ਪਾਈ ॥ ੧ ॥ ਰਹਾਉ ॥ ਨਾ ਇਹੁ ਗਿਰਹੀ ਨਾ ਓਦਾਸੀ ॥ ਨਾ ਇਹੁ ਰਾਜ ਨ ਭੀਖ ਮੰਗਾਸੀ ॥ ਨਾ ਇਸੁ ਪਿੰਡੁ ਨ ਰਕਤੂ ਰਾਤੀ ॥ ਨਾ ਇਹੁ ਬ੍ਰਹਮਨੁ ਨਾ ਇਹੁ ਖਾਤੀ ॥ ੨ ॥ ਨਾ ਇਹੁ ਤਪਾ ਕਹਾਵੈ ਸੇਖੁ ॥ ਨਾ ਇਹੁ ਜੀਵੈ ਨ ਮਰਤਾ ਦੇਖੁ ॥ ਇਸੁ ਮਰਤੇ ਕਉ ਜੇ ਕੋਊ ਰੋਵੈ ॥ ਜੋ ਰੋਵੈ ਸੋਈ ਪਤਿ ਖੋਵੈ ॥ ੩ ॥ ਗੁਰ ਪ੍ਰਸਾਦਿ ਮੈ ਡਗਰੋ ਪਾਇਆ ॥ ਜੀਵਨ ਮਰਨੁ ਦੋਊ ਮਿਟਵਾਇਆ ॥ ਕਹੁ ਕਬੀਰ ਇਹੁ ਰਾਮ ਕੀ ਅੰਸੁ ॥ ਜਸ ਕਾਗਦ ਪਰ ਮਿਟੈ ਨ ਮੰਸੁ ॥ ੪ ॥ ਕਬੀਰ ॥ ੮੭੧-੨ ॥ **ਰਹਾਉ ਪੰਕਤੀਆਂ ਦਾ ਅਰਥ:** ਇਸ ਮੰਦਰ (ਮਕਾਨ, ਵਿਸ਼ਵ) ਵਿਚ ਕੌਨ/ਆਤਮਾਵਾਂ (ਕਾਇਨਾਤ, ਖ਼ਲਕਤ, ਸ੍ਰਿਸ਼ਟੀ) ਵਸ ਰਹੀ ਹੈ। ਉਸ (ਸ੍ਰਿਸ਼ਟੀ) ਦਾ ਅੰਤ ਕੋਈ ਨਹੀਂ ਪਾਉਂਦਾ (ਪਾ ਸਕਦਾ)। ਵਿਚਾਰ: ਪਹਿਲੀ ਪੰਕ. ਦੀ ਸ਼ਬਦਾਵਲੀ ਭੁਲੇਖਾ ਪਾ ਸਕਦੀ ਹੈ ਪਰ ਦੂਸਰੀ ਪੰਕ. ਦੀ ਸ਼ਬਦਾਵਲੀ ਦਾ ਕਿਸ ਵੱਲ ਸੰਕੇਤ ਹੈ - ਵਾਹਿਗੁਰੂ ਤੇ ਸਰਗੁਣ ਵੱਲ ਜੋ ਪਰਾਕ੍ਰਿਤਿ ਸਰੂਪ ਸਭ ਜੀਆਜੁਗਤਿ ਹੈ। ਜੀਂਦੀ ਉਤਪਤੀ ਭਾਵ ਸਮੂਹ ਖ਼ਲਕਤ - ਦੇਖੋ ਪਉ. ੨੨, ਪੰਕ. ੩ ਤੇ ਇਸ ਦੀ ਵਿਆਖਿਆ। ਉਪਰੋਕਤ ਚੌਥੇ ਬੰਦ ਵਿਚ ਆਤਮਾ ਪਰਮਾਤਮਾ ਦਾ ਅੰਸ਼ ਹੈ। ਸੰਖੇਪ ਵਿਚ ਕੌਣ ਪਦ 'ਕੌਣ-ਉ-ਮਕਾਨ' ਵਾਲਾ ਹੀ ਹੈ। ਵਿਆਕਰਣ ਦੇ ਹਿਸਾਬ ਵਿਚ ਇਹ ਪ੍ਰਸ਼ਨਾਤਮਿਕ ਕੌਣ ਨਹੀਂ ਹੈ। ਪਰਮਾਤਮਾ ਰੂਹਾਂ/ਕਾਇਨਾਤ ਦੇ ਰੂਪ ਵਿਚ (ਭਾਵ ਕੌਣ) ਇਸ ਮੰਦਰ (ਭਾਵ ਮਕਾਨ) ਵਿਚ ਵੱਸ ਰਿਹਾ ਹੈ

ਪੰਚ ਸ਼ਬਦ ਉੱਤੇ ਵੀ ਵਿਸ਼ੇਸ਼ ਵਿਚਾਰ ਦੀ ਲੋੜ ਹੈ ਸੋ ਪਹਿਲਾਂ ਅਗਲਾ ਉਦਾਹਰਣ ਦੇਖੋ।

- ਪੰਚ ਲੋਗ ਸਭਿ ਹਸਣ ਲਗੇ ਤਪਾ ਲੋਭਿ ਲਹਰਿ ਹੈ ਗਾਲਿਆ ॥ ਮ: ੪ ॥ ੩੧੫-੧੫ ॥ ਪੰਚ - ਹੋਣਹਾਰ, ਸਿਆਣੇ ਬਿਆਣੇ।

ਬਾਕੀ ਦੀ ਬਾਣੀ ਵਿਚ ਸਿਰਫ਼ ਇਸ ਟੂਕ ਵਿਚ ਪੰਚ ਲੋਗ ਪੰਚਾਂ ਲਈ ਵਰਤਿਆ ਮਿਲਿਆ ਹੈ। ਪਰ ਇਹ ਪ੍ਰਯੋਗ ਵੀ ਓਸ ਭਾਵ ਵਿਚ ਨਹੀਂ ਹੈ ਜਿਸ ਭਾਵ ਵਿਚ ਇਸ ਪਉੜੀ ਤੇ ਪਉੜੀ ੩੪ ਵਿਚ ਗੁਰਮਤਿ ਪ੍ਰਾਪਤ ਕਰਨ ਦੇ ਸੰਬੰਧ ਵਿਚ ਹੈ। ਪੰਚ ਪਦ ਦੇ ਅਰਥ ਉੱਤੇ ਪਦ ਵਿਚਾਰ ਵਿਚ ਕਰ ਦਿੱਤੇ ਹਨ। ਇਨ੍ਹਾਂ ਜਵਾਨ ਆਦਮੀਆਂ ਨੇ ਆਪਣਾ ਆਪ ਦਿਖਾ ਦਿੱਤਾ ਹੈ ਤੇ ਇਨ੍ਹਾਂ ਵਿਚ ਉਹ ਸਿਫਤਾਂ ਹਨ ਜਿਹੜੀਆਂ ਗੁਰਮਤਿ ਗਿਆਨ ਹਾਸਿਲ ਕਰਨ ਲਈ ਜ਼ਰੂਰੀ ਹਨ। ਇਹ ਹੁਸ਼ਿਆਰ ਤੇ ਹੋਣਹਾਰ ਹਨ ਤੇ ਇਨ੍ਹਾਂ ਸਮਾਜ ਦੀ ਵਾਗ ਡੋਰ ਸਾਂਭ ਲਈ ਹੈ ਤੇ ਅੱਗੇ ਸੋਹਣੀ ਸੇਵਾ ਕਰਨਗੇ, ਨਾਲੇ ਗਿਆਨਖੰਡ ਵਿਚ ਦਾਖ਼ਲ ਹੋਣ ਲਈ ਸੱਜ ਗਏ ਹਨ। ਪਉੜੀ ੩੪ ਵਿਚ ਫਿਰ ਵਿਚਾਰ ਹੋਵੇਗਾ।

## ਪਉੜੀ ੧੭

੧ਅਸੰਖ ਜਪ ਅਸੰਖ ਭਾਉ ॥
੨ਅਸੰਖ ਪੂਜਾ ਅਸੰਖ ਤਪ ਤਾਉ ॥
੩ਅਸੰਖ ਗਰੰਥ ਮੁਖਿ ਵੇਦ ਪਾਠ ॥
੪ਅਸੰਖ ਜੋਗ ਮਨਿ ਰਹਹਿ ਉਦਾਸ ॥
੫ਅਸੰਖ ਭਗਤ ਗੁਣ ਗਿਆਨ ਵੀਚਾਰ ॥
੬ਅਸੰਖ ਸਤੀ ਅਸੰਖ ਦਾਤਾਰ ॥
੭ਅਸੰਖ ਸੂਰ ਮੁਹ ਭਖ ਸਾਰ ॥
੮ਅਸੰਖ ਮੋਨਿ ਲਿਵ ਲਾਇ ਤਾਰ॥
੯ਕੁਦਰਤਿ ਕਵਣ ਕਹਾ ਵੀਚਾਰੁ ॥
੧੦ਵਾਰਿਆ ਨ ਜਾਵਾ ਏਕ ਵਾਰ ॥
੧੧ਜੋ ਤੁਧੁ ਭਾਵੈ ਸਾਈ ਭਲੀ ਕਾਰ ॥
੧੨ਤੂ ਸਦਾ ਸਲਾਮਤਿ ਨਿਰੰਕਾਰ ॥ ੧੭ ॥

***ਅਰਥ:***

ਅਸੰਖ ਸਿਮਰਣ (ਪਾਠ) ਹਨ ਤੇ ਉਨ੍ਹਾਂ ਦੇ ਅਸੰਖ ਭਾਵ (ਉਦੇਸ਼) ਹਨ। ਇਵੇਂ ਹੀ ਅਸੰਖ ਪੂਜਾ ਤੇ ਅਸੰਖ ਤਪੱਸਿਆ ਦੀਆਂ ਧੂਣੀਆਂ (ਮੱਘਦੀਆਂ) ਹਨ। ਅਸੰਖ ਗਰੰਥਾਂ ਦੇ ਅਤੇ ਵੇਦਾਂ ਦੇ ਅਸੰਖ ਜ਼ੁਬਾਨੀ (ਕੰਠਸਥਾ) ਪਾਠ ਹਨ। ਅਸੰਖ ਮਹਾਨ ਜੋਗੀ ਹਨ; ਫਿਰ ਵੀ ਮਨ ਵਿਚ ਉਪਰਾਮਤਾ (ਅਲੈਹਦਗੀ) ਹੈ।

ਅਸੰਖ ਭਗਤ ਗੁਣਾਂ ਅਤੇ ਗਿਆਨ ਦੀਆਂ ਵੀਚਾਰਾਂ ਵਿਚ ਹਨ। ਅਸੰਖਾਂ ਉਦਾਰ ਤੇ ਅਸੰਖਾਂ ਦਾਤਾਰ ਹਨ।

ਅਸੰਖ ਸੂਰਮੇ ਲੋਹੇ (ਦੇ ਸ਼ਸਤਰਾਂ) ਦੀ ਮਾਰ ਖਾਂਦੇ ਹਨ। ਅਸੰਖ ਮੋਨਧਾਰੀ ਗਹਿਰੇ ਧਿਆਨ ਵਿਚ ਲਿਵਲੀਨ ਹਨ।

ਕੌਣ ਕਾਦਰ (ਕਰਤਾ) ਹੈ; ਕੀ ਉਸ ਉੱਤੇ ਵਿਚਾਰ ਹੈ ? ਮੈਂ ਤਾਂ ਉਸ ਤੋਂ ਇਕ ਬਾਰ ਸਦਕੇ ਕਿਉਂ ਨਾ ਜਾਵਾਂ ? ਵਾਹਿਗੁਰੂ ਜੋ ਤੈਨੂੰ ਭਾਉਂਦਾ ਹੈ ਉਹੀ ਮੰਗਲ ਕਾਰਜ ਹੈ। ਹੇ ਨਿਰੰਕਾਰ ! ਤੂੰ ਤਾਂ ਸਦਾ ਸਥਿਰ ਤੇ ਸ਼ਾਂਤ (ਬੇਪਰਵਾਹ) ਹੈਂ ਅਤੇ ਨਿਰਾਕਾਰ ਹੈਂ।੧੭।

### *ਪਦ ਵਿਚਾਰ:*

**ਅਸੰਖ** - ਅ + ਸੰਖ, ਸੰਖਾਂ/ਸੰਖੋਂ; ਅਨੇਕ ਵਾਂਗ ਪੜ੍ਹਨਾ ਭਾਵ ਸੰਖ ਨਾਲੋਂ ਅਧਿੱਕਤਮ; ਅਗਿਣਤ; **ਸੰਖ** = ੧,00,00,00,00,00,000 = $੧੦^{੧੩}$ = ੧੦ ਟ੍ਰਿੱਲਿਉਨ; ਇਹ ਅੱਜਕੱਲ੍ਹ ਵੀ ਬਹੁਤ ਬੜੀ ਸੰਖਿਆ ਹੈ, ਤਦ ਇਹ ਅਨੰਤ ਸੀ। **ਜਪ** ਸੰਗ.- ਜਪੁ ਦਾ ਬਹੁ ਵਚਨ, ਸ੍ਵਾਧਿਆ (self-study), ਸਿਮਰਣ, ਪਾਠ; ਇਸ ਦਾ ਗੂੜ੍ਹਾ ਭਾਵ ਧਿਆਨ ਵਿਚ ਜੁੜਨਾ ਹੈ, ਬਾਣੀ ਦੇ ਨਾਂ 'ਜਪੁ' ਥੱਲੇ। **ਭਾਉ** - ਭਾਵ, ਉਦੇਸ਼, ਮਾਅਨੇ, ਖ਼ਿਆਲ, ਵਿਚਾਰ; ਭਾਉ ਭਗਤਿ, ਪ੍ਰੇਮਾ ਭਗਤਿ ਵੀ ਅਰਥ ਕੀਤੇ ਜਾਂਦੇ ਹਨ ਪਰ ਏਥੇ ਉਚਿਤ ਨਹੀਂ ਜਾਪਦੇ। **ਪੂਜਾ** - ਅਰਚਾ, ਸੇਵਾ/ਸਨਮਾਣ। **ਤਪ** - ਤਪੱਸਿਆਵਾਂ, ਤੱਤਾ ਹੋਣ ਦੀ ਕ੍ਰਿਆ, ਦੁਖ ਸਹਿਣ ਦਾ ਭਾਵ। **ਤਾਉ** - ਬਲ/ਮਘ ਰਹੇ ਤਪਾਂ ਦੇ ਕੁੰਡ, ਆਂਚ, ਧੂਣੀ। **ਤਪ ਤਾਉ** - ਤਪਾਂ ਦੇ ਕੁੰਡ, ਤਪੱਸਿਆਵਾਂ, ਤਪ ਦੀ ਧੂਣੀ; ਤਪੱਸਵੀ ਧੂਣੀਆਂ ਬਾਲ ਕੇ ਗਰਮੀਆ ਨੂੰ ਵੀ ਸੇਕਦੇ ਹਨ, ਇਸ ਸਾਰੇ ਵਾਤਾਵਰਣ ਨੂੰ ਤਪਤਾਉ ਆਖਿਆ ਹੈ। **ਮੁਖਿ** - ਜ਼ੁਬਾਨੀ, ਮੁਖਸਥਾ, ਇਹ ਪਦ ਦੇਹੁਰੀ ਦੀਪਕ ਹੈ। **ਜੋਗ** - ਜੋਗ ਵਿਧੀਆਂ; ਜੋਗ ਬਹੁ ਵਚਨ ਹੈ। **ਮਨਿ** - ਮਨ ਵਿਚ। **ਉਦਾਸ**- ਵਿ. ਵੈਰਾਗ ਵਿਚ, ਵਿਰਕਤ, ਉਪਰਾਮ, ਵੈਰਾਗਵਾਨ। **ਸੂਰ** - ਸੂਰਮੇ। **ਭਖ ਸਾਰ**- ਸਾਰ ਭਖਸ਼ਿਕ, ਲੋਹਾ ਲੈਂਦੇ, ਲੋਹੇ ਦੇ ਸ਼ਸਤਰਾਂ ਦੀ ਮਾਰ। **ਮੁਹ-ਭਖ-ਸਾਰ** = **ਮੁਹ ਭਖ ਸਾਰ** - ਲੋਹਾ ਮੂੰਹ 'ਤੇ ਖਾਣ ਵਾਲੇ, ਸਮੁੱਚਾ/ਸਪਸ਼ਟ ਅਰਥ 'ਉਹ ਜੋ ਮੂੰਹ ਤੇ ਲੋਹੇ ਦੀਆਂ (ਮਾਰਾਂ) ਖਾਂਦੇ ਹਨ, ਆਸਾਨ ਅਰਥ ਹਨ ਯੁੱਧ ਕਰਨ ਵਾਲੇ, ਦੁਸ਼ਮਨ ਦਾ ਸਾਮ੍ਹਣਾ ਕਰਦੇ। **ਮੋਨਿ**- ਚੁਪੀਤੜੇ, ਚੁਪ-ਧਾਰੀ, ਮੋਨਧਾਰੀ। **ਲਿਵ ਲਾਇ ਤਾਰ** - ਲਿਵਤਾਰ ਲਾ ਕੇ, ਧਿਆਨ ਵਿਚ ਟਿਕਟਿਕੀ ਲਾ ਕੇ, ਦੇਖੋ ਪਉ. ੧ ਪੰਕ. ੨। ਬਾਕੀ ਦੇਖੋ ਪਉ. ੧੬।

### *ਵਿਚਾਰ:*

ਇਸ ਪਉੜੀ ਵਿਚ ਇਨਸਾਨ ਦੀ ਜਾਤ ਦੇ ਕੁਝ ਉਹ ਕਰਮ ਦੱਸੇ ਹਨ ਜਿਨ੍ਹਾਂ ਦਾ ਭਾਵ ਹੈ ਪਰਮਾਤਮਾ ਨੂੰ ਪਤੀਜਣਾ ਜਾਂ ਉਸ ਨਾਲ ਧਿਆਨ ਲਾਕੇ ਵਿਲੀਨ ਹੋਣ ਦਾ ਅਡੰਬਰ, ਪਰ ਇਸ ਦੇ ਕਈ ਭਾਵ ਹਨ। ਫਿਰ ਕੁਝ ਭਾਵ ਦੱਸੇ ਹਨ; ਇਹ ਦਰਸਾਏ ਕਰਮ ਗੁਰਮਤਿ ਵਿਚ ਪਰਵਾਨ ਨਹੀਂ। ਪਰ ਗੁਰੂ ਜੀ ਤਾਂ ਸੰਸਾਰ/ ਜਗਤ ਦਾ ਵਰਨਣ ਵੀ ਨਾਲ-ਨਾਲ ਕਰਦੇ ਹਨ। ਪਹਿਲੀਆਂ ੪ ਪੰਕਤੀਆਂ ਵਿਚ ਭਿੰਨ-ਭਿੰਨ ਕਰਮਕਾਂਡੀ

ਕਿੱਤੇ ਦੱਸੇ ਹਨ। ਫਿਰ ਚੌਥੀ ਪੰਕਤੀ ਦੇ ਅੰਤ 'ਤੇ ਕਿਹਾ ਹੈ ਕਿ ਇਹ ਕਰਮਕਾਂਡੀ ਫਿਰ ਵੀ ਉਦਾਸ ਭਾਵ ਵਾਹਿਗੁਰੂ ਤੋਂ ਉਪਰਾਮ ਹਨ; ਮਾਇਆ ਤੋਂ ਉਪਰਾਮ ਨਹੀਂ ਸਗੋਂ ਉਸ ਨਾਲ ਲਿਪਤ ਹਨ ਭਾਵ ਹੈ। ਫਿਰ ਅਸੰਖ ਭਗਤ ਵੀ ਹਨ ਜੋ ਗੁਣਾਂ ਦੇ ਗਿਆਨ ਦੀ ਵਿਚਾਰ ਵਿਚ ਹਨ। ਅਸੰਖ ਸਤਿਆਵਾਨ ਤੇ ਉਦਾਰਚਿਤ ਹਨ। ਅਸੰਖ ਸੂਰਮੇ ਭਾਵ ਪੰਚ ਹਨ ਜੋ ਸੱਚ ਦੇ ਧਰਮ ਯੁੱਧਾਂ ਵਿਚ ਲੱਗੇ ਹੋਏ ਹਨ। ਅਸੰਖ ਮੋਨਧਾਰੀ ਆਪਣੇ ਰਾਹ ਲੱਗੇ ਹੋਏ ਜਾਣੋ ਲਿਵਲੀਨ ਹਨ; ਤੁਲਨਾ ਪਉ. ੧, ਪੰਕ. ੨। ਦੇਖੋ ਪਉ. ੧੯।

ਇਨ੍ਹਾਂ ਯਤਨਾਂ ਦੇ ਬਾਵਜੂਦ ਕੁਦਰਤ ਕੀ ਹੈ ਤੇ ਉਸ ਦਾ ਕੀ ਵਿਚਾਰ ਹੈ, ਦਾ ਸਵਾਲ ਜਿਉਂ ਦਾ ਤਿਉਂ ਖੜਾ ਹੈ। ਇਸ ਕਰਕੇ ਗੁਰੂ ਜੀ ਕੁਦਰਤ ਦੇ ਸਦ ਕੁਰਬਾਨੇ ਜਾਂਦੇ ਹਨ ਤੇ ਜਿਹੜੀ ਸ਼ਕਤੀ ਇਸ ਸਭ ਕੁਝ ਨੂੰ ਸੰਭਾਲਦੀ ਹੈ ਤੇ ਇਸ ਦਾ ਬੰਦੋਬਸਤ ਕਰਦੀ ਹੈ ਉਸ ਨੂੰ ਚਾਉ ਭਰੀ ਹਲਾਸ਼ੇਰੀ ਦਿੰਦੇ ਹਨ।

## ਪਉੜੀ ੧੮

੧ਅਸੰਖ ਮੂਰਖ ਅੰਧ ਘੋਰ ॥
੨ਅਸੰਖ ਚੋਰ ਹਰਾਮਖੋਰ ॥
੩ਅਸੰਖ ਅਮਰ ਕਰਿ ਜਾਹਿ ਜੋਰ ॥
੪ਅਸੰਖ ਗਲਵਢ ਹਤਿਆ ਕਮਾਹਿ ॥
੫ਅਸੰਖ ਪਾਪੀ ਪਾਪੁ ਕਰਿ ਜਾਹਿ ॥
੬ਅਸੰਖ ਕੂੜਿਆਰ ਕੂੜੇ ਫਿਰਾਹਿ ॥
੭ਅਸੰਖ ਮਲੇਛ ਮਲੁ ਭਖਿ ਖਾਹਿ ॥
੮ਅਸੰਖ ਨਿੰਦਕ ਸਿਰਿ ਕਰਹਿ ਭਾਰੁ ॥
੯ਨਾਨਕੁ ਨੀਚੁ ਕਹੈ ਵੀਚਾਰੁ ॥
੧੦ਵਾਰਿਆ ਨ ਜਾਵਾ ਏਕ ਵਾਰ ॥
੧੧ਜੋ ਤੁਧੁ ਭਾਵੈ ਸਾਈ ਭਲੀ ਕਾਰ ॥
੧੨ਤੂ ਸਦਾ ਸਲਾਮਤਿ ਨਿਰੰਕਾਰ ॥ ੧੮ ॥

*ਅਰਥ:*

ਅਸੰਖਾਂ ਘੋਰ ਮੂਰਖ (ਅਤੀ ਅਗਿਆਨੀ), ਹਨ। ਅਸੰਖਾਂ ਬਦਮਾਸ਼ ਚੋਰ ਹਨ। ਅਸੰਖਾਂ ਅਮੀਰ (ਹੁਕਮਰਾਨ) ਧੀਂਗਾ ਜ਼ੋਰੀ ਕਰੀ ਜਾਂਦੇ ਹਨ। ਅਸੰਖ ਖ਼ੂਨੀ ਹੱਤਿਆ ਕਰਦੇ ਹਨ। ਅਸੰਖ ਪਾਪੀ ਪਾਪ ਕਰੀ ਜਾਂਦੇ ਹਨ। ਅਸੰਖ ਕੂੜੇ ਕੂੜ ਦੀ ਅਵਸਥਾ ਵਿਚ ਭਰਮ ਰਹੇ ਹਨ। ਅਸੰਖ ਮਲੀਨ (ਲੋਕ) ਮਲ ਦੀ ਭੁੱਕੀ ਫੱਕੀ ਜਾਂਦੇ ਹਨ। ਅਸੰਖ ਨਿੰਦਕ ਨਿੰਦਾ ਦੇ ਬੋਝ ਥੱਲੇ ਹਨ; (ਪਰ) ਨੀਚ ਨਾਨਕ ਤਾਂ ਇਹ ਸੋਚ ਵਿਚਾਰ ਕੇ ਕਹਿੰਦਾ (ਪੇਸ਼ ਕਰਦਾ) ਹੈ।

ਮੈਂ ਤਾਂ (ਇਹ ਸਭ ਜਾਣ ਕੇ ਤੇਰੇ ਤੋਂ) ਇਕਬਾਰ ਸਦਕੇ ਕਿਉਂ ਨਾਂ ਜਾਵਾਂ?

ਵਾਹਿਗੁਰੂ ਜੋ ਤੈਨੂੰ ਭਾਉਂਦਾ ਹੈ ਓਹੀ ਭਲਾ ਹੈ, ਕਲਯਾਨ ਹੈ। ਤੂੰ ਤਾਂ ਸਦਾ ਸਥਿਰ ਤੇ ਸ਼ਾਂਤ (ਬੇਪਰਵਾਹ) ਹੈਂ ਤੇ ਨਿਰਾਕਾਰ ਹੈਂ। ੧੮।

***ਸ਼ਬਦ ਵਿਚਾਰ:***

**ਅਸੰਖ** – ਦੇਖੋ ਪਉ. ੧੭। ਅੰਧਘੋਰ – ਬਿਲਕੁਲ ਅੰਧੇਰ ਵਿਚ, ਸ਼ਾਹ ਅੰਨ੍ਹੇਰ ਵਿਚ; ਏਥੇ ਅਰਥ ਹੋਏ 'ਮਹਾਨ (ਘੋਰ) ਅਗਿਆਨੀ', ਜਾਹਿਲ। **ਮੂਰਖ** – ਅਗਿਆਨੀ, ਮੂੜ੍ਹ। **ਮੂਰਖ ਅੰਧ ਘੋਰ** – ਮੂਰਖਾਂ ਦੇ ਮੂਰਖ ਭਾਵ ਬਹੁਤ ਮੂਰਖ, ਅਤੀ ਅਗਿਆਨੀ। **ਹਰਾਮਖੋਰ** ਫ਼. – ਹਰਾਮ ਦਾ ਖਾਣ ਵਾਲੇ, ਘਾਲ ਕਮਾਈ ਦਾ ਨਾ ਖਾਣ ਵਾਲੇ, ਮੁਫ਼ਤ ਖ਼ੋਰੇ, ਵਿਹਲੀਆਂ ਖਾਣ ਵਾਲੇ, ਅੱਖਰੀ ਅਰਥ ਹਨ ਮੁਰਦਾਰ ਖਾਣ ਵਾਲੇ। **ਅਮਰ** ਅ.– ਬਹੁ ਵਚਨ, ਹਾਕਿਮ, ਹੁਕਮ/ਆਗਿਆ ਦੇਣ ਵਾਲੇ; ਇਹ ਪਦ ਅਮੀਰ ਅਰਥ ਹਾਕਮ ਦਾ ਬਹੁ ਵਚਨ ਹੈ ਜੋ ਪੰਜਾਬੀ ਪ੍ਰਯੋਗ ਵਿਚ ਥੋੜ੍ਹਾ ਬਦਲ ਗਿਆ ਹੈ। **ਜੋਰ** ਅ. – ਬਹੁ ਵਚਨ, ਅਤਿਆਚਾਰ, ਵਧੀਕੀਆਂ, ਜ਼ੋਰ-ਉ-ਜ਼ਬਰ, ਜ਼ੋਰ-ਉ-ਜ਼ੁਲਮ, ਸਖ਼ਤੀ; ਚੇਤੇ ਰਖਣਾ ਕਿ ਇਹ ਜੋਰ ਏਥੇ ਫ. ਦਾ ਜ਼ੋਰ ਨਹੀਂ; ਦੇਖੋ ਪਉ. ੩੩। **ਗਲਵਢ** – ਕ਼ਾਤਲ, ਗਲ਼ ਵੱਢਣ ਵਾਲੇ, ਖ਼ੂਨੀ; ਏਥੇ ਸ਼ਿਕਾਰੀ ਜਾਂ ਝਟਕਈ ਅਰਥ ਨਹੀਂ। **ਹਤਿਆ** – ਖ਼ੂਨ (ਪ੍ਰਾਣੀ ਦੇ) ਕਰਨ ਦੀ ਕ੍ਰਿਆ। **ਕੂੜਿਆਰ** – ਅਸੱਤ ਦੇ ਪਾਤਰ। **ਕੂੜੇ** – ਕੂੜ ਵਿਚ। **ਮਲੇਛ** – ਗ਼ਰੀਬ, ਅਜਨਬੀ, ਪਰਦੇਸੀ। **ਨਿੰਦਕ** – ਨਿੰਦਾ ਕਰਨ ਵਾਲੇ; ਕਿਸੇ ਬਾਰੇ ਝੂਠੀਆਂ ਗੱਲਾਂ ਘੜਨੀਆਂ ਤੇ ਤੁਹਮਤਾਂ ਲਾਉਣੀਆਂ ਨਿੰਦਾ ਹੈ ਪਰ ਸੱਚ ਕਹਿਣਾ ਨਿੰਦਾ ਨਹੀਂ। **ਸਿਰਿ ਕਰਹਿ ਭਾਰੁ** – ਆਪਣੇ ਸਿਰ ਬੋਝ ਲੈਂਦੇ, ਖ਼ਾਹ-ਮਖ਼ਾਹ ਜ਼ੁਮੱਾ ਸਿਰ ਲੈਂਦੇ ਹਨ। **ਨੀਚੁ** – ਅਦਨਾ, ਦੀਨ, ਗ਼ਰੀਬ, ਅੱਧਮ। ਬਾਕੀ ਲਈ ਦੇਖੋ ਪਉ. ੧੬।੧੮।

***ਸੂਚਨਾ:***

ਇਸ ਪਉੜੀ ਵਿਚ ਉਨ੍ਹਾਂ ਦਾ ਜ਼ਿਕਰ ਹੈ ਜੋ ਹੁਕਮ (ਓਅੰਕਾਰ਼ੀ) ਦੇ ਬਿਲਕੁਲ ਉਲਟ ਹਨ!

***ਵਿਚਾਰ:***

ਅਗਿਆਨੀ ਅਗਿਆਨ ਵਿਚ, ਚੋਰ ਹਰਾਮਖ਼ੋਰੀ ਵਿਚ, ਡਾਢੇ ਹਾਕਿਮ ਕਹਿਰ ਵਿਚ ਵਿਚਰ ਰਹੇ ਹਨ। ਖ਼ੂਨੀ ਖ਼ੂਨ ਕਰਦੇ, ਪਾਪੀ ਪਾਪ ਕਮਾਉਂਦੇ ਤੇ ਝੂਠੇ ਝੂਠ ਵਿਚ ਫਸੇ ਹੋਏ ਹਨ। ਇਸੇ ਪ੍ਰਕਾਰ ਗੰਦੇ ਪ੍ਰਾਣੀ ਖੇਹ ਖਾਂਦੇ ਤੇ ਨਿੰਦਿਕ ਨਿੰਦਿਆ ਕਰਨ ਵਿਚ ਮਗਨ ਹਨ। ਜਦ ਦੁਨੀਆਂ ਦਾ ਇਹ ਹਾਲ ਹੈ ਤਾਂ ਨਾਨਕ ਵਿਚਾਰਾ ਇਹੀ ਸੋਚਦਾ ਹੈ ਕਿ ਉਹ ਕੀ ਕਰ ਸਕਦਾ ਹੈ? ਉੱਤਰ ਉਹੀ ਹੈ ਜੋ ਇਨ੍ਹਾਂ ਪਉੜੀਆਂ ਵਿਚਲੀਆਂ ਅੰਤਮ ਤਿੰਨ ਸਤਰਾਂ ਕਹਿੰਦੀਆਂ ਹਨ। ਹੋਰ ਦੇਖੋ ਪਉ. ੧੯ ਹੇਠਾਂ।

## ਪਉੜੀ ੧੯

**[1]ਅਸੰਖ ਨਾਵ ਅਸੰਖ ਥਾਵ ॥**
**[2]ਅਗੰਮ ਅਗੰਮ ਅਸੰਖ ਲੋਅ ॥**
**[3]ਅਸੰਖ ਕਹਹਿ ਸਿਰਿ ਭਾਰੁ ਹੋਇ ॥**

[੪]ਅਖਰੀ ਨਾਮੁ ਅਖਰੀ ਸਾਲਾਹ ॥
[੫]ਅਖਰੀ ਗਿਆਨੁ ਗੀਤ ਗੁਣ ਗਾਹ ॥
[੬]ਅਖਰੀ ਲਿਖਣੁ ਬੋਲਣੁ ਬਾਣਿ ॥
[੭]ਅਖਰਾ ਸਿਰਿ ਸੰਜੋਗੁ ਵਖਾਣਿ ॥
[੮]ਜਿਨਿ ਏਹਿ ਲਿਖੇ ਤਿਸੁ ਸਿਰਿ ਨਾਹਿ ॥
[੯]ਜਿਵ ਫੁਰਮਾਏ ਤਿਵ ਤਿਵ ਪਾਹਿ ॥
[੧੦]ਜੇਤਾ ਕੀਤਾ ਤੇਤਾ ਨਾਉ ॥
[੧੧]ਵਿਣੁ ਨਾਵੈ ਨਾਹੀ ਕੋ ਥਾਉ ॥
[੧੨]ਕੁਦਰਤਿ ਕਵਣ ਕਹਾ ਵੀਚਾਰੁ ॥
[੧੩]ਵਾਰਿਆ ਨ ਜਾਵਾ ਏਕ ਵਾਰ ॥
[੧੪]ਜੋ ਤੁਧੁ ਭਾਵੈ ਸਾਈ ਭਲੀ ਕਾਰ ॥
[੧੫]ਤੂ ਸਦਾ ਸਲਾਮਤਿ ਨਿਰੰਕਾਰ ॥ ੧੯ ॥

***ਅਰਥ:***

(ਪਦਾਰਥਾਂ ਦੇ) ਅਸੰਖ ਨਾਵ ਹਨ ਤੇ ਅਸੰਖ (ਰਹਿਣ ਦੇ) ਦੇਸ ਪਰਦੇਸ ਹਨ ਤੇ ਅਸੰਖ ਅਤਿ-ਪਹੁੰਚ ਲੋਕ ਹਨ। (ਹੇ ਨਾਨਕ ! ਜੇ ਤੂੰ) ਅਸੰਖ ਕਹਿੰਦਾ ਹੈਂ (ਤਾਂ ਇਸ ਭੁੱਲ/ਚੁੱਕ ਦੇ) ਜ਼ੁੰਮੇ ਦਾ ਭਾਰ ਤੇਰੇ ਸਿਰ ਹੈ।

(ਸਭ) ਅੱਖਰੀਂ (ਅੱਖਰਾਂ ਵਿਚ) ਨਾਮ ਹਨ ਤੇ ਅੱਖਰੀਂ ਸ਼ਲਾਘਾ ਹੈ। (ਨਿਰਸੰਦੇਹ) ਅੱਖਰਾਂ ਵਿਚ ਗਿਆਨ, ਗੀਤ ਅਤੇ ਗੁਣਾਂ ਦੇ ਗਾਣ ਹਨ; ਅੱਖਰਾਂ ਵਿਚ ਹੀ ਲਿਖਣਾ, ਬੋਲਣਾ ਤੇ ਭਾਸ਼ਾ ਹੈ; ਅੱਖਰਾਂ ਦੇ ਆਸਰੇ ਹੀ ਸੰਜੋਗ ਦਰਸਾਏ ਜਾਂਦੇ ਹਨ; (ਪਰ) ਜਿਸ (ਧਰਮਰਾਜ ਜਾਂ ਕਿਸੇ ਹੋਰ !) ਨੇ ਇਹ ਅੱਖਰ ਲਿਖੇ ਹਨ ਉਸਦੀ ਕੋਈ ਜ਼ੁੰਮੇਵਾਰੀ ਨਹੀਂ। (ਪਰਮਾਤਮਾ) ਜਿਵੇਂ ਤੂੰ ਰਜ਼ਾਈ ਹੁਕਮ ਕਰਦਾ ਹੈਂ ਤਿਵੇਂ ਤਿਵੇਂ (ਉਸ ਅਨੁਸਾਰ) ਭਾਗ ਪ੍ਰਾਪਤ ਹੁੰਦੇ ਹਨ।

(ਸੱਚ) ਜਿੰਨੀ ਸਿਰਜਨਾ ਕੀਤੀ ਹੈ ਉਹ ਸਭ (ਤੇਰਾ ਵਿਆਪਿਕ) ਨਾਂ ਹੈ (੧ਓ ਤੇਰਾ ਸਤਿਨਾਮੁ ਹੈ ਤੇ ਇਸ) ਨਾਂ ਤੋਂ ਬਿਨਾਂ ਕੋਈ ਜਗ੍ਹਾ (ਖ਼ਾਲੀ) ਨਹੀਂ ਹੈ। ਕੌਣ ਕੁਦਰਤਿ ਹੈ ? ਕੀ ਉਸ ਬਾਰੇ ਵਿਚਾਰ ਹੈ ? ਮੈਂ ਤਾਂ ਉਸ ਤੋਂ ਇਕ ਬਾਰ ਸਦਕੇ ਕਿਉਂ ਨਾ ਜਾਵਾਂ ? ਵਾਹਿਗੁਰੂ ਜੋ ਤੈਨੂੰ ਭਾਉਂਦਾ ਹੈ ਉਹੀ ਚੰਗਾ ਹੈ, ਕਲਯਾਨ ਹੈ। ਤੂੰ ਤਾਂ ਸਦਾ ਸਥਿਰ ਤੇ ਸ਼ਾਂਤ ਹੈਂ ਤੇ ਨਿਰਾਕਾਰ ਹੈਂ। ੧੯।

***ਪਦ ਵਿਚਾਰ:***

**ਪਦਾਰਥ** – ਜੀਵ ਅਜੀਵ ਸ਼ੈਆਂ, ਇਹ ਪਦ ਪਉੜੀ ਵਿਚ ਨਹੀਂ ਹੈ। **ਨਾਵ**– ਨਾਉ ਦਾ ਬਹੁ ਵਚਨ, ਜਿਵੇਂ ਪਦਾਰਥਾਂ ਤੇ ਵਸਤੂਆਂ ਦੇ ਨਾਂ। **ਥਾਵ** – ਥਾਂ ਦਾ ਬਹੁ ਵਚਨ, ਥਾਵਾਂ, ਦੇਸ ਪਰਦੇਸ। **ਅਗੰਮ ਅਗੰਮ** – ਬਹੁਤ ਅਗੰਮ, ਬਹੁਤ ਅਪਹੁੰਚ, ਅਤਿ-ਪਹੁੰਚ। **ਲੋਅ** – ਲੋਕ, ਸੰਸਾਰ। **ਸਿਰਿ ਭਾਰੁ** – ਸਿਰ ਉੱਪਰ ਭਾਰ, ਸਿਰ ਲਿਆ

ਬੋਝ, ਜ਼ੁੱਮਾ, ਜਵਾਬ ਦਹੀ, ਭੁੱਲ/ਚੁੱਕ ਦਾ ਫਲ। **ਅਖਰੀ** – ਸੰ. ਅਕ੍ਸ਼ਰਾਂ ਵਿਚ, ਅੱਖਰਾਂ ਵਿਚ; ਅੱਖਰ ਦਾ ਅਧਿਕਰਣ ਕਾਰਕ ਅੱਖਰੀ ਬਹੁ ਵਚਨ (ਇਕ ਵਚਨ ਵੀ ਹੋ ਸਕਦਾ ਹੈ) ਅਰਥ ਅੱਖਰਾਂ ਵਿਚ; ਇਕ ਵਰਣ ਵਾਲਾ ਪਦ ਅੱਖਰ (Syllable) ਹੁੰਦਾ ਹੈ; ਏਥੇ ਬਹੁ ਅੱਖਰੀ ਪਦ ਲਈ ਵਰਤਿਆ ਹੈ, ਸੋ ਅਰਥ ਹੈ ਪਦਾਂ ਵਿਚ, ਪਦਾਂ ਦੁਆਰਾ; ਪਦ ਅੱਖਰਾਂ ਦੇ ਯੋਗ ਨਾਲ ਬਣਦੇ ਹਨ; ਮੂਲ ਅਰਥ: ਨਾ ਖ਼ੁਰਣ ਵਾਲਾ, ਦਾਇਮ, ਅਵਿਨਾਸ਼ੀ; ਇਸ ਦਾ ਅਰਥ ਜ਼ੁਬਾਨੀ ਕਲਾਮੀ ਜਾਂ ਗੱਲੀਂ ਬਾਤੀਂ, ਭਾਵ ਖ਼ਿਆਲੀ ਵੀ ਹੋ ਸਕਦਾ ਹੈ, ਪਰ ਏਥੇ ਇਹ ਅਰਥ ਉਚਿਤ ਨਹੀਂ। **ਸਾਲਾਹ** – ਤਾਰੀਫ਼, ਸਿਫ਼ਤ, ਦੁਆ। **ਗਾਹ** – ਗਾਣ, ਗੁਣ ਗਾਉਣ ਦੀ ਕ੍ਰਿਆ, ਅਰਥ 'ਗਾਥਾ' ਵੀ ਹਨ, ਦੇਖੋ ਮਹਾਨ ਕੋਸ਼ ਪੰ: ੪੦੩; ਜਪੁ ਬਾਣੀ ਵਿਚ ਹੋਰ ਜਗ੍ਹਾ ਇਸ ਦਾ ਅਰਥ ਹੈ ਡੁਬਕੀਆਂ, ਇਸ਼ਨਾਨ, ਇਸ਼ਨਾਨ ਕਰਨੇ। **ਬਾਣਿ** – ਭਾਸ਼ਾ, ਬੋਲੀ; ਇਸ ਪਦ ਦੇ ਅਰਥ ਆਦਤ, ਵਾਦੀ ਤੇ ਸੁਭਾਉ ਵੀ ਹਨ; ਪੰਕ. ੬ ਸਾਰੀ ਦਾ ਭਾਵ ਹੈ ਕਿ ਮਨੋਕਾਮਨਾ, ਖ਼ਿਆਲਾਤ, ਹੋਰ ਹਰ ਪ੍ਰਕਾਰ ਦੀ ਖ਼ਬਰ ਸਾਰ ਦੀ ਅਦਲਾ ਬਦਲੀ, ਦੇਣ ਲੈਣ ਅੱਖਰਾਂ ਦੁਆਰਾ ਕੀਤਾ ਜਾਂਦਾ ਹੈ। **ਅਖਰਾ** – ਬਹੁ ਵਚਨ, ਲਫ਼ਜ਼ਾਂ, ਪਦਾਂ; ਅੱਖਰ ਦਾ ਏਹ ਬਹੁ ਵਚਨ ਸੰਬੰਧਕੀ ਰੂਪ ਹੈ; **ਵਿਸੇਖ**:- ਸੰਬੰਧਕੀ ਪਦ ਦੇ ਸੰਬੰਧਕ ਪਦਾਂ ਨਾਲ ਜੁੜ ਕੇ ਅਰਥ ਹੁੰਦੇ ਹਨ, ਜਿਵੇਂ: ਅਖਰਾ ਸਿਰਿ – ਅਖਰਾਂ ਦੇ ਸਿਰ, ਅਖਰਾਂ ਦੇ ਆਸਰੇ ਅਰਥਾਤ ਲਿਖੇ ਹੋਏ ਦੁਆਰਾ। **ਸੰਜੋਗ** - (ਭਾਗਾਂ ਨਾਲ) ਕਰਮ ਤੇ ਸੰਬੰਧ, ਇਤਫ਼ਾਕ ਨਾਲ ਮੇਲ/ਮਿਲਾਪ। **ਵਖਾਣਿ** – ਲਖਾਏ ਜਾਂਦੇ ਹਨ, ਦਰਸਾਏ ਜਾਂਦੇ ਹਨ, ਵਿਆਖਿਆਤ ਕੀਤੇ ਜਾਂਦੇ ਹਨ। **ਫੁਰਮਾਏ** – (ਉਹ) ਹੁਕਮ ਦਿੰਦਾ ਹੈਂ, ਫ਼ਰਮਾਨ ਦੇਵੇ, ਉਸ ਦੇ ਲਾਗੂ ਨੇਮ ਅਨੁਸਾਰ। **ਜਿਵ** – ਜਿਉਂ। **ਤਿਵ ਤਿਵ** – ਤਿਉਂ-ਤਿਉਂ, ਉਂਜ-ਉਂਜ। **ਜੇਤਾ** – ਜਿੰਨਾ। **ਕੀਤਾ**- ਸਿਰਜਿਆ, ਉਸਾਰਿਆ। **ਤੇਤਾ** – ਉਨ੍ਹਾਂ। ਬਾਕੀ ਦੇਖੋ ਪਉ. ੧੬।

***ਵਿਚਾਰ:***

ਇਸ ਪਉੜੀ ਦੇ ਤਿੰਨ ਭਾਗ ਹਨ। ਆਖ਼ਰੀ ਭਾਗ ਚਾਰ ਪਉੜੀਆਂ ਵਿਚ ਇਕ ਰੂਪ ਹੈ ਤੇ ਇਸ ਦਾ ਭਾਵ ਪਹਿਲਾਂ ਆਖ ਚੁੱਕੇ ਹਾਂ।

**ਪੰਕ. ੧-੩:** ਵਿਸ਼ਵ ਵਿਚ ਅਨੰਤ ਵਸਤੂਆਂ ਤੇ ਪਦਾਰਥਾਂ ਦੇ ਅਨੰਤ ਨਾਵ ਹਨ - ਕਾਰਨ ਹਰ ਜਾਣੀ ਅਨਜਾਣੀ ਵਸਤੂ ਦਾ ਨਾਂ ਜ਼ਰੂਰੀ ਹੈ। ਜੇ ਇਕ ਪ੍ਰਾਣੀ ਕਿਸੇ ਸ਼ੈ ਦਾ ਨਾਂ ਨਹੀਂ ਜਾਣਦਾ ਤਾਂ ਕੋਈ ਹੋਰ ਜਾਣਦਾ ਹੋਵੇਗਾ। ਨਵੀਆਂ ਚੀਜ਼ਾਂ ਜੋ ਬਣਤਰ ਵਿਚ ਆਉਂਦੀਆਂ ਹਨ ਉਨ੍ਹਾਂ ਦੇ ਨਵੇਂ ਨਾਂ ਰੱਖੇ ਜਾਂਦੇ ਹਨ। ਇਸੇ ਪ੍ਰਕਾਰ ਅਨੰਤ ਥਾਂ ਹਨ। ਗੁਰੂ ਜੀ ਜਿਸ ਗਿਆਨ ਦੀ ਗੱਲ ਕਰ ਰਹੇ ਹਨ ਉਹ ਬਹੁਤ ਵਿਸ਼ਾਲ ਹੈ ਤੇ ਜਿਵੇਂ ਤੁਹਾਨੂੰ ਸਾਰਿਆਂ ਨੂੰ ਪਤਾ ਹੈ ਕਿ ਜੀਵਨ ਦੇ ਸਾਧਾਰਨ ਨਿਰਵਾਹ ਲਈ ਵੀ ਕਿੰਨਾਂ ਕੁਝ ਸਿੱਖਣਾ ਪੈਂਦਾ ਹੈ ਸੋ ਵਿਸ਼ਾਲ ਗਿਆਨ ਵਿਚ ਜੀਵਨ ਨਿਭਾਉਣ ਲਈ ਬਹੁਤ ਜ਼ਿਆਦਾ ਸਿੱਖਣਾ ਪੈਂਦਾ ਹੈ। ਇਸ ਕਾਰਣ ਇਹ ਤਿੰਨ ਸਤਰਾਂ ਸਾਡੇ ਮਨ ਨੂੰ ਜਾਗਰਿਤ ਕਰਦੀਆਂ ਹਨ। ਗਿਆਨ ਸਿੱਖਣਾ ਔਖਾ ਹੈ ਪਰ ਇਸ ਦੇ ਫਲਸਰੂਪ ਮੁਕਤੀ ਸੰਭਵ ਹੈ।

**ਪੰਕ. ੪-੧੧:** ਸਾਰੇ ਨਾਂ ਤੇ ਥਾਂ ਅੱਖਰਾਂ ਵਿਚ ਹੁੰਦੇ ਹਨ, ਚਾਹੇ ਲਿਖੇ ਤੇ ਚਾਹੇ ਬੋਲੇ

ਹੋਏ; ਲਿੱਖੇ ਅੱਖਰ, ਸ਼ਬਦ ਤੇ ਵਾਕ ਆਦਿ ਬੋਲੇ ਅੱਖਰਾਂ ਆਦਿ ਦੇ ਚਿੰਨ੍ਹ ਹੀ ਹੁੰਦੇ ਹਨ। ਇਨ੍ਹਾਂ ਸਤਰਾਂ ਵਿਚ ਅੱਖਰ ਦਾ ਭਾਵ ਇਹੀ ਹੈ। ਅੱਖਰਾਂ ਦੀ ਵਰਤੋਂ ਸਾਧਾਰਣ ਤੇ ਸਰਵਵਿਆਪੀ ਹੈ। ਚੌਥੀ ਪੰਕਤੀ ਵਿਚ ਗੁਰੂ ਜੀ ਫ਼ਰਮਾਉਂਦੇ ਹਨ ਕਿ ਵਾਹਿਗੁਰੂ ਦਾ ਨਾਉ, ਭਾਵ ੧ਓ, ਸਤਿਨਾਮ ਆਦਿ ਭੀ ਅੱਖਰਾਂ ਵਿਚ ਹੈ ਤੇ ਉਸ ਦੀ ਸਿਫਤ-ਉ-ਸਾਲਾਹ ਭੀ ਅੱਖਰਾਂ ਵਿਚ ਹੈ। ਅੱਖਰਾਂ ਵਿਚ ਹੀ ਗਿਆਨ ਤੇ ਗੁਣਾਂ ਦਾ ਗਾਉਣਾ ਹੈ। ਕਿਉਂ ਜੋ ਵਿਸ਼ਵ ਦਾ ਪਸਾਰਾ ਉਸ ਦਾ ਹੈ ਇਸ ਲਈ ਵਿਸ਼ਵ ਦਾ ਗਿਆਨ ਵੀ ਉਸਦਾ ਹੀ ਗਿਆਨ ਹੈ। ਸੋ ਇਸ ਭਾਵ ਨਾਲ ਇਸ ਭਾਗ ਦੀ ਵਿਵੇਚਨਾ ਹੈ। ਅੱਖਰਾਂ ਵਿਚ ਸਭ ਕੁਝ ਲਿਖਿਆ ਤੇ ਬੋਲਿਆ ਜਾਂਦਾ ਹੈ ਤੇ ਅੱਖਰਾਂ ਵਿਚ ਹੀ ਬਾਣੀ (ਗੁਰਬਾਣੀ) ਹੈ। ਅੱਖਰਾਂ ਵਿਚ ਹੀ ਮਥੇਰੇ ਸੰਜੋਗੀ ਭਾਗ ਵਿਆਖਿਆ ਕੀਤੇ ਜਾਂਦੇ ਹਨ। ਜਿਸ ਨੇ ਇਹ ਸਭ ਕੁਝ ਲਿਖਿਆ ਹੈ ਇਹ ਉਸ 'ਤੇ ਲਾਗੂ ਨਹੀਂ ਹੁੰਦੇ; ਉਹ ਤਾਂ ਜਿਵੇਂ ਹੁਕਮ ਕਰਦਾ ਹੈ ਤਿਵੇਂ ਕਰਮਾਂ ਅਨੁਸਾਰ ਲਿੱਖੇ ਭਾਗ ਪ੍ਰਾਪਤ ਹੁੰਦੇ ਹਨ। ਜੋ ਕੁਝ ਉਸ ਨੇ ਸਿਰਜਿਆ ਹੈ ਉਹ ਸਭ ਉਸ ਦੇ ਨਾਮ ਨਾਲ ਭਰਪੂਰ ਹੈ ਤੇ ਕੋਈ ਥਾਂ ਉਸ ਦੇ ਨਾਮੁ ਤੋਂ ਖ਼ਾਲੀ ਨਹੀਂ ਹੈ।

ਪਉੜੀ ੧੯ ਵਿਚ ਨਾਮ ਤਾਂ ਇਕ ਸੰਕੇਤ ਹੈ। ਜੇ ਮਾਅਨੇ ਆਉਂਦੇ ਹੋਣ ਤਾਂ ਅਨੁਭਵ ਹੁੰਦਾ ਹੈ। ੧੯।

### *ਵਿਸ਼ੇਸ਼ ਵਿਚਾਰ:*

ਚਾਰ ਪਉੜੀਆਂ, ੧੬-੧੯, ਪਿਛਲੀਆਂ ਚਾਰ-ਚਾਰ ਪੰਕਤੀਆਂ ਦੇ ਇੱਕੋ ਜਿਹੇ ਹੋਣ ਦੇ ਆਧਾਰ 'ਤੇ ਇਕ ਗਰੋਹ ਹਨ। ਪਉ. ੧੬ ਵਿਚ ਇਨ੍ਹਾਂ 'ਤੇ ਵਿਚਾਰ ਕੀਤਾ ਹੈ। ਇਨ੍ਹਾਂ ਚਾਰ ਪਉੜੀਆਂ ਵਿਚ ਗੁਰੂ ਜੀ ਜੇ ਵਿਸ਼ਵ ਦਾ ਨਹੀਂ ਤਾਂ ਇਸ ਸੰਸਾਰ ਦਾ ਜ਼ਰੂਰ ਵਰਨਣ ਕੀਤਾ ਹੈ। ਪਉੜੀ ੧੬ ਦਾ ਭਾਵ ਖੋਲ੍ਹ ਕੇ ਲਿਖ ਦਿੱਤਾ ਹੈ; ਉਸ ਨੂੰ ਧਿਆਨ ਵਿਚ ਰੱਖੋ। ਪਉੜੀ ੧੭ ਵਿਚ ਝਾਤੀ ਮਾਰ ਕੇ ਦੇਖੋ ਕਿ ਕੁਝ ਦ੍ਰਿਸ਼ਟਾਂਤ ਦੇ ਕੇ ਬੰਦੇ ਲਈ ਸੰਸਾਰ ਦਾ ਅਧਿਆਤਮਿਕ ਜੀਵਨ ਦਰਸਾਇਆ ਹੈ। ਸਭ ਕੁਝ ਚੰਗਾ ਨਜ਼ਰ ਆਉਂਦਾ ਹੈ। ਇਸ ਦਾ ਭਾਵ ਇਹ ਨਹੀਂ ਕਿ ਗੁਰੂ ਜੀ ਜੋ ਲਿਖਦੇ ਹਨ ਉਸ ਨੂੰ ਮੰਨਦੇ ਹਨ; ਇਹ ਤਾਂ ਸਿਰਫ਼ 'ਜਗ ਬੀਤਦੀ' ਦਾ ਵਰਨਣ ਹੈ ਤੇ ਸਿੱਖ ਨੂੰ ਇਹ ਜਾਨਣਾ ਚਾਹੀਦਾ ਹੈ। ਇਸੇ ਪ੍ਰਕਾਰ ਪਉੜੀ ੧੮ ਵਿਚ ਬਿਲਕੁਲ ਏਸ ਦਾ ਉਲਟ ਨਜ਼ਰ ਆਉਂਦਾ ਹੈ। ਇਕ ਪਾਸੇ ਜੇ ਸੁਰਗ ਲਗਦਾ ਹੈ ਤਾਂ ਦੂਜੇ ਪਾਸੇ ਨਰਕ ਦਿੱਸਦਾ ਹੈ। ਪਰ ਇਹ ਯਥਾਰਥਵਾਦ ਹੈ, ਇਹ ਉਸਦੀ 'ਲੀਲਾ' ਦੀ ਸਚਾਈ ਹੈ। ਗੁਰਮਤਿ ਅਨੁਸਾਰ ਸੰਸਾਰ ਨਾਸ਼ਵੰਤ ਹੈ ਸੋ ਸੱਚਾਈ ਨਹੀਂ ਹੈ। ੧੭ ਤੇ ੧੮ ਪਉੜੀਆਂ ਵਿਚ ਸਾਡੇ ਸੰਸਾਰ ਦੀ ਪੂਰਣ ਸੱਭਿਅਤਾ ਦਾ ਇਕ ਛੋਟਾ ਜਿਹਾ ਦ੍ਰਿਸ਼ ਬੰਨ੍ਹਿਆ ਹੈ। ਬਾਕੀ ਸਾਰੇ ਦੀ ਕਲਪਨਾ ਕਰਨੀ ਸਾਡੇ 'ਤੇ ਛੱਡੀ ਹੈ। ਪਉੜੀ ੧੯ ਵਿਚ ਸੰਸਾਰ ਦੀ ਸੱਭਿਅਤਾ ਦਾ ਬੋਦਾਪਣ ਦੱਸਿਆ ਹੈ। ਬਾਣੀ ਵਾਲਾ ਸਿੱਖ ਧਰਮ ਇਸ ਸਭ ਨੂੰ ਸਹੀ ਕਰਨਾ ਚਾਹੁੰਦਾ ਹੈ। ਇਸ ਕਾਰਨ ਇਹ ਗੁਰੂ ਜੀ ਵੱਲੋਂ ਵਿਆਖਿਆਤ ਦ੍ਰਿਸ਼ਟਾਂਤ ਹਨ।

ਸੋ ਦੁਨੀਆਂ ਵਿਚ ਨਰਕ ਸੁਰਗ ਦੋਵੇਂ ਹਨ ਤੇ ਜੇ ਕੋਈ ਚਾਹੇ ਤਾਂ ਸੁਰਗ ਵਿਚ

ਰਹਿ ਸਕਦਾ ਹੈ। ਏਸੇ ਕਰਕੇ ਗੁਰੂ ਜੀ ਚੜ੍ਹਦੀ ਕਲਾ ਵਿਚ ਰਹਿੰਦੇ ਹਨ ਤੇ ਉਹ ਹੁਕਮ ਨੂੰ ਤੇ ਹੁਕਮ ਅਨੁਸਾਰੀ ਧਰਮ ਨੂੰ ਮੰਨਦੇ ਹਨ। ਗੁਰਮਤਿ ਦੇ ਵਿਚਾਰ ਇਨ੍ਹਾਂ ਸਾਰਿਆਂ ਪੱਖਾਂ ਨਾਲ ਮਿਲਦੇ ਨਹੀਂ। ਗੁਰੂ ਜੀ ਸਾਨੂੰ ਹੁਕਮ ਤੇ ਸੱਚੇ ਧਰਮ ਵਿਚ ਰਹਿਣ ਦਾ ਉਪਦੇਸ਼ ਕਰਦੇ ਹਨ।

੧੬-੧੯ ਚਾਰ ਪਉੜੀਆਂ ਵਿਚ ਵੱਡਾ ਪਰ ਇਕੋ ਹੀ ਉਦੇਸ਼ ਜਾਂ ਵਿਸ਼ਾ ਹੈ ਤੇ ਉਹ ਹੈ ਪਰਾਕ੍ਰਿਤਿ ਜਾਂ ਕੁਦਰਤਿ-ਪਸਾਰਾ ਜਿਸ ਨੂੰ ਮਾਇਆਵੀ ਲੀਲਾ ਕਿਹਾ ਜਾਂਦਾ ਹੈ। ਇਹ ਇਥੇ ਧਰਤੀ 'ਤੇ ਅਤੇ ਜਗਤ ਵਿਚ ਹੈ। ਹੋਰ ਜਗਤਾਂ ਵਿਚ ਵੀ ਇਹੋ ਜਿਹਾ ਹੀ ਹੋਵੇਗਾ ਇਹ ਸੂਝ ਹੈ।

ਬਾਕੀ ਦੀਆਂ ਪਉੜੀਆਂ ਇਸ ਜਗਤ ਦਾ ਵਿਸਤਾਰ ਨਾਲ ਵਰਣਨ ਹੈ ਤੇ ਸਥਿਰ ਅਤੇ ਚਲ-ਚਿੱਤਰ ਲਿਖਿਆ ਹੈ। ਇਹ ਗੱਲ ਸਮਝਣੀ ਸਾਡੇ ਲਈ ਬਹੁਤ ਮਹੱਤਵ ਪੂਰਨ ਹੈ ਕਿ ਮਾਇਆ ਬੁਰੀ ਹੈ ਜਾਂ ਅੱਛੀ। ਬਾਣੀ ਦਾ ਆਸਰਾ ਲਵੋ।

## ਪਉੜੀ ੨੦

[੧]ਭਰੀਐ ਹਥੁ ਪੈਰੁ ਤਨੁ ਦੇਹ ॥
[੨]ਪਾਣੀ ਧੋਤੈ ਉਤਰਸੁ ਖੇਹ ॥
[੩]ਮੂਤ ਪਲੀਤੀ ਕਪੜੁ ਹੋਇ ॥
[੪]ਦੇ ਸਾਬੂਣੁ ਲਈਐ ਓਹੁ ਧੋਇ ॥
[੫]ਭਰੀਐ ਮਤਿ ਪਾਪਾ ਕੈ ਸੰਗਿ ॥
[੬]ਓਹੁ ਧੋਪੈ ਨਾਵੈ ਕੈ ਰੰਗਿ ॥
[੭]ਪੁੰਨੀ ਪਾਪੀ ਆਖਣੁ ਨਾਹਿ ॥
[੮]ਕਰਿ ਕਰਿ ਕਰਣਾ ਲਿਖਿ ਲੈ ਜਾਹੁ ॥
[੯]ਆਪੇ ਬੀਜਿ ਆਪੇ ਹੀ ਖਾਹੁ ॥
[੧੦]ਨਾਨਕ ਹੁਕਮੀ ਆਵਹੁ ਜਾਹੁ ॥ ੨੦ ॥

***ਅਰਥ:***

(ਜੇ) ਹੱਥ, ਪੈਰ ਜਾਂ ਸਰੀਰ (ਮਿੱਟੀ-ਘੱਟੇ ਨਾਲ) ਲਿੱਬੜ ਗਿਆ ਹੈ ਤਾਂ ਪਾਣੀ ਨਾਲ ਧੋਤਿਆਂ ਖੇਹ ਉੱਤਰ ਜਾਂਦੀ ਹੈ। (ਜੇ) ਕਪੜਾ ਮੂਤਰਾਲਾ ਆਦਿ ਹੋ ਜਾਂਦਾ ਹੈ ਤਾਂ ਉਹ ਸਾਬਣ ਲਾ ਕੇ ਧੋ ਲਿਆ ਜਾਂਦਾ ਹੈ। (ਜੇ) ਸੋਚ/ਬੁੱਧੀ ਪਾਪਾਂ ਨਾਲ ਭਰ ਗਈ ਹੈ ਤਾਂ ਉਹ ਨਾਮ ਦੇ ਰੰਗ ਵਿਚ ਧੁਲਦੀ ਹੈ। 'ਪੁੰਨੀ ਪਾਪੀ' ਕੋਈ ਜ਼ੁਬਾਨੀ-ਕਲਾਮੀ ਵਾਲੀ ਗੱਲ ਨਹੀਂ; ਕਰਮ ਜਾਂ ਕਰਨੇ ਖੱਟ ਕੇ, ਆਪਣੇ ਨਾਂ ਲਿਖਾ ਕੇ ਨਾਲ ਲੈ ਜਾਓ। ਤੁਸੀਂ ਖ਼ੁਦ ਬੀਜਕੇ (ਖੱਟਕੇ) ਆਪ ਹੀ ਭੋਗ ਲਾਓ(ਗੇ)। ਹੇ ਨਾਨਕ! ਆਵਾਗੌਣ ਤਾਂ ਹੁਕਮਾਂ ਅਨੁਸਾਰ ਹੈ। ੨੦।

### *ਪਦ ਵਿਚਾਰ:*

**ਭਰੀਐ** – ਲਿੱਬੜਿਆ ਹੈ, ਲਿਬੜ ਗਿਆ ਹੈ। **ਤਨੁ** ਫ਼. – ਜਿਸਮ, ਦੇਹ, ਸਰੀਰ, ਪਿੰਡਾ। **ਤਨ ਦੇਹ** – ਇਹ ਦੋ ਸਮਾਨ ਅਰਥ ਪਦ ਦੋ ਭਿੰਨ-ਭਿੰਨ ਬੋਲੀਆਂ ਦੇ ਸ਼ਬਦ ਹਨ; ਇਸ ਪ੍ਰਕਾਰ ਦਾ ਪ੍ਰਯੋਗ ਬਾਣੀ ਵਿਚ ਅਕਸਰ ਮਿਲਦਾ ਹੈ; ਜਿਵੇਂ : ਰਾਮ ਰਹੀਮ, ਮੂਤ ਪਲੀਤੀ। **ਖੇਹ** – ਮਿੱਟੀ ਘੱਟਾ, ਆਲੂਦਗੀ। **ਮੂਤ ਪਲੀਤੀ** – ਸਮਸਤ ਪਦ 'ਮੂਤਪਲੀਤੀ' ਵਾਜਬ ਹੈ, ਅਰਥ ਮੂਤ ਆਦਿ ਨਾਲ/ਵਿਚ ਲਿਬੜਿਆ ਹੋਇਆ; ਪਲੀਦ ਅ. ਅਰਥ ਗੰਦਾ ਤੋਂ ਪਲੀਦਿ ਅਰਥ ਗੰਦਗੀ ਵਿਚ। **ਦੇ** – ਲਾ ਕੇ, ਲਗਾ ਕੇ; ਦੇ= ਦਇ, ਦਇ ਵਿਚ 'ਦ' ਦਾ ਮੁਕਤਾ ਸਿਹਾਰੀ ਨਾਲ ਮਿਲ ਕੇ ਲਾਮ ਬਣਦੀ ਹੈ: ਅ + ਇ = ਏ, ਫਿਰ ਦ੍ + ਏ = ਦੇ। **ਸਾਬੂਣੁ** ਅ. – ਅਰਥ ਸਾਬਣ। **ਕੈ** – ਕੇ, ਦੇ। **ਪਾਪਾਂ ਕੈ ਸੰਗਿ** – ਪਾਪਾਂ ਦੇ ਨਾਲ। **ਧੋਪੈ** – ਧੁਲਦੀ ਹੈ। **ਨਾਵੈ ਕੈ ਰੰਗਿ** – ਨਾਮ ਦੇ ਰੰਗ ਵਿਚ। **ਪੁੰਨੀ ਪਾਪੀ** – ਪੁੰਨਾਂ ਤੇ ਪਾਪਾਂ ਦੁਆਰਾ/ਅਨੁਸਾਰ; ਚੰਗੇ ਤੇ ਮੰਦੇ ਕੰਮਾਂ (ਕਰਮਾਂ) ਵਿਚ। **ਆਖਣੁ** – ਵਾਕ, ਵਕਤ੍ਰਿਆ, ਲਿਖੀ ਜਾਂ ਬੋਲੀ ਗੱਲ, ਘੋਸ਼ਣਾ, ਕਹਿਣ, ਬਿਆਨ ਮਾਤਰਾ। **ਕਰਿ ਕਰਿ** – ਕਮਾ ਕਮਾ ਕੇ, ਖੱਟ ਕੇ। **ਕਰਣਾ** – ਕਮਾਏ ਕਰਮ। **ਕਰਣਾ ਲਿਖਿ**– ਕਰਮ ਲਿਖਾ ਕੇ। **ਹੁਕਮੀ** – ਹੁਕਮ ਜਾਂ ਹੁਕਮਾਂ ਵਿਚ, ਹੁਕਮਾਂ ਦੁਆਰਾ, ਹੁਕਮਾਂ ਅਨੁਸਾਰ।

### *ਵਿਚਾਰ:*

ਇਸ ਪਉੜੀ ਦੀ ਬੋਲੀ ਬਹੁਤ ਸਰਲ ਤੇ ਸਪਸ਼ਟ ਹੈ। ਇਸ ਦਾ ਵਿਸ਼ਾ ਮਨ ਦੀ ਮੈਲ ਹੈ ਤੇ ਉਸ ਦੀ ਸਫ਼ਾਈ ਹੈ। ਮਨ ਦੀ ਮੈਲ ਪਾਪ ਤੇ ਭੈੜੀਆਂ ਸੋਚਾਂ ਹਨ। ਇਸ ਦੀ ਦਵਾ ਨਾਮ ਹੈ ਅਤੇ ਉਪਾਅ ਹੈ ਨਾਮ ਸਿਮਰਣ। ਨਾਲ ਦੱਸਿਆ ਹੈ ਕਿ ਪੁੰਨ ਤੇ ਪਾਪ ਜ਼ੁਬਾਨੀ ਕਲਾਮੀ ਵਾਲੀ ਗੱਲ ਨਹੀਂ ਸਗੋਂ ਕਰਮ ਸੰਬੰਧਤ ਹੈ ਅਤੇ ਕਰਮ ਖੱਟਣ ਲਈ ਘਾਲ ਕਰਨੀ ਪੈਂਦੀ ਹੈ; ਸੰਬੰਧ ਹੈ ਪਿਛਲਿਆਂ ਤੇ ਅਗਲਿਆਂ ਕਰਮਾਂ ਨਾਲ। ਪਿਛਲੇ ਕਰਮਾਂ ਕਰਕੇ ਦੁਰਲੱਭ ਜਨਮ ਮਿਲਿਆ ਹੈ ਤੇ ਹੁਣ ਦੇ ਤੇ ਅਗਲੇ ਕਰਮਾਂ ਅਨੁਸਾਰ ਮੋਖ ਮਿਲੇਗਾ। ਪਰ ਭਾਣੇ ਨੂੰ ਨਹੀਂ ਭੁਲਣਾ; ਇਸ ਨਾਲ ਆਉਣਾ ਜਾਣਾ ਯਾਨੀ ਬੰਦ ਖਲਾਸੀ ਹੈ। ਸੋ ਏਥੇ ਨਾਮ ਯਾਦ ਰੱਖੋ, ਪੁੰਨ ਤੇ ਪਾਪ ਅਤੇ ਕਰਮ ਤੇ ਕਰਨੇ ਆਪ ਬੀਜੋ ਤੇ ਆਪ ਖਾਵੋ ਅਤੇ ਹੁਕਮਾਂ ਅੰਦਰ ਆਵਾਗਵਣ ਹੈ। ਏਥੇ ਗੁਰੂ ਜੀ ਨੇ ਗੁਰਮਤਿ ਜਾਂ ਸਿਖਮਤ ਦੇ ਅਸੂਲ ਉਘਾੜੇ ਹਨ।

ਹੁਣ ਪਉ. ੧੯, ਪੰਕ.੮,੯ ਵਿਚ ਜੋ ਕਿਹਾ ਹੈ ਉਹ ਸਪਸ਼ਟ ਹੋ ਜਾਂਦਾ ਹੈ ਤੇ ਇਸ ਪਉੜੀ ਦਾ ਜੋੜ ਪਉੜੀ ੧੯ ਨਾਲ ਸਿੱਧਾ ਹੋ ਗਿਆ ਹੈ। ਪਉ. ੧੭ ਵਿਚ ਲੋਕ ਕਿਸ-ਕਿਸ ਵਿਧੀ ਨਾਲ ਦਿਖਾਵੇ ਮਾਤਰ ਲਈ ਅੱਛੇ ਕਰਮਾਂ ਤੇ ਕਰਣਿਆਂ ਵਿਚ ਲੱਗੇ ਹੋਏ ਦਿਸਦੇ ਹਨ ਅਤੇ ਪਉ. ੧੮ ਵਿਚ ਕਿਵੇਂ ਵਿਅਕਤ ਰੂਪ ਵਿਚ ਇਸ ਤੋਂ ਉਲਟ ਕੰਮਾਂ ਵਿਚ ਰੁੱਝੇ ਹੋਏ ਦਰਸਾਏ ਹਨ। ਇਨ੍ਹਾਂ ਦੋ ਪਉੜੀਆਂ ਦੀ ਤੁਲਨਾ ਅਗਲੀਆਂ ਦੋ ਪਉੜੀਆਂ ੧੯ ਤੇ ੨੦ ਨਾਲ ਕਰਕੇ ਭਲੇ ਬੁਰੇ ਦਾ ਫ਼ਰਕ ਪੱਲੇ ਪਾਇਆ ਗਿਆ ਹੈ। ਗੁਰੂ ਜੀ ਨੇ ਜੋ ਪਉੜੀ ੧੭ ਵਿਚ ਦਰਸਾਇਆ ਹੈ ਉਸ ਸਾਰੇ ਨਾਲ ਆਪ ਸਹਿਮਤ

ਨਹੀਂ ਹਨ। ਗੁਰੂ ਜੀ ਦਾ ਦੱਸਿਆ ਅਸਲ ਰਾਹ ਜੋ ਨਾਮ ਦਾ ਰਾਹ ਹੈ ਉਹ ਪਉ. ੧੯ ਵਿਚ ਵਰਨਣ ਕੀਤਾ ਹੈ। ਪਉ. ੧੬, ਪੰਕ. ੨੦ ਜਪੁ ਬਾਣੀ ਦਾ ਇਕ ਸੰਕੁਚਿਤ ਭਾਗ ਨਜ਼ਰ ਆਉਂਦਾ ਹੈ। ਪਉ. ੬ ਵੀ ਇਸ ਭਾਗ ਨਾਲ ਸੰਗਤ ਹੈ। ਉਸ ਵਿਸ਼ੇ ਦੀ ਤੁਲਨਾ ਇਸ ਪੰਜ ਪਉੜੀ ਟੋਲੀ ਨਾਲ ਕਰਕੇ ਦੇਖੋ?

ਪਉੜੀ ੨੦ ਪ੍ਰਸਤੁੱਤ ਟੂਲ ਨਾਲ ਇਸ ਕਰਕੇ ਰੱਖੀ ਹੈ ਕਿ ਪਿਛਲੀਆਂ ਚਾਰ ਪਉੜੀਆਂ ਦੇ ਗਿਆਨ ਦੇ ਨਾਲ ਇਸ ਪਉੜੀ ਦਾ ਧਾਰਮਕ ਉਦੇਸ਼ ਜ਼ਰੂਰੀ ਸਮਝਿਆ ਹੈ; ਜਿਵੇਂ ਉਤਲੇ ਵਿਚਾਰ ਤੋਂ ਪਤਾ ਲੱਗੇਗਾ ਪਰ ਵਿਅਕਤ ਢੰਗ ਨਾਲ ਪਉੜੀ ੨੦ ਵਿਚ ਸਰਮਖੰਡ ਦਾ ਵਿਸ਼ਾ ਲਿਆ ਹੈ ਤੇ ਇਸ ਲਈ ਇਹ ਪਉੜੀਆਂ ਦੇ ਅਗਲੇ ਟੂਲ ਨਾਲ ਵੀ ਸੰਗਤ ਹੈ। ੮ ਤੋਂ ੧੫ ਪਉੜੀਆਂ ਵਿਚ 'ਮੰਨੈ' ਵਾਲੇ ਭਾਗ ਵਿਚ ਸੁਣਿਕਾਰ ਨਾਲ ਪ੍ਰਾਪਤ ਗਿਆਨ ਦੇ ਪਰਭਾਵ ਦਾ ਜ਼ਿਕਰ ੧੩ ਤੋਂ ੧੫ ਪਉੜੀਆ ਵਿਚ ਪੜ੍ਹਿਆ ਹੈ ਉਸ ਨਾਲ ਸੰਪਰਕ ਕਰੋ। ਦੇਖੋਗੇ ਕਿ ਅਵਿੱਦਿਅਕ ਜੀਵਨ ਗਿਆਨ ਨਾਲ ਪਰਿਵਰਤਤ ਹੋ ਰਿਹਾ ਹੈ। ਉਸ ਨਾਲ ਪ੍ਰਾਣੀ ਦਾ ਆਚਾਰ ਤੇ ਜੀਵਨ ਦਾ ਦ੍ਰਿਸ਼ਟੀਕੋਣ ਬਦਲ ਰਿਹਾ ਹੈ। ਭਾਵ ਹੈ ਕਿ ਜੀਵਨ ਤੇ ਇਨਸਾਨੀ ਪੱਖ ਵਿਕਾਸ ਵਿਚ ਹੈ।

## ਛੇਵਾਂ ਅਧਿਆਇ

# ਪਉੜੀ ੨੧-੨੪

## ਪਉੜੀ ੨੧

[੧]ਤੀਰਥੁ ਤਪੁ ਦਇਆ ਦਤੁ ਦਾਨੁ ॥ [੨]ਜੇ ਕੋ ਪਾਵੈ ਤਿਲ ਕਾ ਮਾਨੁ ॥
[੩]ਸੁਣਿਆ ਮੰਨਿਆ ਮਨਿ ਕੀਤਾ ਭਾਉ ॥ [੪]ਅੰਤਰਗਤਿ ਤੀਰਥਿ ਮਲਿ ਨਾਉ ॥
[੫]ਸਭਿ ਗੁਣ ਤੇਰੇ ਮੈ ਨਾਹੀ ਕੋਇ ॥ [੬]ਵਿਣੁ ਗੁਣ ਕੀਤੇ ਭਗਤਿ ਨ ਹੋਇ ॥
[੭]ਸੁਅਸਤਿ ਆਥਿ ਬਾਣੀ ਬਰਮਾਉ ॥ [੮]ਸਤਿ ਸੁਹਾਣੁ ਸਦਾ ਮਨਿ ਚਾਉ ॥
[੯]ਕਵਣੁ ਸੁ ਵੇਲਾ ਵਖਤੁ ਕਵਣੁ ਕਵਣ ਥਿਤਿ ਕਵਣੁ ਵਾਰੁ ॥
[੧੦]ਕਵਣਿ ਸਿ ਰੁਤੀ ਮਾਹੁ ਕਵਣੁ ਜਿਤੁ ਹੋਆ ਆਕਾਰੁ ॥
[੧੧]ਵੇਲ ਨ ਪਾਈਆ ਪੰਡਤੀ ਜਿ ਹੋਵੈ ਲੇਖੁ ਪੁਰਾਣੁ ॥
[੧੨]ਵਖਤੁ ਨ ਪਾਇਓ ਕਾਦੀਆ ਜਿ ਲਿਖਨਿ ਲੇਖੁ ਕੁਰਾਣੁ ॥
[੧੩]ਥਿਤਿ ਵਾਰੁ ਨਾ ਜੋਗੀ ਜਾਣੈ ਰੁਤਿ ਮਾਹੁ ਨਾ ਕੋਈ ॥
[੧੪]ਜਾ ਕਰਤਾ ਸਿਰਠੀ ਕਉ ਸਾਜੇ ਆਪੇ ਜਾਣੈ ਸੋਈ ॥
[੧੫]ਕਿਵ ਕਰਿ ਆਖਾ ਕਿਵ ਸਾਲਾਹੀ ਕਿਉ ਵਰਨੀ ਕਿਵ ਜਾਣਾ ॥
[੧੬]ਨਾਨਕ ਆਖਣਿ ਸਭੁ ਕੋ ਆਖੈ ਇਕ ਦੂ ਇਕੁ ਸਿਆਣਾ ॥
[੧੭]ਵਡਾ ਸਾਹਿਬੁ ਵਡੀ ਨਾਈ ਕੀਤਾ ਜਾ ਕਾ ਹੋਵੈ ॥
[੧੮]ਨਾਨਕ ਜੇ ਕੋ ਆਪੌ ਜਾਣੈ ਅਗੈ ਗਇਆ ਨ ਸੋਹੈ ॥ ੨੧ ॥

*ਅਰਥ:*

ਪਵਿੱਤਰ ਤਟ ਦੀ ਯਾਤ੍ਰਾ, ਤਪ ਦੀ ਸਾਧਨਾ, ਦਇਆ/ਖ਼ੈਰਾਤ ਤੇ ਦਿੱਤੇ ਦਾਨ ਨਾਲ ਤਿਲ ਮਾਤ੍ਰਾ ਵਡਿਆਈ (ਅਲਪ ਮਾਣ) ਭਾਵੇਂ ਕੋਈ ਪਾ ਲਵੇ। (ਪਰ) ਸੁਣਿਆਂ, (ਫਿਰ) ਮੰਨਿਆਂ ਤੇ ਮਨ ਵਿਚ ਰਿਝਾਇਆਂ (ਵਿਚਾਰਿਆਂ) (ਏਦਾਂ) ਆਪਣੇ ਮਨ ਦੇ ਤੀਰਥ ਉੱਤੇ ਖ਼ੂਬ ਮਲ ਮਲ ਕੇ ਨ੍ਹਾਉਣ ਹੈ।

ਸਾਰੇ ਹੀ ਗੁਣ ਤੇਰੇ (ਦਿੱਤੇ) ਹਨ ਅਤੇ ਮੇਰੇ ਕੋਈ ਗੁਣ ਨਹੀਂ ਹਨ। ਆਪਣੇ ਵਿਚ ਚੰਗਿਆਈਆਂ ਪੈਦਾ ਕੀਤੇ ਬਿਨਾਂ ਭਗਤੀ ਨਹੀਂ ਹੋ ਸਕਦੀ। ਸਭ ਮੰਗਲ (ਭਲਾ)

ਹੈ। ਓ ਮਾਇਆ, ਬਾਣੀ ਤੇ ਬ੍ਰਹਮਲੋਕ (ਵਿਸ਼ਵ) ਦੇ ਮਾਲਿਕ! ਹੇ ਸੱਚੇ ਪੁਨੀਤ ਪਵਿੱਤਰ! ਤੂੰ ਸਦਾ ਮਨ ਵਿਚ ਚੜ੍ਹਦੀ ਕਲਾ (ਹੁੱਬ) ਹੈਂ।

ਉਹ ਕਿਹੜਾ ਸਮਾਂ, ਕਿਹੜੀ ਘੜੀ, ਕੀ ਥਿਤਿ, ਕੀ ਦਿਨ, ਕਿਸ ਰੁਤ ਦਾ ਕਿਹੜਾ ਮਹੀਨਾ ਸੀ ਜਦੋਂ (ਵਿਸ਼ਵ ਦੀ) ਸਿਰਜਨਾ ਹੋਈ (ਨੀਂਹ ਰੱਖੀ)?। ਇਹ ਵੇਲਾ ਪੰਡਿਤਾਂ ਦੇ ਹੱਥ ਭੀ ਨਹੀਂ ਲੱਗਾ ਨਹੀਂ ਤਾਂ ਪੁਰਾਣਾਂ ਵਿਚ ਲੇਖ ਹੁੰਦਾ। ਇਸ ਵੇਲੇ ਦਾ ਪਤਾ ਕਾਜ਼ੀਆਂ ਨੂੰ ਵੀ ਨਹੀਂ ਹੋਇਆ ਨਹੀਂ ਤਾਂ ਕੁਰਾਨ ਵਿਚ ਲਿਖ ਛੱਡਦੇ। ਜੋਗੀਆਂ ਨੂੰ ਵੀ (ਇਸ) ਥਿਤਿ (ਸ਼ੁਦਿ/ਬਦਿ) ਦਾ ਪਤਾ ਨਹੀਂ ਅਤੇ ਨਾ ਹੀ ਰੁਤ ਤਥਾ ਮਹੀਨੇ ਦਾ ਕੋਈ ਪਤਾ ਹੈ। ਜੋ ਕਰਤਾਰ ਸ੍ਰਿਸ਼ਟੀ ਨੂੰ ਸਾਜਦਾ ਹੈ ਉਹ ਆਪ ਹੀ ਜਾਣਦਾ ਹੈ।

(ਹੁਣ) ਮੈਂ ਕਿਵੇਂ ਕਹਾਂ, ਕਿਵੇਂ ਸ਼ਲਾਘਾ ਕਰਾਂ, ਕਿਵੇਂ ਵਰਨਣ ਕਰਾਂ ਅਤੇ ਮੈਂ ਕਿਵੇਂ ਜਾਣ ਲਵਾਂ? ਹੇ ਨਾਨਕ! ਗੱਲ ਹਰ ਕੋਈ ਕਰ ਛੱਡਦਾ/ਬੈਠਦਾ) ਹੈ; ਹਰ ਕੋਈ ਇਕ ਦੂਜੇ ਤੋਂ ਚਤੁਰ-ਸਿਆਣਾ (ਬਣਦਾ) ਹੈ। ਵੱਡੇ ਨਾਂ ਵਾਲਾ ਵੱਡਾ ਮਾਲਿਕ ਹੈ ਜਿਸ ਦਾ ਕੀਤਾ ਹੁੰਦਾ ਹੈ। ਹੇ ਨਾਨਕ! ਜੋ ਕੋਈ ਆਪਣੇ ਆਪ ਨੂੰ 'ਜਾਣਦਾ ਹੈ' ਕਹੇ, ਉਹ (ਮਨਮੁਖ) ਅਗ੍ਹਾਂ ਚਲ ਕੇ ਸ਼ੋਭਾ (ਮਾਣ) ਨਹੀਂ ਪਾਉਂਦਾ। ੨੧।

### *ਪਦ ਵਿਚਾਰ:*

**ਤੀਰਥੁ** - ਤੀਰ + ਸਥਾ = ਦਰਿਆ/ਸਮੁੰਦਰ ਦੇ ਕੰਢੇ ਵਸਦਾ, ਯਾਤਰਾ ਕਰਨ ਦਾ ਸਥਾਨ, ਪਵਿੱਤਰ ਤੱਟ। **ਦਤੁ ਦਾਨੁ** - ਦਿੱਤਾ ਹੋਇਅ ਦਾਨ, ਦਾਨ ਲਿਆ ਹੋਇਆ ਵੀ ਹੁੰਦਾ ਹੈ, ਦੋਵੇਂ 'ਦਾ' ਧ. ਦੇ ਭੂਤ ਕਾਰਦੰਤਕ ਨਾਮ/ਵਿਸ਼ੇਸਣ ਹਨ। **ਤਿਲ** - ਤਿਲ ਦੇ ਦਾਣੇ ਬਰਾਬਰ, ਰੱਤੀਕੁ, ਰੱਤੀ ਜਿੱਨਾ, ਥੋੜ੍ਹਾ। **ਅੰਤਰਗਤਿ** ਕ੍ਰਿ. ਵਿ.- ਅੰਦਰੂਨੀ, ਅੰਦਰਲਾ; ਭਾਵ ਮਨ ਵਿਚ, ਦਿਲ ਵਿਚ। **ਅੰਤਰਗਤਿ ਤੀਰਥਿ** ਕ੍ਰਿਆ ਵਿ.- ਇਹ ਕਲਪਨਿਕ ਤੀਰਥ ਹੈ ਅਰਥ ਅੰਦਰੂਨੀ **ਤੀਰਥ** ਵਿਚ ਭਾਵ ਮਨ ਵਿਚ। **ਭਗਤਿ** - ਭਗਤੀ, ਹਿੰ./ਸੰ. ਵਿਚ ਭਕਤਿ ਹੈ, ਪੂਰੀ ਦਾਸਤ੍ਵਾ, ਇਸ ਨੂੰ ਭਗਤ ਪੜ੍ਹਨਾ ਉਚਿਤ ਨਹੀਂ। **ਸੁਅਸਤਿ** - 'ਉਸਦਾ ਭਲਾ ਹੋ', ਅਸ਼ੀਰਵਾਦ, ਵੱਡਿਆਂ ਲਈ ਕਲਯਾਣਕਾਰੀ ਅਸ਼ੀਰਵਾਦ ਜਿਸਦਾ ਅੱਨ ਪੁਰਖ ਇਕ ਵਚਨ ਵਿਚ ਪ੍ਰਯੋਗ ਹੁੰਦਾ ਹੈ; ਸ੍ਵਸਤਿ (ਸੰ) ਨਾਲੋਂ ਸੁਅਸਤਿ ਆਕਾਰ ਵਿਚ ਭਿੰਨ ਹੈ, ਕਿਉਂ ਜੋ ਸ੍ਵਰ ਸੰਧੀ ਨੀਯਮ ਅਨੁਸਾਰ, 'ਸੁ' ਵਿਚ ਸਸੇ ਦਾ ਔਂਕੜ 'ਅਸਤਿ ਦੇ ਅ ਮੁਕਤੇ ਨਾਲ ਮਿਲ ਕੇ ਵ ਵਿਚ ਪਰਿਵਰਤਨ ਕਰ ਜਾਂਦਾ ਹੈ ਸੋ ਸੁਅ = ਸ੍ + ਉ + ਅ = ਸ੍ + ਵ = ਸ੍ਵ, ਤੇ ਸਾਰਾ ਪਦ ਸੁਅਸਤਿ = ਸ੍ਵਸਤਿ। **ਆਥਿ** - ਭਾਵ ਵਾਹਿਗੁਰੂ; ਅਰਥਿਨ ਤੋਂ ਅਰਥਿ/ਅਰਥੀ ਮਾਅਨੇ ਇੱਛੁਕ ਪਰ ਅਰਥਿਆ ਅਤੇ ਅਰਥੀਯ ਵਿਚੋਂ ਪਹਿਲੇ ਦਾ ਅਰਥ ਹੈ ਧਨੀ/ਦੌਲਤਮੰਦ; ਸੰਸਕ੍ਰਿਤ ਤੋਂ ਉਤਪੰਨ ਬੋਲੀਆਂ ਵਿਚ ਦੋਹਾਂ ਤੋਂ ਅਰਥਿ/ ਅਰਥੀ ਬਣ ਸਕਦਾ ਹੈ। ਜਿਸ ਤੋਂ ਆਥਿ ਉਤਪੰਨ ਹੋਇਆ ਹੈ ਤੇ ਉਸ ਦਾ ਅਰਥ ਕੀਤਾ ਗਿਅ ਹੈ ਮਾਇਆ ਦਾ ਮਾਲਿਕ ਜਾਂ ਸੰਖੇਪ ਮਾਲਿਕ, ਅਰਥ ਵਾਲਾ, ਦਇਆਲੂ; ਇਸ ਦਾ ਅਰਥ ਮਾਇਆ ਦਾ ਮਾਲਿਕ ਤੇ ਸਿਰਜਨਹਾਰ ਵੀ ਕੀਤਾ ਜਾ ਸਕਦਾ ਹੈ।

**ਬਾਣੀ** - ਵਾਚ, ਵਾਕ ਜਾਂ ਬੋਲੀ, ਵਾਕ ਸ਼ਕਤੀ, ਮਨੁੱਖ ਵਿਚ ਬੋਲਣ ਦੀ ਸੱਤਾ ਆ ਜਾਣ ਦੀ ਸ਼ਕਤੀ; ਬਾਣੀ ਵੀ ਪਰਮਾਤਮਾ ਨੇ ਉਤਪੰਨ ਕੀਤੀ ਹੈ। **ਬਰਮਾਉ** - ਬ੍ਰਹਮ-ਲੋਕ। **ਆਥਿ ਬਾਣੀ ਬਰਮਾਉ** - ਇਹ ਤਿੱਨੇ ਪਦ ਜੇ ਇਕੱਠੇ ਰੱਖੀਏ ਤਾਂ ਅਰਥ ਦੇਣਗੇ 'ਹੇ ਮਾਇਆ, ਬਾਣੀ ਤੇ ਬ੍ਰਹਮ-ਲੋਕ ਦੇ ਮਾਲਕ/ਚਾਲਕ'; ਬਾਣੀ ਵਿਚ ਬ੍ਰਹਮ-ਲੋਕ ਵਿਸ਼ਵ ਹੈ। **ਸਤਿ** - ਸੱਚ ਵਿਚ, ਅਸਤਿੱਤਵਾ ਵਿਚ। **ਸੁਹਾਣੁ** ਅ. - ਸੁਬਹਾਨ ਪਦ ਤੋਂ ਉਤਪੰਨ ਅਰਥ ਪਾਕ, ਪਵਿੱਤਰ, ਪੁਨੀਤ, ਪਵਿਤ; ਸੋਭਾਵਾਨ ਜਾਂ ਸੁੰਦਰ ਵੀ ਅਰਥ ਕੀਤੇ ਜਾਂਦੇ ਹਨ ਪਰ ਉਚਿਤ ਨਹੀਂ ਲਗਦੇ। **ਚਾਉ** - ਹੁੱਬ, ਖ਼ੁਸ਼ੀ ਵਿਚ ਉਤ੍ਹਾਂ ਜਾਣਾ, ਖ਼ੁਸ਼ੀ ਦਾ/ਨਾਲ ਉਭਾਰ, ਉਮੰਗ; ਸੰ. ਧ. ਮੰਗ ਤੋਂ ਉਮੰਗ, ਅਰਥ ਖ਼ੁਸ਼ੀ, ਖ਼ੁਸ਼ੀ ਦੀ ਲਹਿਰ, ਸਭ ਤੋਂ ਸੁੰਦਰ ਭਾਵ ਹੈ 'ਚੜ੍ਹਦੀ ਕਲਾ'। **ਥਿਤਿ** - ਸ਼ੁਦੀਆਂ ਬਦੀਆਂ ਵਿਚ ਦਿਨਾਂ ਦੀ ਤਾਰੀਖ਼, ਚੰਦ ਦੇ ਸਾਲ ਮੁਤਾਬਿਕ ਦਿਨਾਕ। **ਵੇਲ** - ਵੇਲਾ ਜਾ ਨਿਸ਼ਚਿਤ ਸਮਾਂ। **ਪੰਡਤੀ** ਅਧਿ. - ਪੰਡਤਾਂ ਨੇ, ਇਹ ਅਧਿਕਰਣ ਕਾਰਕ ਕਈ ਬਾਰ ਸੰਬੰਧਕੀ ਵਾਂਗ ਵਰਤਿਆ ਜਾਂਦਾ ਹੈ। **ਜਿ** - ਜੋ, ਜੇਹੜਾ; ਜਿ ਪਦ ਜੋ ਪਦ ਦਾ ਦੂਸਰਾ ਰੂਪ ਹੈ। **ਪੁਰਾਣੁ** - ਹਿੰਦੂ ਇਤਿਹਾਸਿਕ ਸ਼ਾਸਤਰ। **ਵਖਤੁ** ਅ.- ਵਕ਼ਤ ਤੋਂ ਪੰਜਾਬੀਕਰਨ, ਅਜੋਕੀ ਪੰਜਾਬੀ ਵਿਚ ਇਸ ਪਦ ਦਾ ਅਰਥ ਮੁਸ਼ਕਿਲ ਜਾਂ ਔਖਾ ਵੇਲਾ ਵੀ ਹੈ। **ਕਾਦੀਆ** ਅ. - ਕਾਜ਼ੀ ਦਾ ਬਹੁ ਵਚਨ, ਅਰਥ ਕਾਜ਼ੀਆਂ। **ਕੁਰਾਣੁ** ਅ. - ਮੁਸਲਿਮ ਧਰਮ ਸ਼ਾਸਤਰ, ਕੁਰਾਨ। **ਸਿਰਠੀ** - ਸ੍ਰਿਸ਼ਟੀ, ਵਿਸ਼ਵ, ਬ੍ਰਹਮੰਡ। ਆਖਣਿ - ਕਹਿਣ, ਬਿਆਨ, ਗੱਲ। ਇਕਦੂ -ਇਕ ਤੋਂ; ਇਹ ਪਦ ਇਕੱਲਾ ਨਹੀਂ ਸੋ ਇਕ ਦੂ = ਇਕਦੂ ਉਚਿਤ ਹੈ। **ਆਪੌ** - ਆਪੋਂ, ਆਪਣੇ ਆਪ ਤੋਂ। **ਅਗੈ ਗਿਆ** - ਆਖਰਤ ਨੂੰ, ਅੱਗੇ ਚਲ ਕੇ, ਭਵਿਖ ਵਿਚ; ਮਰ ਕੇ ਅਰਥ ਠੀਕ ਨਹੀਂ ਹਨ।

### *ਕ੍ਰਿਆ ਵਿਚਾਰ:*

ਜਿ ਪਦ ਜਪੁ ਬਾਣੀ ਵਿਚ ੩ ਬਾਰ ਵਰਤਿਆ ਗਿਆ ਹੈ ਤੇ ਕੁਲ ਬਾਣੀ ਵਿਚ ੧00 ਗੁਣਾ ਜ਼ਿਆਦਾ। ਇਸ ਦਾ ਅਰਥ ਉੱਤੇ ਪਦ ਵਿਚਾਰ ਵਿਚ ਕਰ ਦਿੱਤਾ ਹੈ। 'ਨਹੀਂ ਤਾਂ' ਵੀ ਅਰਥ ਕੀਤਾ ਜਾਂਦਾ ਹੈ। ਦੇਖੋ **ਉਦਾਹਰਣ**।

- ਨਾਨਕ ਤਿਨ ਕੀ ਬਾਣੀ ਸਦਾ ਸਚੁ ਹੈ ਜਿ ਨਾਮਿ ਰਹੇ ਲਿਵ ਲਾਇ॥ ਮ: ੩॥ ੨੮-੫॥ ਜਿ - ਜੋ।
- ਸੋ ਸੇਵਕੁ ਹਰਿ ਆਖੀਐ ਜੋ ਹਰਿ ਰਾਖੈ ਉਰਿਧਾਰਿ॥ ਮਨੁ ਤਨੁ ਸਉਪੇ ਆਗੈ ਧਰੇ ਹਉਮੈ ਵਿਚਹੁ ਮਾਰਿ॥ ਧਨੁ ਗੁਰਮੁਖਿ ਸੋ ਪਰਵਾਣੁ ਹੈ ਜਿ ਕਦੇ ਨ ਆਵੈ ਹਾਰਿ॥ ਮ: ੩॥ ੨੮-੧੮॥ ਜਿ - ਜੋ। ਜਿ ਕਦੇ ਨ ਆਵੈ ਹਾਰਿ = ਜੋ ਕਦੇ ਹਾਰਕੇ ਨਹੀਂ ਆਉਂਦਾ/ ਜਿਸ ਨੂੰ ਕਦੇ ਹਾਰ ਨ ਆਵੇ।
- ਦੇਖਿ ਦਰਸਨੁ ਮਨੁ ਸਾਧਾਰੈ ਪਾਪ ਸਗਲੇ ਜਾਹਿ॥ ਹਉ ਤਿਨ ਕੈ ਬਲਿਹਾਰਣੈ ਜਿ ਗੁਰ ਕੀ ਪੈਰੀ ਪਾਹਿ॥ ਮ: ੫॥ ੫੧-੫॥ ਜਿ - ਜੋ।

*ਵਿਚਾਰ:*

ਇਸ ਪਉੜੀ ਦੇ ਚਾਰ ਭਾਗ ਹਨ। ਇਹ ਭਾਗ ਉੱਤੇ ਦਰਸਾ ਦਿੱਤੇ ਗਏ ਹਨ। ਤਿੰਨਾਂ ਭਾਗਾਂ ਦਾ ਆਪਿਸ ਵਿਚ ਬਹੁਤ ਮੇਲ ਹੈ। ਚੌਥਾ ਭਾਗ ਪੰਕ. ੧੪ ਦਾ ਵਿਸਤਾਰ/ ਵਿਕਾਸ ਹੈ।

**ਪੰਕ. ੧-੪:** ਪਹਿਲੇ ਭਾਗ ਵਿਚ ਗੁਰੂ ਜੀ ਦੀ ਤਰਕ ਹੈ ਕਿ ਕਰਮਕਾਂਡੀ ਕਿਰਆਵਾਂ ਤੋਂ ਕੁਝ ਨਹੀਂ ਮਿਲਦਾ। ਜੇ ਮਿਲਦਾ ਵੀ ਹੈ ਤਾਂ ਰੱਤੀਕੁ। ਜੇ ਕੁਝ ਹਾਸਿਲ ਕਰਨਾ ਹੈ ਤਾਂ ਸੁਣੇ ਤੇ ਮੰਨੇ ਦਾ ਮਨ ਵਿਚ ਭਾਵ ਬਣਾਉ ਜੋ ਆਪਣੇ ਅੰਦਰ ਮੰਨ ਤੇ ਦਿਲ ਵਿਚ ਅਨੰਦਮਈ (ਮਜ਼ੇਦਾਰ) ਇਸ਼ਨਾਨ ਕਰਨ ਸਮਾਨ ਹੈ। ਏਸੇ ਵਿਧੀ ਨਾਲ ਤਪ ਤੇ ਦਾਨ ਦੀ ਸਾਧਨਾ ਆਪਣੇ ਦਿਲ-ਉ-ਦਿਮਾਗ਼ ਵਿਚ ਰਚਾਉ। ਫਿਰ ਸੂਝਵਾਨ ਹੋਕੇ ਤਪ ਦਾ ਤਾਤਪਰਜ (ਦੇਖੋ ਪਉ. ੩੮) ਸਮਝੋ ਤੇ ਦਇਆ ਪੂਰਵਿਕ ਲੋੜਵੰਦਾਂ ਨਾਲ ਮਿਲ ਕੇ ਰਹੋ ਤੇ ਵੰਡ ਕੇ ਛਕੋ; ਇਹ ਭਾਵ ਹੈ। ਪਉੜੀ ੨੦ ਪਿਛਲੇ ਭਾਗ ਦਾ ਅੰਤ ਤੇ ਇਸ ਭਾਗ ਦਾ ਸ਼ੁਰੂ ਹੈ। ਪਰ ਜਪੁ ਬਾਣੀ ਇਕ ਪ੍ਰਸਤਾਵ ਹੋਣ ਕਰਕੇ ਇਸ ਦੀਆਂ ਪਉੜੀਆਂ ਦਾ ਬਹਾਉ ਨਹੀਂ ਟੁੱਟਦਾ। ਜਦ ਪਿੱਛੇ ਪੁੰਨ ਤੇ ਪਾਪ ਦੀ ਗੱਲ ਹੋਈ ਤਾਂ ਏਥੇ ਵੀ ਪੁੰਨ ਕਮਾਉਣ ਦਾ ਜ਼ਿਕਰ ਹੈ।

**ਪੰਕ. ੫-੮:** ਦੂਜੇ ਭਾਗ ਵਿਚ ਆਪਣੇ ਆਪ ਵਿਚ ਗੁਣ ਪੈਦਾ ਕਰਨ ਵੱਲ ਸੁਝਾਅ ਹੈ। ਭਗਤਿ ਗੁਣ ਗ੍ਰਹਿਣ ਦਾ ਨਾਂ ਹੈ। ਜੀਵਨ ਕਰਮ ਕਮਾਉਣ ਦਾ ਅਵਸਰ ਹੈ। ਵਾਹਿਗੁਰੂ ਨੂੰ ਸੰਬੋਧਨ ਕਰਕੇ ਕਿਹਾ ਹੈ ਕਿ ਪਰਮਾਤਮਾ ਤੂੰ ਯਾਚਨਾ ਦੇਣ ਵਾਲਾ ਹੈਂ ਤੇ ਤੂੰ ਬਾਣੀ ਅਤੇ ਜਗਤ ਦਾ ਸ੍ਰਿਸ਼ਟਾ ਹੈਂ। ਤੇਰੀ ਜ਼ਾਤ ਪਾਕ ਹੈ ਅਤੇ ਮੇਰੇ ਵਿਚ ਇਸ ਸਮਝ ਨਾਲ ਚਾਉ ਉਠਦਾ ਹੈ।

**ਪੰਕ. ੯-੧੪:** ਤੀਜਾ ਭਾਗ ਵਿਸ਼ਵ ਦਾ ਆਕਾਰ (ਸਿਰਜਨਾ) ਉਸਾਰਣ ਦੇ ਕਾਲ ਬਾਰੇ ਹੈ। ਇਸ ਬਾਰੇ ਪੁੱਛਿਆ ਹੈ ਕਿ ਕੀ ਵਕਤ ਸੀ, ਕੀ ਤਿੱਥੀ ਸੀ, ਕੀ ਰੁੱਤ ਸੀ ਤੇ ਕੀ ਮਹੀਨਾ ਸੀ ਜਦ ਇਹ ਸ੍ਰਿਸ਼ਟੀ ਸਾਜੀ ਗਈ? ਕੋਈ ਜਵਾਬ ਨ ਹੋਣ ਕਰਕੇ ਗੁਰੂ ਜੀ ਆਪ ਹੀ ਜਵਾਬ ਦਿੰਦੇ ਹਨ ਕਿ ਨਾ ਪੰਡਿਤਾਂ, ਨਾ ਕਾਜ਼ੀਆਂ ਅਤੇ ਨਾ ਹੀ ਜੋਗੀਆਂ ਨੂੰ ਕੁਝ ਪਤਾ ਹੈ ਕਿਉਂਕਿ ਜੇ ਪਤਾ ਹੁੰਦਾ ਤਾਂ ਪੁਰਾਣਾਂ ਵਿਚ, ਕੁਰਾਨ ਵਿਚ ਜਾਂ ਕਿਸੇ ਸੂਤਰ ਵਿਚ ਇਹ ਭੇਦ ਲਿਖਿਆ ਹੁੰਦਾ। ਫਿਰ ਨਤੀਜੇ ਵਜੋਂ ਫ਼ਰਮਾਉਂਦੇ ਹਨ ਕਿ ਜਿਹੜਾ ਕਰਤਾ ਸ੍ਰਿਸ਼ਟੀ ਨੂੰ ਸਾਜਦਾ ਹੈ ਓਹੀ ਇਸ ਸਮੇਂ ਬਾਰੇ ਜਾਣਦਾ ਹੈ। ਏਥੇ ਗਿਆਨ ਦਾ ਖੇਤਰ ਹੋਰ ਵੀ ਵਿਸ਼ਾਲ ਕਰ ਦਿੱਤਾ ਹੈ

**ਪੰਕ. ੧੫-੧੯:** ਚੌਥੇ ਭਾਗ ਵਿਚ ਗੁਰੂ ਜੀ ਆਪਣੇ ਚਿੰਤਨ ਨੂੰ, ਜੋ ਪੰਕ. ੧੪ ਤਕ ਹੈ, ਜਾਰੀ ਰਖਦੇ ਹੋਏ ਕਲਪਨਾਤਮਿਕ ਭਾਵ ਨਾਲ ਕਹਿੰਦੇ ਹਨ ਕਿ ਦੱਸੋ ਮੈਂ ਕਿਵੇਂ (ਕਿਸ ਢੰਗ ਨਾਲ) ਕਹਾਂ, ਕੀ ਸਲਾਹ ਮਸ਼ਵਰਾ ਦਿਆਂ, ਕਿਸ ਵਿਧੀ ਨਾਲ ਵਿਸ਼ਲੇਸ਼ਨ ਕਰਾਂ ਤੇ ਕਿਵੇਂ ਸਾਰੀ ਗੱਲ ਸਮਝ ਲਵਾਂ? ਅੱਗੇ ਆਪਣੇ ਆਪ ਨੂੰ ਸੰਬੋਧਨ ਕਰਕੇ ਕਹਿੰਦੇ ਹਨ ਕਿ ਆਖਣ ਨੂੰ ਸਭ ਕੋਈ, ਇਕ ਦੂਜੇ ਨਾਲੋਂ ਵੱਧ ਸਿਆਣਾ ਹੋਕੇ ਕਹੀ ਜਾਂਦਾ ਹੈ, ਪਰ ਸਭ ਪਰਮਾਤਮਾ ਦੇ ਵੱਸ ਹੈ। ਉਸ ਦਾ ਕੀਤਾ ਹੀ ਹੁੰਦਾ ਹੈ। ਬਾਕੀ ਮਨਮੁਖ ਆਪਣੇ ਕੋਲੋਂ ਜੋ ਮਰਜ਼ੀ ਕਹੀ ਜਾਣ ਪਰ ਇਹ ਅੱਗੇ ਚਲ

ਕੇ ਚੰਗਾ ਨਹੀਂ ਲਗਣਾ। ਭਾਵ ਹੈ ਕਿ ਜਿਵੇਂ-ਜਿਵੇਂ ਸੂਝ ਵਧਦੀ ਹੈ ਤਾਂ ਇਹ ਹੋਛਾ ਕਿਹਾ ਹੋਇਆ ਅੱਛਾ ਨਹੀਂ ਨਜ਼ਰ ਆਉਂਦਾ। ਜ਼ੋਰ ਹੁਕਮ ਉੱਤੇ ਹੈ ਭਾਵੇਂ ਸਿੱਧੇ ਸਪਸ਼ਟ ਸ਼ਬਦਾਂ ਵਿਚ ਏਥੇ ਨਹੀਂ ਕਿਹਾ।

## ਪਉੜੀ ੨੨

**[੧]ਪਾਤਾਲਾ ਪਾਤਾਲ ਲਖ ਆਗਾਸਾ ਆਗਾਸ ॥**
**[੨]ਓੜਕ, ਓੜਕ ਭਾਲਿ ਥਕੇ ਵੇਦ ਕਹਨਿ ਇਕ ਵਾਤ ॥**
**[੩]ਸਹਸ ਅਠਾਰਹ ਕਹਨਿ ਕਤੇਬਾ ਅਸੁਲੂ ਇਕੁ ਧਾਤੁ ॥**
**[੪]ਲੇਖਾ ਹੋਇ ਤ ਲਿਖੀਐ ਲੇਖੈ ਹੋਇ ਵਿਣਾਸੁ ॥**
**[੫]ਨਾਨਕ ਵਡਾ ਆਖੀਐ ਆਪੇ ਜਾਣੈ ਆਪੁ ॥ ੨੨ ॥**

***ਅਰਥ:***

ਪਾਤਾਲ ਤੋਂ ਪਰੇ (ਥੱਲੇ) ਲੱਖਾਂ ਪਾਤਾਲ ਤੇ ਆਕਾਸ ਤੋਂ ਪਰੇ (ਉੱਤੇ) ਲੱਖਾਂ ਆਕਾਸ਼ ਹਨ! (ਪਰ) ਵੇਦ ਇੱਕੋ ਗੱਲ ਕਹਿੰਦੇ ਹਨ ਕਿ ਆਖ਼ਿਰ (ਵਿਦਵਾਨ ਪਸਾਰੇ ਦਾ) ਹਦ-ਬੰਨਾ (ਅੰਤ) ਭਾਲਦੇ-ਭਾਲਦੇ ਥਕ ਗਏ ਹਨ। ਏਸੇ ਤਰ੍ਹਾਂ (ਯਹੂਦੀ/ਈਸਾਈ/ਮੁਸਲਮ) ਧਰਮ ਗ੍ਰੰਥ ਅਠਾਰਾਂ ਹਜ਼ਾਰ ਆਲਮਾਂ ਦਾ ਜ਼ਿਕਰ/ਦਾਹਵਾ ਕਰਦੇ ਹਨ, (ਆਖਿਰ) ਬੁਨਿਆਦੀ ਧਾਤੁ (ਮੂਲਸਾਰ) ਇੱਕੋ ਹੈ। ਜੇ ਹਿਸਾਬ ਹੋਣ ਤਾਂ ਹੀ ਲਿਖੇ ਜਾਣ, ਲੇਖੇ ਤਾਂ ਭੈੜੇ ਗਰਕ ਗਏ ਹਨ (ਲੇਖੇ ਲਗਣੋ ਰਹੇ)। ਹੇ ਨਾਨਕ! ਜਿਹੜਾ ਵੱਡਾ ਆਖਿਆ ਜਾਂਦਾ ਹੈ ਉਹ ਸਭ ਕੁਝ ਖ਼ੁਦ ਬਖ਼ੁਦ ਜਾਣਦਾ ਹੈ। ੨੨।

***ਪਦ ਵਿਚਾਰ:***

**ਪਾਤਾਲ** - ਧਰਤੀ ਦੇ ਹੇਠਲਾ (ਪੈਰਾਂ ਦੇ ਥੱਲੇ ਦਾ) ਲੋਕ, ਹੇਠਲੇ ਲੋਕਾਂ ਵਿੱਚੋਂ ਸਤਵਾਂ ਲੋਕ। **ਲਖ** - ਸੌ ਹਜ਼ਾਰ, ੧,00,000 = $੧੦^{੫}$, ਬਹੁਤ ਦੇ ਅਰਥ ਵਿਚ ਵੀ ਵਰਤਿਆ ਜਾਂਦਾ ਹੈ; ਪਹਿਲੀ ਸਤਰ ਵਿਚ ਲੱਖ ਅੱਗੇ ਪਿੱਛੇ ਦੋ ਬਾਰੀ ਪ੍ਰਯੋਗ ਹੁੰਦਾ ਹੈ; ਸੋ 'ਲੱਖ' ਪਦ ਦੇਹੁਰੀ ਦੀਪਕ ਹੈ। **ਆਗਾਸ** - ਖਗੋਲ, ਆਸਮਾਨ, ਅਕਾਸ਼ ਮੰਡਲ, ਸੁਰਗਾਦਿ ਲੋਕ, ਬੋਦੀ (ਸਿਰ) ਤੋਂ ਉੱਤੇ ਦੇ ਲੋਕ, ਦੇਵਲੋਕ, ਅੰਬਰ। **ਓੜਕ ਓੜਕ**- ਇਨ੍ਹਾਂ ਦੋ ਪਦਾਂ ਦੇ ਅਰਥ ਜੁਦਾ ਜੁਦਾ ਕਰਨੇ ਹਨ, ਪਹਿਲੇ ਪਦ ਓੜਕ ਦਾ ਅਰਥ ਹੈ 'ਆਖ਼ਿਰ ਕਾਰ' ਜਾਂ 'ਅੰਤ ਨੂੰ' ਤੇ ਦੂਜੇ ਪਦ ਓੜਕ ਦਾ ਮਤਲਬ ਹੈ 'ਅੰਤ ਸੀਮਾ ਜਾਂ ਹਦ ਬੰਨਾ'। **ਸਹਸ** - ਹਜ਼ਾਰ (੧੦੦੦); **ਸਹਸ ਅਠਾਰਾਂ**- ਅਰਥ ਹੈ ੧੮੦੦੦ ਪਰ ਵਰਤਿਆ ਗਿਆ ਹੈ ੧੮੦੦੦ ਆਲਮਾਂ ਲਈ; ਲੁਪਤ ਪਦ ਆਲਮ ਦਾ ਅਰਥ ਜਹਾਨ (ਦੁਨੀਆਂ), ਲੋਕ ਆਦਿ ਕੀਤੇ ਜਾਂਦੇ ਹਨ ਜੋ ਏਥੇ ਢੁਕਦੇ ਨਹੀਂ; ਦੇਖੋ ਅੱਗੇ। **ਆਲਮ ਅ.** - ਅਰਬੀ ਵਿਚ ਆਲਮ ਹਰ ਜਾਤਿ (ਪ੍ਰਾਣੀ, ਪਸੂ ਪੰਛੀ) ਨੂੰ ਵੀ ਕਿਹਾ ਜਾਂਦਾ ਹੈ ਜੋ ਅਰਥ ਇਸ ਪਉੜੀ ਵਿਚ ਉਚਿਤ ਹੈ; ਇਕ ਹੋਰ ਪਦ 'ਆਲਿਮ' ਅਰਥ ਵਿਦਵਾਨ ਨਾਲ ਭੁਲੇਖਾ ਵੀ ਨਹੀਂ ਪੈਣਾ ਚਾਹੀਦਾ।

**ਕਤੇਬ** - ਕਿਤਾਬ ਦਾ ਰੂਪਾਂਤਰ, ਪੁਸਤਕ। **ਅਸੁਲੂ** ਅ. - ਧ. ਅਸੁਲ ਤੋਂ ਸੰਗਿਆ ਅਸੁਲੁੰ = ਅਸੁਲੂ ਕਰਤ੍ਰੀ ਵਾਚ ਹੈ ਤੇ ਅਰਥ ਹਨ ਜੜ੍ਹ, ਮੂਲੀ; ਅਸੁਲ ਯਾ **ਅਸੁਲੂ** ਤਤਸਮ ਪਦ ਹੈ ਤੇ ਇਸ ਵਿਚ ਸ ਯਾਨੀ ਸੁਦਾਦ = ਸਸਾ ਨਾਲ ਔਂਕੜ ਅਰਬੀ ਪਦ ਦਾ 'ਉ' ਸ੍ਵਰ ਅੰਗ ਹੈ; ਇਹ ਪਦ ਉਰਦੂ ਵਿਚ ਮਸਲਨ ਵਾਂਗ ਅਸੁਲਨ ਪੜ੍ਹਿਆ ਜਾਂਦਾ ਹੈ। **ਧਾਤੁ** - ਅਰਥ ਪਦਾਰਥ, ਮੂਲ ਪਦਾਰਥ, ਸੋਮਾ, ਚਸ਼ਮਾ। **ਅਸੁਲੂ ਇਕੁ ਧਾਤੁ** - ਇੱਕੋ ਜੜ੍ਹ ਪਦਾਰਥ ਹੈ, ਅਸਲ ਵਿਚ ਇਕ ਸੋਮਾ ਹੈ। **ਵਿਨਾਸ** - ਬਿਨਾਸ, ਗਰਕਣ, ਲੇਖੇ ਅਸੰਭਵ ਹਨ, ਅਨਹੋਂਦ ਵਾਲੇ। **ਲੇਖੇ ਹੋਇ ਵਿਨਾਸੁ** - ਲੇਖੇ ਤਾਂ ਗਰਕ ਹੋ ਗਏ, ਹੱਥ ਆਉਣੋ ਰਹੇ।

***ਵਿਚਾਰ:***

ਪਉ. ੮, ਪੰਕ. ੩ 'ਸੁਣਿਐ ਦੀਪ ਲੋਅ ਪਾਤਾਲ' ਦਾ ਭਾਵ ਹੈ ਕਿ ਸੁਣਿ ਸੁਣਿ ਕੇ ਦੀਪਾਂ, ਧਰਤੀਆਂ ਤੇ ਪਾਤਾਲਾਂ ਬਾਰੇ ਸੋਝੀ ਆਉਂਦੀ ਹੈ। ਇਸ ਪਉੜੀ ਵਿਚ ਵੀ ਪਹਿਲੀ ਸਤਰ ਪ੍ਰਸ਼ਨ ਹੈ ਜਾਂ ਵਿਸਮਾਦ ਹੈ। ਦੂਜੀ ਪੰਕਤੀ ਸਪਸ਼ਟ ਕਹਿੰਦੀ ਹੈ ਕਿ ਓੜਕ ਦਾ ਕਿਸੇ ਨੂੰ ਪਤਾ ਨਹੀਂ ਤੇ ਖੋਜੀ ਭਾਲ ਥੱਕੇ ਹਨ। ਸਾਰੇ ਧਰਮਗ੍ਰੰਥ ਵੀ ਚੁੱਪ ਹਨ। ਕਿਆਸ ਕਰਨ ਨਾਲੋਂ ਅਜੋਕੇ ਵਿਗਿਆਨ ਦੀ ਖੋਜ ਤੇ ਭਰੋਸਾ ਰਖ ਕੇ ਜਿੰਨੀ ਵਿੱਦਿਆ ਆਦਮੀ ਦੇ ਪੱਲੇ ਹੈ ਉਸ ਤੇ ਸਬਰ (ਸੰਤੋਖ) ਕਰਨਾ ਚਾਹੀਦਾ ਹੈ। ਬਾਣੀ ਗਿਆਨ ਦਰਸ਼ਨ ਹੈ ਇਸ ਲਈ ਗੁਰਮਤਿ ਦਾ ਖੋਜ ਨਾਲ ਕੋਈ ਵਿਰੋਧ ਨਹੀਂ। ਵਿਸ਼ਵ ਦਾ ਪਲਾੜ ਅੱਜ ਦੇ ਵਿਗਿਆਨ ਵਿਚ ਵੀ ਬੇਅੰਤ ਹੈ ਪਰ ਜਿੰਨਾ ਪਤਾ ਹੈ ਉਹ ਵੀ ਬੇਅੰਤ ਹੈ। ਸੋ ਅੱਜ ਦੇ ਮਨੁੱਖ ਨੂੰ ਬਾਣੀ ਤੇ ਸਾਇੰਸ ਉੱਤੇ ਸਦਾ ਚਾਅ ਵਿਚ ਰਹਿਣਾ ਚਾਹੀਦਾ ਹੈ।

***ਵਿਸ਼ੇਸ਼ ਵਿਚਾਰ:***

ਪਹਿਲੀ ਪੰਕਤੀ ਅਵਿੱਦਿਆ ਨਿਰਭਰ ਵਿਚਾਰ-ਧਾਰਾ ਹੈ। ਪਾਤਾਲ ਦੇ ਅਰਥ ਵਿਚ 'ਪੈਰਾਂ ਤੋਂ ਥੱਲੇ' ਤੇ ਆਗਾਸ ਦੇ ਅਰਥ ਵਿਚ 'ਬੋਦੀ ਤੋਂ ਉੱਤੇ' ਇਸ ਲਈ ਵਰਤੇ ਹਨ ਕਿ ਪ੍ਰਿਥਵੀ ਗੋਲ ਹੋਣ ਕਰਕੇ ਪਾਤਾਲ ਲੋਕ ਤੇ ਆਗਾਸ ਲੋਕ ਦੀ ਵੱਖ ਵੱਖ ਕਲਪਣਾ ਮਿਥਿਹਾਸਿਕ ਹੀ ਰਹਿ ਗਈ ਹੈ; ਪ੍ਰਿਥਵੀ ਦੇ ਹੇਠਾਂ ਤੇ ਉੱਪਰ ਸਭ ਅਗਾਸ/ਅਸਮਾਨ ਹੈ ਜਾਂ ਸੁੰਨ ਦੇਸ਼ ਹੈ। ਸੋ ਪਾਤਾਲ ਕੋਈ ਚੀਜ ਨਹੀਂ ਹੈ ਪਰ ਅਗਾਸ (ਆਕਾਸ਼, ਖ਼ਾਲੀ ਖੁੱਲ੍ਹਾ ਦੇਸ਼) ਯਥਾਰਥ ਹੈ; ਇਹ ਭਾਵ ਗਿਆਨ ਵਿਗਿਆਨ ਨਾਲੋਂ ਭਿੰਨ ਹੈ ਕਿਉਂਕਿ ਅਣਹੋਂਦ ਹੈ। ਇਸ ਪਉੜੀ ਵਿਚ ਅਨੰਤ ਦੇਸ਼ਾਂ ਦੀ ਗੱਲ ਹੈ।

ਧਰਤੀ ਪਹਿਲਿਆਂ ਸੱਮਿਆਂ ਵਿਚ ਏਨੀ ਵਿਸ਼ਾਲ ਕਲਪਿਤ ਹੁੰਦੀ ਸੀ ਤੇ ਦੂਸਰੇ ਪਾਸੇ ਯਾਨੀ ਪੈਰਾਂ ਤੋਂ ਥੱਲੇ ਕੀ ਹੈ, ਪਤਾ ਨਹੀਂ ਸੀ। ਸੋ ਪਾਤਾਲ ਕਲਪਿਤ ਹੋਏ। ਤਦ ਧਰਤੀ ਵਿਚ ਰਹਿਣ ਵਾਲੇ ਜੀਅ ਜੰਤ ਵੀ ਪਾਤਾਲ ਵਿਚ ਰਹਿੰਦੇ ਗਿਣੇ ਜਾਂਦੇ ਸਨ। ਸ਼ਬਦ 'ਪਾਤਾਲ' ਭਾਵ 'ਪੈਰਾਂ ਤਲੇ' ਦੇ ਅਰਥ ਨਾਲ ਉਤਪੰਨ ਹੋਇਆ ਭਾਸਦਾ ਹੈ। ਸੰਸਕ੍ਰਿਤ ਕੋਸ਼ ਵਿਚ ਅਰਥ ਦੇਖਣ ਤੋਂ ਪਤਾ ਲਗਦਾ ਹੈ ਕਿ ਪਾਤਾਲ ਦੇ ਬਾਕੀ ਦੇ ਅਰਥ ਕਲਪਨਾ ਦੁਆਰਾ ਵਿਕਸਤ ਹੋਏ ਹਨ।

ਗੁਰੂ ਜੀ ਦਾ ਇਹੋ ਭਾਵ ਹੈ ਨਹੀਂ ਤਾਂ ਧਰਤੀ ਦੇ ਲੱਖਾਂ ਪਾਤਾਲ ਤੇ ਲੱਖਾਂ ਆਕਾਸ਼ ਕਿਵੇਂ ਸਮਝੋਗੇ। ੨੨।

## ਪਉੜੀ ੨੩

**¹ਸਾਲਾਹੀ ਸਾਲਾਹਿ ਏਤੀ ਸੁਰਤਿ ਨ ਪਾਈਆ॥**
**²ਨਦੀਆ ਅਤੈ ਵਾਹ ਪਵਹਿ ਸਮੁੰਦਿ ਨ ਜਾਣੀਅਹਿ॥**
**³ਸਮੁੰਦ ਸਾਹ ਸੁਲਤਾਨ ਗਿਰਹਾ ਸੇਤੀ ਮਾਲੁ ਧਨੁ॥**
**⁴ਕੀੜੀ ਤੁਲਿ ਨ ਹੋਵਨੀ ਜੇ ਤਿਸੁ ਮਨਹੁ ਨ ਵੀਸਰਹਿ॥੨੩॥**

***ਅਰਥ:***

(ਤੈਨੂੰ) ਸਿਫ਼ਤਾਂ ਕਰਕੇ (ਸਾਲਾਹੁੰਦੇ ਹੋਏ) ਸਾਲਾਹਿਆ ਵੀ ਪਰ ਏਨੀ ਬਿਬੇਕਤਾ ਨਹੀਂ ਆਈ ਕਿ ਜਦ ਨਦੀਆਂ ਨਾਲੇ ਸਮੁੰਦਰ ਵਿਚ ਪੈਂਦੇ ਹਨ ਉਨ੍ਹਾਂ (ਗੁਮਸੁਮ ਹੋਇਆਂ) ਦਾ ਪਤਾ ਨਹੀਂ ਲਗਦਾ। (ਜੇ) ਸਮੁੰਦਰ ਸ਼ਾਹ ਸੁਲਤਾਨ ਨਾਵਾਂ ਵਾਲਿਆਂ (ਭਾਵ ਬਹੁਤ ਵਡੇ ਆਦਮੀਆਂ) ਕੋਲ ਪੰਡਾਂ ਬੱਧਾ ਮਾਲ ਧਨ ਹੋਵੇ ਤਾਂ ਵੀ ਉਹ (ਉਸ) ਕੀੜੀ ਤੁਲ ਨਹੀਂ ਹੁੰਦੇ ਜਿਸ (ਕੀੜੀ) ਦੇ ਮਨੋ ਤੂੰ (ਸਤਿਨਾਮ ਤੇ ਤੇਰਾ ਹੁਕਮ) ਨਾਂ ਵਿਸਰੇ। ੨੩।

***ਪਦ ਵਿਚਾਰ:***

**ਸਾਲਾਹੀ** - ਸਾਲਾਹਾਂ ਵਿਚ/ਨਾਲ, ਸਿਫਤਾਂ ਵਿਚ। **ਸਾਲਾਹਿ ਕ੍ਰਿ.** - ਸ਼ਲਾਘਾ ਕਰਕੇ,। **ਸੁਰਤਿ** - ਸੁਰਤ, ਬਿਬੇਕਤਾ, ਸਾਰ, ਸੂਝ। **ਪਾਈਆ** - ਪਾਈ ਗਈ ਹੈ, ਪਈ ਹੈ। **ਵਾਹ** - ਬਹੁ ਵਚਨ, ਨਾਲੇ, ਵੇਈਂਆਂ। **ਸਮੁੰਦ ਸਾਹ ਸੁਲਤਾਨ** - ਇਹ ਉਪਾਧੀ ਹੈ, ਨਾਂ ਹੈ, ਅਰਥ ਹੈ ਬੜੇ ਨਾਮ ਵਾਲਾ, ਤੁਲਨਾ 'ਚੰਗਾ ਨਾਉ', ਦੇਖੋ ਪਉ. ੭। **ਸੁਲਤਾਨ** - ਬਾਦਸ਼ਾਹ, ਏਥੇ ਸਮੁੰਦ ਸਾਹ ਦਾ ਕੁਲ ਦਾ ਜਾਂ ਬਾਦਸ਼ਾਹ ਹੋਣ ਦੇ ਕਾਰਣ ਨਾਂ ਦਾ ਭਾਗ ਵੀ ਹੋ ਸਕਦਾ ਹੈ, ਦੇਖੋ: ਸਮੁੰਦ ਸਾਹ ਸੁਲਤਾਨ ਤਿੰਨੇ ਪਦ ਬਿਨਾਂ ਔਂਕੜ ਹਨ। **ਗਿਰਹਾ ਫ਼** - ਬਹੁ ਵਚਨ ਗਿਰਹ ਦਾ, ਅਰਥ ਗੱਠਾਂ, ਪੰਡਾਂ, ਗਠੜੀਆਂ। **ਸੇਤੀ**- ਸਹਿ, ਸਾਥ, ਰਖਦੇ ਹੋਏ। **ਮਾਲੁ ਧਨੁ** - ਦੋਵੇਂ ਪਦ ਦੋ ਭਾਸ਼ਾਵਾਂ ਦੇ ਪਰ ਇੱਕੋ ਅਰਥ, ਦੌਲਤ, ਸਰਮਾਇਆ। **ਤੁਲਿ** - ਤੋਲ ਵਿਚ, ਬਰਾਬਰ, ਸਾਵਾਂ। **ਹੋਵਨੀ** - ਹੋਵਨਿ, ਹੁੰਦੇ ਹਨ; ਇਹ ਅੱਨ ਪੁਰਖ ਬਹੁ ਵਚਨ ਪ੍ਰਯੋਗ ਹੈ। **ਵੀਸਰਹਿ** - ਵਿਸਰਹਿ; ਵਰਤਮਾਨ ਮੱਧਮ ਪੁਰਖ ਇਕ ਵਚਨ, ਭਾਵ ਹੈ 'ਵਾਹਿਗੁਰੂ, ਤੂੰ ਨ ਵਿਸਰੇਂ'; ਇਸ ਦਾ ਅਰਥ ਵਰਤਮਾਨ ਅੱਨ ਪੁਰਖ ਬਹੁ ਵਚਨ ਵੀ ਹੈ ਪਰ ਏਥੇ ਨਹੀਂ ਜਮਦਾ।

***ਵਿਚਾਰ:***

ਪਉ. ੨੧ ਵਿਚ ਸਿਰਜਨਾ ਦੇ ਕਾਲ ਦਾ ਜ਼ਿਕਰ ਸੀ, ਪਉ. ੨੨ ਏਸ ਦੇ ਵਿਸਥਾਰ ਦੀ ਗੱਲ ਹੈ ਤੇ ਪਉ. ੨੩ ਵਿਚ ਪਰਮਾਤਮਾ ਤੇ ਆਤਮਾ ਦਾ ਵਿਸ਼ਾ ਲਿਆ ਹੈ। ੨੨ ਤੇ ੨੩ ਦੋਵਾਂ ਪਉੜੀਆਂ ਦਾ ਸੰਬੰਧ ਵੀ ਗਿਆਨ ਨਾਲ ਹੈ। ਧਰਤੀ ਤੋਂ ਉੱਪਰ ਨੀਚੇ ਅਨੇਕ ਦੇਸ਼ ਤੇ ਸਥਿਤ ਲੋਕ ਹਨ ਤੇ ਉਨ੍ਹਾਂ ਦੇ ਹਦ ਬੰਨੇ ਦਾ ਅੰਤ

ਨਹੀਂ ਹੈ ਤੇ ਆਪਣੇ ਵਿਚਾਰ ਦੀ ਪੁਸ਼ਟੀ ਲਈ ਵੇਦਾਂ ਵੱਲ ਇਸ਼ਾਰਾ ਕਰਦੇ ਹਨ ਤੇ ਕਹਿੰਦੇ ਹਨ ਕਿ ਵੇਦ ਵੀ ਸਹਿਮਤ ਹਨ ਕਿ ਓੜਕ ਦਾ ਪਤਾ ਨਹੀਂ। ਗੁਰੂ ਨਾਨਕ ਵਿਵਿਧ ਧਰਮਾਂ ਦੀਆਂ ਗਿਣਤੀਆਂ ਮਿਣਤੀਆਂ ਨੂੰ ਨਹੀਂ ਮੰਨਦੇ ਹਨ। ਮੂਲ ਧਾਤੂ, ਜਿਸ ਤੋਂ ਸਭ ਕੁਝ ਉਪਜਦਾ ਤੇ ਨਿਕਲਦਾ ਹੈ, ਇੱਕੋ ਸ਼ੈ ਹੈ; ਇਹ ਪਰਤੀਤਿ ਹੈ। ਅਗਲੀ ਪਉੜੀ ਵਿਚ ਚੇਤਾਵਨੀ ਹੈ ਕਿ ਅਸੀਂ ਏਨੇ ਸਿਫਤ-ਓ-ਸਲਾਹ ਦੇ ਗੀਤ ਗਾਉਂਦੇ ਹਾਂ ਪਰ ਇੰਨਾ ਵੀ ਨਹੀਂ ਜਾਣਦੇ ਕਿ ਜਦ ਨਦੀਆਂ ਤੇ ਨਾਲੇ ਸਮੁੰਦਰ ਵਿਚ ਸਮਾਉਂਦੇ ਹਨ ਤਾਂ ਗੁਮ ਸੁਮ ਹੋ ਜਾਂਦੇ ਹਨ; ਉਹ ਫਿਰ ਮਾਲੂਮ ਨਹੀਂ ਹੁੰਦੇ। ਭਾਵ ਹੈ ਆਤਮਾ ਪਰਮਾਤਮਾ ਵਿਚ ਰਲਣ ਯੋਗ ਹੈ ਜਿਵੇਂ ਪੰਜ ਤੱਤ ਜਾਂ ਮਿੱਟੀ, ਪੰਜ ਤੱਤਾਂ ਜਾਂ ਮਿੱਟੀ ਵਿਚ ਮਿਲ ਜਾਂਦੇ ਹਨ; ੧ਓ ਜੇ ਸਮੁੰਦਰ ਹੈ ਤਾਂ ਜੀਵ ਜਾਂ ਪ੍ਰਾਣੀ ਨਾਲੇ ਨੱਦੀਆਂ ਹਨ।

ਅੱਜਕੱਲ੍ਹ ਦੀ ਗਣਿਤ-ਜੋਤਸ਼ ਤੇ ਭੌਤਿਕੀ ਵਿੱਦਿਆ ਵੀ ਇਹ ਅੰਤ ਤਾਂ ਨਹੀਂ ਪਾ ਸਕੀ ਪਰ ਵਿਸ਼ਵ ਬਾਰੇ ਕਲਪਣਾ ਤੋਂ ਵੱਧ ਵਿੱਦਿਆ ਇਕੱਤਰ ਕਰ ਲਈ ਹੈ। ਹੁਣ ਇਸ ਵਿੱਦਿਆ ਦੀ ਪ੍ਰਾਪਤੀ ਸੰਭਵ ਹੈ; ੧੪-੧੫ ਸਾਲਾਂ ਦੀ ਪੜ੍ਹਾਈ ਦਵਾਰਾ ਇਲਮ ਕਾਫ਼ੀ ਡੂੰਘਾਈ ਵਿਚ ਸਮਝਿਆ ਤੇ ਪ੍ਰਾਪਤ ਕੀਤਾ ਜਾ ਸਕਦਾ ਹੈ; ਸਕੂਲ ਤੋਂ ਉਪਰੰਤ ਸਿਰਫ਼ ਚਾਰ ਸਾਲਾਂ ਵਿਚ ਦਰਕਾਰੀ ਵਿੱਦਿਆ ਮਿਲ ਜਾਂਦੀ ਹੈ। ਫਿਰ ਇਸ ਨਵੀ ਵਿੱਦਿਆ ਤੇ ਗਿਆਨ ਦੇ ਸਦਕੇ, ਗੁਰਮਤਿ ਤੇ ਗੁਰਬਾਣੀ ਯੁਕਤੀਵਾਦ/ਬੁੱਧੀਵਾਦ ਅਨੁਸਾਰ ਨਿਰਨਾ, ਹੁਕਮ ਦੀ ਅਨੁਭੂਤੀ ਜ਼ਿਆਦਾ ਸਹਿਲ ਵਿਚ ਹੋਵੇਗੀ। ਅਜੋਕੇ ਵਿਗਿਆਨ ਦਾ ਗੁਰਮਤਿ ਨਾਲ ਕੋਈ ਵਿਰੋਧ ਨਹੀਂ ਹੋਣਾ ਚਾਹੀਦਾ। ਚੇਤੇ ਰੱਖੋ 'ਗਿਆਨਖੰਡ ਮਹਿ ਗਿਆਨੁ ਪਰਚੰਡੁ'। ਗੁਰੂ ਜੀ ਤੇ ਗੁਰਮਤਿ ਦੋਵੇਂ ਵੇਦਿਕ ਜਾਂ ਸ਼ਾਸਤਰੀ ਗਿਆਨ ਵਿਗਿਆਨ ਦੇ ਖ਼ਿਲਾਫ਼ ਨਹੀਂ ਹਨ; ਉਹ ਤਾਂ ਇਸ ਦੇ ਅਸਭਿਆਚਾਰਕ ਪ੍ਰਯੋਗ ਦਾ ਖੰਡਨ ਕਰਦੇ ਸਨ ਤੇ ਕਰਦੇ ਹਨ। ਜਿਵੇਂ ਤੁਸੀਂ ਜਪੁ ਬਾਣੀ ਵਿਚ ਵੇਖਦੇ ਹੋ, ਗੁਰਮਤਿ ਤਾਂ ਗਿਆਨ ਨਿਰਭਰ ਫ਼ਿਲਾਸਫ਼ੀ ਹੈ। ਜਦ ਇਹ ਵਿਸ਼ਵ ੧ਓ ਦੀ ਸੱਚੀ ਕੋਠੜੀ ਹੈ ਤਾਂ ਇਸ ਦਾ ਗਿਆਨ ਕਿਵੇਂ ਧਰਮ ਤੋਂ ਜੁਦਾ ਵਿਸ਼ਾ ਹੈ।

ਗੁਰਮਤਿ ਮਨੁੱਖ ਦੀ ਮਨੋਵਿਗਿਆਨਿਕ ਬਾਗਡੋਰ ਹੁਕਮ ਦੇ ਤਹਿਤ ਦਸਦੀ ਹੈ; ਹੁਕਮਿ ਨੂੰ ਸਮਝਣਾ ਉਸਦੀ ਸਿਰਜਨਾ ਨੂੰ ਅਤੇ ਸਿਰਜਨਾ ਤੋਂ ਸੱਚ ਨੂੰ ਸਮਝਣਾ ਦਰਕਾਰ ਹੈ।

## ਪਉੜੀ ੨੪

[1]ਅੰਤੁ ਨ ਸਿਫਤੀ ਕਹਣਿ ਨ ਅੰਤੁ ॥
[2]ਅੰਤੁ ਨ ਕਰਣੈ ਦੇਣਿ ਨ ਅੰਤੁ ॥
[3]ਅੰਤੁ ਨ ਵੇਖਣਿ ਸੁਣਣਿ ਨ ਅੰਤੁ ॥
[4]ਅੰਤੁ ਨ ਜਾਪੈ ਕਿਆ ਮਨਿ ਮੰਤੁ ॥

੫ਅੰਤੁ ਨ ਜਾਪੈ ਕੀਤਾ ਆਕਾਰੁ ॥
੬ਅੰਤੁ ਨ ਜਾਪੈ ਪਾਰਾਵਾਰੁ ॥
੭ਅੰਤ ਕਾਰਣਿ ਕੇਤੇ ਬਿਲਲਾਹਿ ॥
੮ਤਾ ਕੇ ਅੰਤ ਨ ਪਾਏ ਜਾਹਿ ॥
੯ਏਹੁ ਅੰਤੁ ਨ ਜਾਣੈ ਕੋਇ ॥
੧੦ਬਹੁਤਾ ਕਹੀਐ ਬਹੁਤਾ ਹੋਇ ॥
੧੧ਵਡਾ ਸਾਹਿਬੁ ਊਚਾ ਥਾਉ ॥
੧੨ਊਚੇ ਉਪਰਿ ਊਚਾ ਨਾਉ ॥
੧੩ਏਵਡੁ ਊਚਾ ਹੋਵੈ ਕੋਇ ॥
੧੪ਤਿਸੁ ਊਚੇ ਕਉ ਜਾਣੈ ਸੋਇ ॥
੧੫ਜੇਵਡੁ ਆਪਿ ਜਾਣੈ ਆਪਿ ਆਪਿ ॥
੧੬ਨਾਨਕ ਨਦਰੀ ਕਰਮੀ ਦਾਤਿ ॥ ੨੪ ॥

***ਅਰਥ:***

ਨਾ ਸਿਫਤਾਂ ਵਿਚ ਤੇ ਨਾ ਸਿਫਤਾਂ ਆਖਣ ਵਿਚ ਓੜਕ ਦਾ ਪਤਾ ਲਗਦਾ ਹੈ। (ਕਿਉਂ ਜੋ) ਉਸ ਦੇ ਕਰਨ ਦਾ (ਕੁਦਰਤ ਸਾਜਣ) ਦਾ ਅੰਤ ਹੀ ਨਹੀਂ ਤੇ ਨਾ ਹੀ ਬਖ਼ਸ਼ਿਸ਼ ਦਾ/ਵਿਚ ਅੰਤ ਹੈ। ਨਾ ਉਸ (ਦੀ ਕੁਦਰਤ) ਨੂੰ ਨਿਹਾਲ ਕਰਨ ਵਿਚ ਤੇ ਨਾ ਹੀ ਉਸ ਦੇ (ਲੇਖੇ) ਸੁਨਣ ਵਿਚ ਅੰਤ ਹੈ। ਉਸ ਦੇ ਮਨ ਦੀ ਭਾਵਨਾ (ਰਜ਼ਾ, ਇੱਛਾ, ਹੁਕਮ) ਦੇ ਅੰਤ ਨੂੰ ਜਾਣਿਆ (ਅਨੁਭਵ ਕੀਤਾ) ਨਹੀਂ ਜਾ ਸਕਦਾ!

ਬਣਾਏ ਵਿਸ਼ਵੀ ਢਾਂਚੇ (ਅਡੰਬਰ/ਪਰਪੰਚ) ਦਾ ਓੜਕ ਨਹੀਂ ਜਾਣਿਆ ਜਾਂਦਾ; ਨਾ ਹੀ ਓਸਦੇ ਆਰਪਾਰ ਦੇ ਹੱਦ-ਬੰਨੇ ਦਾ ਥੌਹ ਪਤਾ ਲਗਦਾ ਹੈ।

ਹਦ ਬੰਨੇ ਲਈ ਕਿਤਨੇ ਹੀ ਹਾੜੇ (ਤਰਲੇ) ਕਢਦੇ ਹਨ ਪਰ ਉਸ ਦੀਆਂ ਓੜਕਾਂ ਪ੍ਰਾਪਤ ਨਹੀਂ ਹੁੰਦੀਆਂ। ਇਸ ਸਮੁੱਚੇ ਅੰਤ ਦੀ ਕਿਸੇ ਨੂੰ ਖ਼ਬਰ-ਸਾਰ ਨਹੀਂ ਹੈ। (ਫੇਰ ਜੇ) ਬੇਅੰਤ ਕਹੀਏ ਤਾਂ ਹੋਰ ਵੀ ਬੇਅੰਤ ਹੋ ਜਾਂਦਾ ਹੈ।

ਵੱਡੇ ਸਾਹਿਬ (ਵਾਹਿਗੁਰੂ) ਦਾ ਸਥਾਨ ਉੱਚਾ ਹੈ ਅਤੇ ਉੱਚੇ ਤੋਂ ਉੱਚੇ (ਥਾਂ) ਤੋਂ (ਉੱਪਰ) ਉਸਦਾ ਨਾਂ ਉੱਚਾ ਹੈ। ਜੇ ਕੋਈ ਉਸ ਜਿੱਡਾ ਉੱਚਾ ਹੋਵੇ ਤਾਂ ਉਸ ਉੱਚੇ ਨੂੰ ਜਾਣ ਸਕਦਾ ਹੈ। ਜਿੱਡਾ ਉਹ ਹੈ ਉਹ ਆਪਿ ਹੀ ਜਾਣਦਾ ਹੈ। ਹੇ ਨਾਨਕ! ਉਸਦੀਆਂ ਨਜ਼ਰਾਂ ਵਿਚ ਮਿਹਰ ਦੀ ਬਖ਼ਸ਼ ਹੈ। ੨੪।

***ਪਦ ਵਿਚਾਰ:***

**ਸਿਫਤੀ ਅਧਿ.-** ਸਿਫਤਾਂ ਵਿਚ; 'ਸਿਫਤਾਂ ਦਾ' ਵੀ ਅਰਥ ਕੀਤੇ ਜਾਂਦੇ ਹਨ; ਵਿਭਕਤਿ ਦੇ ਅਨੁਸਾਰ ਇਹ ਅਰਥ ਠੀਕ ਨਹੀਂ ਨਿਕਲਦੇ ਲਗਦੇ ਪਰ ਅਜੋਕੀ ਬੋਲੀ ਵਿਚ ਮੁਹਾਵਰਾ ਅਧਿਕਰਣ ਕਾਰਕ ਤੋਂ ਸੰਬੰਧ ਕਾਰਕ ਵਿਚ ਬਦਲ ਗਿਆ

ਜਾਪਦਾ ਹੈ। **ਕਹਣਿ** - ਕਥਨ ਵਿਚ, ਗਲੀਂ, ਵਰਨਣ ਕਰਨ ਵਿਚ। **ਕਰਣੈ** - ਕਰਨ ਦਾ, ਕੀਤੇ ਦਾ, ਕਰਣਿਆਂ ਵਿਚ, ਸਿਰਜਨਾ ਵਿਚ, ਸਵਾਰੇ ਕਾਰਜਾਂ ਵਿਚ। **ਜਾਪੈ** - ਜਾਪਦਾ ਹੈ, ਜਾਣਿਆ ਜਾਂਦਾ ਹੈ। **ਮਨਿ** - ਮਨ ਵਿਚ, ਇਰਾਦੇ ਵਿਚ, ਅਜੋਕੀ ਭਾਸ਼ਾ ਵਿਚ 'ਮਨ ਦਾ'। **ਮੰਤ** - ਉਦੇਸ਼, ਮੰਤਵ, ਸਲਾਹ, ਖ਼ਿਆਲ, ਭਾਵਨਾ, ਇੱਛਾ, ਮਰਜ਼ੀ, ਹੁਕਮ। **ਪਾਰਾਵਾਰੁ** -ਆਰਪਾਰ, ਪਾਰ ਤੇ ਅਵਾਰ, ਉਰਾਰਲਾ ਪਾਸਾ ਤੇ ਪਾਰਲਾ ਪਾਸਾ। **ਅੰਤ ਕਾਰਣਿ** - ਅੰਤ ਜਾਨਣ ਦੇ ਹੇਤੁ ਵਿਚ, ਅੰਤ ਲਈ, ਓੜਕ ਲਈ। **ਕੇਤੇ** - ਕਿੰਨੇ, ਕਿਤਨੇ। **ਬਿਲਲਾਹਿ** - ਹਾੜੇ ਕੱਢਦੇ ਹਨ, ਤਰਲੇ/ਕਰਦੇ ਹਨ। **ਤਾ ਕੇ** - ਉਸ ਦੇ। **ਹੋਇ** - ਹੁੰਦਾ ਹੈ। **ਥਾਉ** - ਥਾਣ, ਸਥਾਨ, ਪਦਵੀ, ਥਾਂ। **ਊਚਾ** - ਸਰਵ ਉੱਪਰਿ, ਆਹਲਾ, ਉੱਚਾ, ਬਾਲਾ।**ਨਦਰੀ** - ਨਜ਼ਰਾਂ ਵਿਚ, (ਉਸ ਦੀ ਕਰੁਣਾ/ਦਇਆ) ਮਈ ਨਜ਼ਰਾਂ ਵਿਚ; ਕਿਰਪਾ ਦ੍ਰਿਸ਼ਟੀ ਵਿਚ; ਵਾਹਿਗੁਰੂ ਦੀ ਬਰਕਤ ਨਾਲ। **ਕਰਮੀ** - ਕਰਮੀਂ, ਬਖਸ਼ਿਸ਼(ਾਂ) ਵਿਚ, ਕਰਮ ਜਾਂ ਕਰਮਾਂ ਵਿਚ; ਕਈ ਇਸ ਦਾ ਕਰਮਾਂ ਵਿਚ ਜਾਂ ਕਰਮਾਂ ਦੁਆਰਾ ਅਰਥ ਕਰਦੇ ਹਨ ਪਰ ਠੀਕ ਨਹੀਂ ਜਾਪਦਾ। **ਦਾਤਿ** - ਦੇਣ, ਬਖ਼ਸ਼।

***ਵਿਚਾਰ:***

ਸਿਫਤਾਂ ਕਰਨ ਜਾਂ ਕਹਿਣ ਨਾਲ ਉਸਦੇ ਅੰਤ ਦੇ ਜਾਨਣ ਵਿਚ ਕੋਈ ਫ਼ਰਕ ਨਹੀਂ ਪੈਂਦਾ; ਉਸ ਦੀਆਂ ਹੱਦਾਂ ਦਾ ਪਤਾ ਲਗਣਾ ਅਸੰਭਵ ਹੈ। ਨਾਲ ਹੀ ਉਸ ਦੇ ਗੁਣ ਕੀਤਿਆਂ ਦਾ ਵੀ ਅੰਤ ਨਹੀਂ ਹੈ। ਸੋ ਇਨ੍ਹਾਂ ਗੁਣਾਂ ਦੇ ਕਥਨ ਦਾ ਅੰਤ ਕਿਸ ਤਰ੍ਹਾਂ ਹੋ ਸਕਦਾ ਹੈ? ਪਹਿਲੀਆਂ ੯ ਪੰਕਤੀਆਂ ਵਿਚ ਇਸ ਅੰਤ ਦਾ ਹੀ ਪ੍ਰਸ਼ਨ ਹੈ ਤੇ ਦਸਵੀਂ ਪੰਕਤੀ ਵਿਚ ਇਸ ਪ੍ਰਸ਼ਨ ਦਾ ਫ਼ੈਸਲਾ ਹੈ ਕਿ ਜਿੰਨਾ ਅੰਤ ਨੂੰ ਬਹੁਤਾ ਅਨੁਭਵ ਕਰੀਏ ਅੰਤ ਹੋਰ ਵੀ ਪਰੇ ਲਗਦਾ ਹੈ। ਸੋ ਸਾਡੇ ਲਈ ਉਸ ਦੇ ਹੁਕਮ ਨੂੰ ਮੰਨਣਾ ਤੇ ਸਿਫਤਾਂ ਗਾਉਣੀਆਂ ਸਿੱਧੇ ਧਰਮ ਦਾ ਸਿੱਧਾ ਰਾਹ ਹੈ; ੧ੴ ਦੀ ਸਤਿਨਾਮੀ ਹਸਤੀ (ਪਰਿਭਾਸ਼ਾ) ਨੂੰ ਸਮਝਣਾ ਤੇ ਬੁਝਣਾ ਸਾਡਾ ਧਰਮ ਹੈ, ਸਾਡਾ ਮੰਤਵ ਹੈ। ੧੧-੧੪ ਪੰਕਤੀਆਂ ਵਿਚ ਵਾਹਿਗੁਰੂ ਦੇ ਨਾਂ ਤੇ ਥਾਂ ਦਾ ਫਿਰ ਜ਼ਿਕਰ ਹੈ। ਉਸ ਦੀ ਵਡਿਆਈ ਨੂੰ ਕੋਈ ਪਹੁੰਚ ਨਹੀਂ ਸਕਦਾ ਸੋ ਕੋਈ ਕਿਵੇਂ ਉਸਦਾ ਥਾਹ ਪਾ ਸਕਦਾ ਹੈ।

ਇਸ ਪਉੜੀ ਵਿਚ ਗੰਭੀਰ ਸਵਾਲ ਹੈ ਕਿ ਸਿਫ਼ਤਾਂ ਕਰਕੇ ਵੀ ਅੰਤ ਨਹੀਂ ਮਿਲਦਾ ਤਾਂ ਇਸ ਦਾ ਤਾਤਪਰਜ ਹੋਇਆ ਕਿ ਸਾਨੂੰ ਅੰਤ ਲਈ ਬਿਅਰਥ ਸੋਚ ਵਿਚਾਰ ਵਿਚ ਨਹੀਂ ਪੈਣਾ ਚਾਹੀਦਾ; ਉਸਦੇ ਅੰਤ ਦੇ ਬੇਅੰਤ ਹੋਣ ਨੂੰ ਮੰਨ ਲੈਣਾ ਚਾਹੀਦਾ ਹੈ ਤੇ ਪਹਿਲੀ ਪਉੜੀ ਦੀ ਪਹਿਲੀ ਪੰਕਤੀ ਨੂੰ ਯਾਦ ਰਖਣਾ ਚਾਹੀਦਾ ਹੈ। ਹਾਂ, ਜਿਸ ਤਰ੍ਹਾਂ ਅਜੋਕਾ ਵਿਗਿਆਨ ਵਿਸ਼ਵ ਨੂੰ ਅਗਾਂਹ ਤੋਂ ਅਗਾਂਹ ਖੋਜਦਾ ਹੈ, ਉਸ ਤੋਂ ਲਾਭ ਲੈਣਾ ਚਾਹੀਦਾ ਹੈ। ਇਸ ਸੰਸਾਰ ਨੂੰ ਨਿਹਾਲਦੇ ਹੋਏ ਅਸੀਂ ਵਿਸ਼ਵ ਤੇ ਸ੍ਰਿਸ਼ਟੀ ਬਾਰੇ ਜ਼ਰੂਰ ਕੁਝ (ਜਾਂ ਕਾਫ਼ੀ) ਸਮਝ ਸਕਦੇ ਹਾਂ। ਕੋਈ ਢਹਿ ਢੇਰੀ ਹੋਣ ਵਾਲੀ ਗੱਲ ਨਹੀਂ; ਭਗਤਾਂ ਵਾਂਗ ਚੜ੍ਹਦੀ ਕਲਾ ਵਿਚ ਰਹਿ ਕੇ ਸਭ ਕੁਝ ਸਮਝ ਪੈ ਸਕਦਾ ਹੈ।

ਪਿਛਲੀਆਂ ਦੋ ਪਉੜੀਆਂ ਵਿਚ ਵਿਸ਼ੇਸ਼ ਦ੍ਰਿਸ਼ਟਾਂਤਾਂ ਨਾਲ ਸੋਝੀ ਦਿੱਤੀ ਹੈ। ਏਥੇ ਵਾਹਿਗੁਰੂ ਸਰਵਵਿਆਪਕ ਦਾ ਅੰਤ ਅਨੰਤ ਹੈ। ਕਿਸੇ ਵੀ ਵਿਸ਼ੇ ਵਿਚ ਅੰਤ ਨਹੀਂ। ਮੁੱਦਾ ਹੈ ਕਿ ਏਨਾ ਕੁਝ ਸਮਝਣ (ਪਾਉਣ) ਲਈ ਬਹੁਤ ਘਾਲਣਾ ਘਾਲਣੀ ਪਵੇਗੀ। ਅੱਜ ਤੋਂ ੫-੬ ਸੌ ਸਾਲ ਪਹਿਲਾਂ ਅੰਤ ਦੀ ਕਲਪਣਾ ਹੁਣ ਤੋਂ ਘੱਟ ਸੀ। ਚੰਦ ਤਦੋਂ ਦੇਵ ਲੋਕ ਵਿਚ ਸੀ। ਪੰਕ.੧੦ ਯਾਨੀ 'ਬਹੁਤਾ ਕਹੀਐ ਬਹੁਤਾ ਹੋਇ' ਨੂੰ ਵਿਚਾਰੀਏ ਤਾਂ ਝੱਟ ਖ਼ਿਆਲ ਆਉਂਦਾ ਹੈ ਕਿ ਜੇ ਖੂਹ ਦੇ ਡੱਡੂ ਨੂੰ ਕ੍ਰਮਵਾਰ ਟੋਬੇ, ਤਲਾ, ਝੀਲ ਤੇ ਸਮੁੰਦਰ ਵਿਚ ਛੱਡੀਏ ਤਾਂ ਉਹ ਜ਼ਰੂਰ ਅਨੁਭਵ ਕਰੇਗਾ ਕਿ ਵਡਿਆਈ (ਤੇ ਬੜਾਈ) ਦਾ ਅੰਤ ਨਹੀਂ। ੧ੴ ਨਾਮ ਹੈ, ਫਿਰ 'ਜੇਤਾ ਕੀਤਾ ਤੇਤਾ ਨਾਉ', ਸਭ ਪਸਾਰਾ, ਨਾਮ ਹੈ ਭਾਵ ਪਰਮਾਤਮਾ ਹੈ; ਕੁਦਰਤ ਵਿਅਕਤੀਗਤ ੧ੴ ਹੈ। ਸੋ ਗੁਰਮਤਿ ਮੁਤਾਬਿਕ ਜੇ ਵਿਸ਼ਵ ਦੀ ਹਦ ਪਰੇ ਹੋਈ ਜਾਂਦੀ ਹੈ ਤਾਂ ੧ੴ ਵੀ ਸਾਡੇ ਕਲਪੇ ਹੋਏ ਵੱਡੇ ਤੋਂ ਹੋਰ ਵੱਡਾ ਹੈ ਕਿਉਂਕਿ ਸਾਡੀ ਕਲਪਣਾ ਬਦਲਦੀ ਜਾਂਦੀ ਹੈ। ਮਸਾਲ ਵਜੋਂ ਚੰਦ ਜੋ ਕਿ ਦੇਵਤਾ ਸੀ, ਹੁਣ ਧਰਤੀ ਦੇ ਲਾਟੂ ਮਾਤਰ ਹੈ। ਚੰਦ ਤਾਂ ਏਨਾ ਨਹੀਂ ਬਦਲਿਆ ਪਰ ਵਧਦੇ ਵਿਗਿਆਨ ਦੇ ਬਲਬੋਤੇ ਸਾਡੀ ਕਲਪਣਾ ਵਿਚ ਪਰਿਵਰਤਨ ਆ ਗਿਆ ਹੈ, ਸਾਡਾ ਗਿਆਨ ਵਿਕਸਤ ਹੋ ਰਿਹਾ ਹੈ।

ਇਸ ਪਉੜੀ ਵਿਚ ਸਪਸ਼ਟ ਹੈ ਕਿ ਅੰਤ ਪਾਉਣਾ ਅਸੰਭਵ ਹੈ। ਇਸੇ ਤਰ੍ਹਾਂ ਪਉੜੀ ੩੩ ਵਿਚ ਇਸੇ ਅੰਦਾਜ਼ ਵਿਚ ਜ਼ੋਰ (ਮਿਲਾਪ ਕਰਨ/ਹੋਣ) ਦੀ ਗੱਲ ਹੈ। ਓਥੇ ਆਪਾਂ ਇਸ ਪਉੜੀ ਨਾਲ ਫਿਰ ਸੰਪਰਕ ਕਰਾਂਗੇ।

## ਸਤਵਾਂ ਅਧਿਆਇ

# ਪਉੜੀ ੨੫-੨੭

## ਪਉੜੀ ੨੫

[੧]ਬਹੁਤਾ ਕਰਮੁ ਲਿਖਿਆ ਨਾ ਜਾਇ ॥
[੨]ਵਡਾ ਦਾਤਾ ਤਿਲੁ ਨ ਤਮਾਇ ॥
[੩]ਕੇਤੇ ਮੰਗਹਿ ਜੋਧ ਅਪਾਰ ॥
[੪]ਕੇਤਿਆ ਗਣਤ ਨਹੀ ਵੀਚਾਰੁ ॥
[੫]ਕੇਤੇ ਖਪਿ ਤੁਟਹਿ ਵੇਕਾਰ ॥
[੬]ਕੇਤੇ ਲੈ ਲੈ ਮੁਕਰੁ ਪਾਹਿ ॥
[੭]ਕੇਤੇ ਮੂਰਖ ਖਾਹੀ ਖਾਹਿ ॥
[੮]ਕੇਤਿਆ ਦੂਖ ਭੂਖ ਸਦ ਮਾਰ ॥
[੯]ਏਹਿ ਭਿ ਦਾਤਿ ਤੇਰੀ ਦਾਤਾਰ ॥
[੧੦]ਬੰਦਿ ਖਲਾਸੀ ਭਾਣੈ ਹੋਇ ॥
[੧੧]ਹੋਰੁ ਆਖਿ ਨ ਸਕੈ ਕੋਇ ॥
[੧੨]ਜੇ ਕੋ ਖਾਇਕੁ ਆਖਣਿ ਪਾਇ ॥
[੧੩]ਓਹੁ ਜਾਣੈ ਜੇਤੀਆ ਮੁਹਿ ਖਾਇ ॥
[੧੪]ਆਪੇ ਜਾਣੈ ਆਪੇ ਦੇਇ ॥
[੧੫]ਆਖਹਿ ਸਿ ਭਿ ਕੇਈ ਕੇਇ ॥
[੧੬]ਜਿਸ ਨੋ ਬਖਸੇ ਸਿਫਤਿ ਸਾਲਾਹ ॥
[੧੭]ਨਾਨਕ ਪਾਤਿਸਾਹੀ ਪਾਤਿਸਾਹੁ ॥ ੨੫ ॥

***ਅਰਥ:***

ਕਰਮ (ਏਨਾ) ਬਹੁਤ ਹੈ (ਕਿ ਹਿਸਾਬ) ਲਿਖਿਆ ਨਹੀਂ ਜਾਂਦਾ (ਜਾ ਸਕਦਾ)। ਵੱਡਾ ਦਾਤਾ ਆਪਣੇ ਲਈ ਥੋੜ੍ਹਾਕੁ (ਤਿਲ ਮਾਤਰ) ਵੀ ਨਹੀਂ ਲੋਭਦਾ। (ਫਿਰ ਵੀ) ਕਿੰਨੇ ਬਲਵਾਨ ਵੀਰ ਮੰਗਦੇ ਰਹਿੰਦੇ ਹਨ ? ਇਹ ਕਿੰਨੇ ਹਨ, ਇਸ ਗਣਿਤ ਦਾ ਸਿੱਟਾ

ਨਹੀਂ ਨਿਕਲ ਸਕਦਾ। ਕਿੰਨੇ ਹੋਰ ਵੇਹਲੜ ਮੰਗਦੇ ਹੰਭ ਕੇ (ਘੁਲ ਘੁਲ ਕੇ) ਰਹਿ ਜਾਂਦੇ ਹਨ। ਕਿੰਨੇ (ਨਾ ਸ਼ੁਕਰੇ) ਲੈ ਲੈ ਮੁੱਕਰ ਜਾਂਦੇ ਹਨ। ਕਿੰਨੇ ਮੂਰਖ (ਨਾਲਾਇਕ) ਪੇਟ ਪੂਜਾ ਵਿਚ ਮਸਤ ਖਾਈ ਪੀਈ ਜਾਂਦੇ ਹਨ। ਕਿੰਨਿਆਂ ਨੂੰ ਭੁਖ-ਦੁਖ ਦਾ ਸਦੀਵੀ ਰੋਗ ਹੈ। ਹੇ ਦਾਤਾ (ਕੀ) ਇਹ ਵੀ, ਤੇਰੀ ਹੀ ਬਖ਼ਸ਼ (ਦੇਣ) ਹੈ!

(ਨਹੀਂ) ਹੁਕਮ ਦੀ ਮਰਜ਼ੀ ਅਨੁਸਾਰ ਬੰਧਨ ਤੇ ਮੁਕਤੀ ਹੁੰਦੀ ਹੈ। ਇਸ ਤੋਂ ਵੱਧ ਕੋਈ ਕੁਝ ਨਹੀਂ ਕਹਿ ਸਕਦਾ। ਜੋ ਕੋਈ ਕੁਬਕਤਾ ਕੁਝ ਆਖਿ ਬੈਠੇ ਤਾਂ ਉਸ ਦੇ ਮੂੰਹ 'ਤੇ ਜਿੰਨੀ ਫਿਟਕਾਰ ਪੈਂਦੀ ਹੈ ਉਹੀ ਜਾਣਦਾ ਹੈ।

(ਵਾਹਿਗੁਰੂ) ਆਪ ਹੀ ਜਾਣਦਾ ਹੈ ਤੇ ਆਪ ਹੀ ਦਿੰਦਾ ਹੈ। ਇਹ (ਤੱਥ) ਵੀ ਕੋਈ ਕੋਈ ਕਹਿੰਦੇ (ਮੰਨਦੇ) ਹਨ। ਪਰ ਜਿਸ ਨੂੰ ਉਹ ਸਿਫਤਾਂ ਭਰੀ ਦੁਆ (ਕਰਣ) ਦੀ ਦੱਖਤਾ ਬਖ਼ਸ਼ਦਾ ਹੈ, ਹੇ ਨਾਨਕ! ਉਹ ਰਾਜਿਆਂ ਦਾ ਮਹਾਰਾਜਾ ਹੈ। ੨੫।

### *ਪਦ ਵਿਚਾਰ:*

**ਲਿਖਿਆ ਨਾ ਜਾਇ** - ਲਿਖਿਆ ਨਹੀਂ ਜਾਂਦਾ, (ਹਿਸਾਬ) ਲਿਖਣ 'ਚ ਨਹੀਂ ਆਉਂਦਾ। **ਤਮਾਇ** - ਤਮੰਨਾ ਕਰਦਾ ਹੈ, ਲੋਚਦਾ ਹੈ, ਲੋਭਿਤ ਹੁੰਦਾ ਹੈ; ਭਾਵ ਹੈ: ਬਖ਼ਸ਼ 'ਚੋਂ ਕੁਝ ਨਹੀਂ ਚਾਹੁੰਦਾ। **ਤਿਲ ਨ ਤਮਾਇ** - ਭੋਰਾ ਵੀ ਰੱਖਣ ਜਾਂ ਲੈਣ ਦੀ ਚਾਅ (ਤਮੰਨਾ) ਨਹੀਂ ਕਰਦਾ। **ਜੋਧ** - ਵੀਰ, ਬਲੀ, ਪਹਿਲਵਾਨ; ਇਹ ਧਿਆਨਯੋਗ ਹੈ ਕਿ ਪਹਿਲੇ ਸਮੇਂ ਵਿਚ ਜੋਧੇ ਸਮਾਜ ਦੇ ਆਗੂ- ਬਾਦਸ਼ਾਹ, ਜਰਨੈਲ, ਮੰਤਰੀ ਆਦਿ- ਹੁੰਦੇ ਸਨ। **ਜੋਧ ਅਪਾਰ** - ਅਸੀਮ ਯੋਧੇ, ਬਲਵਾਨ ਵੀਰ, ਪਉ. ੨੭ ਪੰਕ. ੧੩ ਤੇ ਪਉ. ੩੭ ਪੰਕ. ੩ ਵਿਚ ਵੀ ਅਰਥ ਦੇਖੋ। **ਗਣਿਤ** - ਗਿਣਤੀ, ਹਿਸਾਬ। **ਵੀਚਾਰੁ**- ਸਿੱਟਾ, ਫ਼ੈਸਲਾ, ਅੰਕਾਂ ਵਿਚ ਅੰਦਾਜ਼ਾ। **ਖਪ ਤੁਟਹਿ** - ਹੰਭ ਕੇ ਰਹਿ ਜਾਂਦੇ ਹਨ, ਮੰਗਣ ਦੇ ਰਿਝੇਵੇਂ ਨਾਲ ਜੀਵਨ ਗੁਆ ਲੈਂਦੇ ਹਨ। **ਵੇਕਾਰ** - ਵਿਅਰਥ। **ਲੈ ਲੈ** - ਲਇ ਲਇ, ਲੈ ਲੈ ਕੇ। **ਮੁਕਰੁ** - ਇਨਕਾਰ ਕਰਨਾ, ਮੁਨਕਰ ਹੋਣਾ, ਨ ਮੰਨਣ ਦੀ ਕ੍ਰਿਆ, ਨਾਸ਼ੁਕਰੇ ਹੋਣਾ। **ਖਾਹੀ ਖਾਹਿ** - ਖਾਊ, ਖਪਤ ਵਿਚ ਮਗਨ ਹਨ; (ਦੂਸਰੇ ਅਰਥ ਫ਼. ਖ਼ਾਸਤਨ = ਚਾਹਨਾ ਤੋਂ) ਮੰਗੀ ਜਾ ਰਹੇ। **ਸਦ-ਮਾਰ** - ਸਦੀਵੀ ਰੋਗ / ਦੁਖ / ਮਰਜ਼, ਭੋਖੜਾ ਪਿੱਛਾ ਨਹੀਂ ਛੱਡਦਾ। **ਬੰਦਿ ਖਲਾਸੀ** - ਗ਼ੁਲਾਮੀ ਤੇ ਆਜ਼ਾਦੀ, ਸੰਸਾਰ ਵਿਚ ਬੰਧਨ ਤੇ ਨਿਰਵਾਣ, ਕੈਦ ਤੇ ਆਜ਼ਾਦੀ। **ਭਾਣੈ** - ਭਾਣੇ ਵਿਚ/ਅਨੁਸਾਰ, ਰਜ਼ਾ/ਖ਼ੁਸ਼ੀ ਵਿਚ, ਹੁਕਮ ਅਨੁਸਾਰ। **ਖਾਇਕ** ਸੰ.- ਆਖਜਾਇਕ ਤੋਂ, ਕੁਬਕਤਾ, ਬਕਵਾਸੀ, ਕੁਬਕੜ। **ਮੁਹਿ ਖਾਇ** - ਮੂੰਹ ਤੇ (ਫਿਟਕਾਰਾਂ, ਲਾਹਨਤਾਂ, ਨਦਾਮਤ) ਝਲਦਾ ਹੈ। **ਸਿਫਤਿ** - ਸਿਫਤਾਂ ਭਰੀ ਹੋਈ, ਸਿਫਤ ਦੀ, ਤਾਰੀਫ ਦੀ। **ਸਾਲਾਹ** - ਮੁਸਲਿਮ ਦੁਆ ਦਾ ਨਾਂ, ਦੱਖਤਾ, ਯੋਗ। **ਸਿਫਤਿ ਸਾਲਾਹ** - ਸਿਫਤਾਂ ਕਰਨ ਦੀ ਦੱਖਤਾ; ਸਿਫਤਾਂ ਭਰੀ ਦੁਆ, ਸ਼ਲਾਘਾ ਜਾਂ ਦੁਆ ਕਰਨ ਦਾ ਗੁਣ: ਇਹ ਅਰਥ ਉਚਿਤ ਲਗਦੇ ਹਨ। ੨੫।

### *ਵਿਚਾਰ:*

ਪਿਛਲੀ ਪਉੜੀ ਪੰਕ. ੧੬ ਵਿਚ ਨਦਰੀ ਕਰਮੀ ਦਾਤਿ ਦੀ ਗੱਲ ਸੀ ਜਿਸ ਨੂੰ ਵਿਸਤਾਰ ਨਾਲ ਏਥੇ ਵਿਚਾਰਿਆ ਹੈ।

ਪਹਿਲਾਂ ਪਉ. ੧੭ ਅਤੇ ਪਉ. ੧੮ ਨਾਲ ਤੁਲਨਾ ਕਰੀਏ। ਪਉ. ੧੭ ਸੰਸਾਰ ਦੀ ਵਰਨਣਾ ਦਾ ਇਕ ਪੱਖ ਹੈ ਤੇ ਪਉੜੀ ੧੮ ਇਕ ਹੋਰ ਪੱਖ ਹੈ; ਓਥੇ ਚਲਿਤ ਸਮਾਜ ਤੇ ਸੰਸਾਰੀਆਂ ਦੀਆਂ ਦਿਸਦੀਆਂ ਚੰਗਿਆਈਆਂ ਅਤੇ ਤਰੁੱਟੀਆਂ ਤੇ ਕਮਜ਼ੋਰੀਆਂ ਦੇ ਦ੍ਰਿਸ਼ ਦਿਖਾਏ ਹਨ ਜਦ ਕਿ ਏਥੇ ਪਰਮਾਤਮਾ ਦੇ ਕਰਮ ਤੋਂ ਲਾਪਰਵਾਹੀ ਦਰਸਾਈ ਗਈ ਹੈ ਯਾਨੀ ਹੁਕਮ ਦੀ ਨਜ਼ਰ ਅੰਦਾਜ਼ੀ ਵਿਸ਼ਾ ਹੈ। ਏਥੇ ਕਿਹਾ ਹੈ ਕਿ 'ਦਾਤ' ਦਾ ਤਾਂ ਅੰਤ ਨਹੀਂ, ਤੇ ਪਰਮਾਤਮਾ ਨੂੰ ਏਸ ਵਿਚੋਂ ਭੋਰਾ ਦੀ ਵੀ ਲੋੜ ਨਹੀਂ; ਭਾਵ ਹੈ ਕਿ ਪਰਮਾਤਮਾ ਨੇ ਸੰਸਾਰ (ਵਿਸ਼ਵ) ਵਿਚ ਹਰ ਢੰਗ ਦੀ ਰਸਦ ਤੇ ਜ਼ਰੂਰੀ ਸਮੱਗਰੀ ਪੈਦਾ ਕੀਤੀ ਹੋਈ ਹੈ ਅਤੇ ਇਹ ਸਾਰੀ ਦਾਤ ਹੈ, ਬਖ਼ਸ਼ ਹੈ। ਫਿਰ ਮਨੁੱਖ ਦੀਆਂ ਕਮਜ਼ੋਰੀਆਂ ਦੀ ਜੜ੍ਹ ਪਰਮਾਤਮਾ ਦੇ ਹੁਕਮ ਨੂੰ ਨਾ ਮੰਨਣ ਅਤੇ ਨਾ ਸਮਝਣ ਕਰਕੇ ਹੈ। ਪੰਕਤੀ ੩ ਤੋਂ ੯ ਮੰਗਣ ਦੇ ਰੋਗ ਦੀ ਗੱਲ ਬਾਤ ਹੈ। ਪਹਿਲਾਂ ਤਾਂ ਸਮਾਜ ਦੇ ਕਰਤੇ ਧਰਤੇ ਹੀ ਮੰਗਦੇ ਹਨ ਤੇ ਹੋਰ ਮੰਗਣ ਵਾਲਿਆਂ ਦੀ ਤਾਂ ਗਿਣਤੀ ਹੀ ਨਹੀਂ ਹੋ ਸਕਦੀ। ਪਰ ਮੰਗਣ ਨਾਲ ਬਹੁਤ ਸਾਰੇ ਸਮਾਜ ਦੇ ਪੱਖ ਤੋਂ ਬੇਕਾਰ ਹੋ ਗਏ ਹਨ ਆਦਿ। ਸੋ ਸਾਡੀ ਗਤੀ ਠੀਕ ਨਹੀਂ। ਇਹ ਗਤੀ ਠੀਕ ਹੋ ਸਕਦੀ ਹੈ ਕਿਉਂ ਜੋ ਇਸ ਉਦੇਸ਼ ਲਈ ਸਾਡੇ ਵਿਚ ਸੁਭਾਵਿਕ ਸਮਰਥਾ ਹੈ। ਪੰਕ. ੯ ਇਕ ਸਵਾਲ ਹੈ ਜਿਵੇਂ ਬਾਬਰ-ਬਾਣੀ ਵਿਚ 'ਕੀ ਤੈਂ ਤਰਸ ਨ ਆਇਆ'। ਏਥੇ ਹੈ: ਕੀ 'ਇਹਿ ਭਿ ਦਾਤਿ ਤੇਰੀ ਦਾਤਾਰ' ? ਸਿੱਖ ਧਰਮ ਵਿਚ ਭਾਣੇ ਦੇ ਮਨੁੱਖ ਉੱਤੇ ਹਾਵੀ ਹੋਣ ਨਾਲੋਂ ਭਾਣੇ ਨੂੰ ਮੰਨ ਕੇ ਹੁਕਮ ਵਿਚ ਰਹਿ ਕੇ ਸੁਖਾਲ (ਸਹਿਜ) ਵਿਚ ਜ਼ਿੰਦਗੀ ਦਾ ਸਫ਼ਰ ਕਰਨਾ ਦੱਸਿਆ ਹੈ; ਭਾਣੇ ਵਿਚ ਕਾਮਯਾਬੀ ਤੇ ਮੋਕਸ਼ ਦੀ (ਏਥੇ ਓਥੇ) ਪ੍ਰਾਪਤੀ ਹੈ। ਜੀਵਨ ਖੱਪ ਕੇ ਨਿਭਾਉਣਾ ਬੇਸਮਝੀ ਹੈ। ਇਹ ਵਿਆਖਿਆ ਪੂਰੀ ਕਰਨ ਲਈ, ਜਪੁ ਬਾਣੀ ਦੀਆਂ ਹੋਰ ਪਉੜੀਆਂ ਵਿਚੋਂ ਨੁਕਤੇ ਲੱਭ ਕੇ ਆਪਣੇ ਆਪ ਨੂੰ ਸਾਵਧਾਨ ਕਰਨਾ ਚਾਹੀਦਾ ਹੈ। ੨੫।

ਥੱਲੇ ਬਾਣੀ ਵਿਚੋਂ ਤਮਾਈ ਪਦ ਦੇ ਪ੍ਰਯੋਗ ਦੇ ਉਦਾਹਰਣ ਹਨ; ਪੜ੍ਹ ਕੇ ਅਰਥ ਸਪਸ਼ਟ ਹੁੰਦੇ ਹਨ।

- ਸਬਦੁ ਬੁਝਾਏ ਸਤਿਗੁਰੁ ਪੂਰਾ॥ ਸਰਬ ਕਲਾ ਸਾਚੇ ਭਰਪੂਰਾ॥ ਅਫਰਿਓ ਵੇਪਰਵਾਹੁ ਸਦਾ ਤੂ ਨਾ ਤਿਸੁ ਤਿਲੁ ਨ ਤਮਾਈ ਹੇ॥ ੧੪॥ ਮ: ੧॥ ੧੦੨੧-੭॥ ਅਫਰਿਓ- ਨ ਫੜਿਆ ਹੋਇਆ, ਅਲਿਪਤ। ਨ ਤਿਸੁ ਤਿਲੁ ਨ ਤਮਾਈ ਹੇ- ਨਾ ਤਿਲ ਜਿੰਨੇ ਦੀ ਤੇ ਨਾ ਕੁਝ ਹੋਰ ਤਮੰਨਾ ਹੈ। **ਟਿੱਪਣੀ**: ਇਸ ਟੂਕ ਵਿਚ ਜਿਵੇਂ ਨਾ ਤੇ ਨ ਵਰਤੇ ਹਨ ਉਲੱਥਾ ਦੋ ਵਾਕਾਂ ਵਿਚ ਠੀਕ ਹੈ।
- ਜਿਸੁ ਬਖਸੇ ਤਿਸੁ ਦੇ ਵਡਿਆਈ॥ ਸਭਸੈ ਦਾਤਾ ਤਿਲੁ ਨ **ਤਮਾਈ**॥ ਭਰਪੁਰਿ ਧਾਰਿ ਰਹਿਆ ਨਿਹਕੇਵਲੁ ਗੁਪਤੁ ਪ੍ਰਗਟੁ ਸਭ ਠਾਈ ਹੇ॥ ੧੨॥ ਮ: ੧॥ ੧੦੨੨-੪॥ ਸਭਸੈ - ਸਭ ਦਾ।

## ਪਉੜੀ ੨੬

[1]ਅਮੁਲ ਗੁਣ ਅਮੁਲ ਵਾਪਾਰ॥
[2]ਅਮੁਲ ਵਾਪਾਰੀਏ ਅਮੁਲ ਭੰਡਾਰ॥

੩ਅਮੁਲ ਆਵਹਿ ਅਮੁਲ ਲੈ ਜਾਹਿ ॥
੪ਅਮੁਲ ਭਾਇ ਅਮੁਲਾ ਸਮਾਹਿ ॥
੫ਅਮੁਲੁ ਧਰਮੁ ਅਮੁਲੁ ਦੀਬਾਣੁ ॥
੬ਅਮੁਲੁ ਤੁਲੁ ਅਮੁਲੁ ਪਰਵਾਣੁ ॥
੭ਅਮੁਲੁ ਬਖਸੀਸ ਅਮੁਲੁ ਨੀਸਾਣੁ ॥
੮ਅਮੁਲੁ ਕਰਮੁ ਅਮੁਲੁ ਫੁਰਮਾਣੁ ॥
੯ਅਮੁਲੋ ਅਮੁਲੁ ਆਖਿਆ ਨ ਜਾਇ ॥
੧੦ਆਖਿ ਆਖਿ ਰਹੇ ਲਿਵ ਲਾਇ ॥
੧੧ਆਖਹਿ ਵੇਦ ਪਾਠ ਪੁਰਾਣ ॥
੧੨ਆਖਹਿ ਪੜੇ ਕਰਹਿ ਵਖਿਆਣ ॥
੧੩ਆਖਹਿ ਬਰਮੇ ਆਖਹਿ ਇੰਦ ॥
੧੪ਆਖਹਿ ਗੋਪੀ ਤੈ ਗੋਵਿੰਦ ॥
੧੫ਆਖਹਿ ਈਸਰ ਆਖਹਿ ਸਿਧ ॥
੧੬ਆਖਹਿ ਕੇਤੇ ਕੀਤੇ ਬੁਧ ॥
੧੭ਆਖਹਿ ਦਾਨਵ ਆਖਹਿ ਦੇਵ ॥
੧੮ਆਖਹਿ ਸੁਰਿ ਨਰ ਮੁਨਿ ਜਨ ਸੇਵ ॥
੧੯ਕੇਤੇ ਆਖਹਿ ਆਖਣਿ ਪਾਹਿ ॥
੨੦ਕੇਤੇ ਕਹਿ ਕਹਿ ਉਠਿ ਉਠਿ ਜਾਹਿ ॥
੨੧ਏਤੇ ਕੀਤੇ ਹੋਰਿ ਕਰੇਹਿ ॥
੨੨ਤਾ ਆਖਿ ਨ ਸਕਹਿ ਕੇਈ ਕੇਇ ॥
੨੩ਜੇਵਡੁ ਭਾਵੈ ਤੇਵਡੁ ਹੋਇ ॥
੨੪ਨਾਨਕ ਜਾਣੈ ਸਾਚਾ ਸੋਇ ॥
੨੫ਜੇ ਕੋ ਆਖੈ ਬੋਲੁਵਿਗਾੜੁ ॥
੨੬ਤਾ ਲਿਖੀਐ ਸਿਰਿ ਗਾਵਾਰਾ ਗਾਵਾਰੁ॥ ੨੬ ॥

**ਅਰਥ:**

ਅਮੋਲਕ ਗੁਣਾਂ ਦੇ ਅਮੋਲਕ ਵਣਜ ਹਨ। (ਗੁਣਾਂ ਦੇ) ਵਣਜਾਰੇ ਵੀ ਅਮੋਲੇ ਹਨ ਤੇ (ਗੁਣਾਂ ਦੇ) ਅਮੁੱਲੇ ਭੰਡਾਰ (ਨਿਧਾਨ) ਹਨ। ਅਨਮੋਲ (ਪ੍ਰਾਣੀ ਜਗਤ ਵਿਚ) ਆਉਂਦੇ ਹਨ ਤੇ (ਇਹ) ਅਮੁੱਲ ਵੱਖਰ ਲੈ ਜਾਂਦੇ ਹਨ। ਅਮੁੱਲ ਮਾਨ ਆਦਰ ਹਨ ਤੇ ਅਮੁੱਲੇ (ਇਨ੍ਹਾਂ ਨੂੰ) ਆਪਣੇ ਵਿਚ ਸਮੋ ਲੈਂਦੇ ਹਨ। ਅਮੁੱਲ ਧਰਮ (ਗੁਰਮਤਿ, ਸੱਚਾ ਪੰਥ) ਹੈ ਤੇ ਅਮੁੱਲ ਨਿਆਏ ਦੀ ਕਚਹਿਰੀ/ਦਰਬਾਰ ਹੈ। ਅਨਮੋਲ ਤਕੜੀ ਤੇ ਵੱਟਾ ਹੈ।

ਓਸਦੀ ਅਮੁੱਲੀ ਬਖ਼ਸ਼ਿਸ਼ ਹੈ, ਉਸਦਾ ਨਿਸ਼ਾਨ/ਮੁਹਰ ਅਨਮੋਲ (ਨਿਰਾਲੀ) ਹੈ ਅਤੇ ਅਮੁਲੀਕ ਦਇਆ ਹੈ, ਅਨਮੋਲ ਹੁਕਮ ਹੈ। ਅਮੁੱਲੇ (ਵਾਹਿਗੁਰੂ) ਦਾ ਅਮੁੱਲਾਪਨ ਵਰਨਣ ਨਹੀਂ ਕੀਤਾ ਜਾ ਸਕਦਾ। ਕਹਿਣ ਵਾਲੇ ਆਖ-ਆਖ ਜਦ ਥਕ ਗਏ ਤਾਂ ਧਿਆਨ ਵਿਚ ਲੀਨ ਹੋ ਗਏ।

ਵੇਦਾਂ ਤੇ ਪੁਰਾਣਾਂ ਦੇ ਪਾਠ (ਅਧਿਐਨ) ਇਹੀ ਦਸਦੇ ਹਨ; ਜਿਨ੍ਹਾਂ ਨੂੰ (ਪੰਡਿਤ) ਪੜ੍ਹਦੇ ਤੇ ਵਿਆਖਿਆ (ਵਰਨਣ) ਕਰਦੇ ਹਨ। ਬ੍ਰਹਮੇ ਤੇ ਇੰਦਰ ਵੀ ਉਹੀ ਆਖਦੇ ਹਨ; ਗੋਪੀਆਂ ਤੇ ਗੋਬਿੰਦ ਵੀ ਉਹੀ ਦਸਦੇ ਹਨ। ਈਸ਼ਰ ਤੇ ਸਿੱਧ ਇਹ ਹੀ ਕਹਿੰਦੇ ਹਨ। ਆਪਦੇ ਪੈਦਾ ਕੀਤੇ (ਸਿਰਜੇ) ਸਭ ਬੁੱਧ ਵੀ ਇਹੀ ਦਸਦੇ ਹਨ। ਦੈਂਤ, ਦੇਵਤੇ, ਵਿਦਵਾਨ ਆਦਮੀ, ਮੁਨਿਜਨ ਅਤੇ ਸੇਵਕ (ਭਗਤ) ਵੀ ਉਸ ਅਮੋਲਕਤਾ ਦਾ ਦਾਹਵਾ (ਦ੍ਰਿੜ੍ਹ ਕਥਨ) ਕਰਦੇ ਹਨ। ਕਿੰਨੇ ਕਹਿੰਦੇ ਹਨ ਤੇ ਕਈ ਆਖ ਨਹੀਂ ਸਕਦੇ। ਕਿੰਨੇ ਆਪਣੇ ਕਹਿਣ ਦੀ ਬਾਰੀ ਲੈਕੇ ਫਿਰ ਉਠ ਕੇ (ਅਸਮਰਥ) ਤੁਰ ਜਾਂਦੇ ਹਨ (ਮੈਦਾਨ ਛੱਡ ਗਏ ਹਨ)।

ਏਨੇ ਜੋ (ਜੀਵ) ਤੂੰ ਪੈਦਾ ਕੀਤੇ ਹਨ ਜੇ ਤੂੰ ਓਨੇ ਹੋਰ ਪੈਦਾ ਕਰਦਾ ਹੈਂ, ਤਾਂ ਉਹ (ਮਿਲਾਕੇ ਵੀ) ਤੇਰੀ ਅਮੁੱਲਤਾ ਦੇ ਸਾਰੇ ਗੁਣ ਆਖ ਨਹੀਂ ਸਕਣਗੇ (ਕਿ ਕਿੰਨੇ ਕੁ ਅਮੁੱਲ ਗੁਣ ਹਨ)। ਉਹ (ਪਰਮਾਤਮਾ) ਜਿੰਨਾ ਚਾਹੇ ਓਨਾ ਵੱਡਾ ਹੋ ਸਕਦਾ ਹੈ ਪਰ ਹੇ ਨਾਨਕ ! ਇਹ ਵੀ ਉਹ ਸੱਚਾ ਆਪ ਹੀ ਜਾਣਦਾ ਹੈ। ਜੇ ਕੋਈ ਬੜਬੋਲ ਵਿਗਾੜਬੋਲ (ਗੁਸਤਾਖ਼ੀ) ਕਰੇ ਤਾਂ ਉਹ ਗਵਾਰਾਂ ਦੇ ਸਿਰਿ ਸਰਦਾਰ ਦਰਜ ਕੀਤਾ ਜਾਂਦਾ ਹੈ। ੨੬।

**ਟਿੱਪਣੀ :** ਪੰਕ. ੪ ਦਾ ਵਿਕਲਪ ਅਨੁਵਾਦ: ੧. [੪]ਅਨਮੋਲਕ ਪਿਆਰੇ ਭਗਤ) ਬੇਬਹਾ (ਅਮੋਲ ਗੁਰੂ) ਵਿਚ ਸਮਾਂਦੇ/ਲੀਨ ਹੋ ਜਾਂਦੇ ਹਨ। ੨. [੪]ਅਮੁੱਲ ਭਾਗਾਂ ਤੇ ਪ੍ਰਤਿਸ਼ਠਾ (ਖੱਟੇ ਕਰਮਾਂ) ਦੀਆਂ ਅਮੁੱਲ (ਰਾਸ਼ੀਆ) ਇਕੱਠੀਆਂ ਕਰ ਲੈਂਦੇ ਹਨ)।

ਪੰਕ. ੧੯: [੧੯]ਕਈ ਕਹਿੰਦੇ ਹਨ ਤੇ ਕਹਿ ਨਹੀਂ ਸਕਦੇ; ਕਈ ਕਹਿ ਕਹਿ ਕੇ ਮੈਦਾਨ ਛੱਡ ਗਏ ਹਨ।

## *ਪਦ ਵਿਚਾਰ:*

**ਅਮੁਲ** - ਅਮੋਲਕ, ਅਨਮੋਲ, ਅਨਮੋਲਕ, ਅਮੁੱਲਕ, ਬੇ-ਬਹਾ, ਭਾ ਹੀਣ, ਬੇ ਕੀਮਤ, ਮਹੱਤਵ ਪੂਰਣ, ਪ੍ਰਭਾਵਸ਼ਾਲੀ। **ਵਾਪਾਰ** - ਪ੍ਰਯੋਗ, ਪਰਯੋਜਨ, ਵਣਜ, ਸੌਦਾ ਪੱਤਾ, ਕਾਰੋਬਾਰ। **ਵਾਪਾਰੀਏ** - ਕ੍ਰਿਆਰ, ਵਣਜਾਰੇ, ਸੌਦਾਗਰ, ਇਨਸਾਨ ਵੱਲ ਇਸ਼ਾਰਾ ਹੈ। **ਭਾਇ** - ਆਦਰ-ਮਾਣ; ਪ੍ਰਤਿਸ਼ਠਾ, ਸਿਧਾਂਤ, ਤੱਤ੍ਵ; ਦੇਖੋ ਮਹਾਨ ਕੋਸ਼, ਭਾਈ ਕਾਨ੍ਹ ਸਿੰਘ ਅਰਥ ੬ ਤੇ ੧੧, ਪੰ: ੯੧੦ ਥਮਲੀ ੩। **ਅਮੁਲਾ** - ਅਮੁੱਲਾਂ, ਅਮੋਲਕ ਪਦਾਰਥ ਤੇ ਗੁਣ; ਪਰ ਬਗ਼ੈਰ ਮੁੱਲ ਦੇ। **ਸਮਾਹਿ** - ਇਕੱਠਾ ਕਰਦੇ ਹਨ, ਸੰਗ੍ਰਿਹ ਕਰਦੇ ਹਨ; ਸਮਾ ਜਾਂਦੇ ਹਨ ਵੀ ਹੋ ਸਕਦਾ ਹੈ। **ਪਰਵਾਣੁ** - ਵੱਟਾ, ਤੋਲ। **ਬਖਸੀਸ** - ਬਖ਼ਸ਼ਿਸ਼, ਬਖ਼ਸ਼, ਕਰਮ ਦੀ ਕ੍ਰਿਆ; ਖ਼ੈਰਾਤ ਨਹੀਂ। **ਨੀਸਾਣੁ** - ਨਿਸ਼ਾਨ, ਮੁਹਰ, ਮੁਦਰਾ। **ਕਰਮੁ**- ਦਇਆ, ਬਖ਼ਸ਼ਿਸ਼, ਕਰੁਣਾ। **ਫੁਰਮਾਣੁ** - ਭਾਣਾ, ਹੁਕਮ। **ਬਰਮੇ**- ਬਰ੍ਹਮਾ ਦਾ ਪੁਲਿੰਗ, ਬਹੁ ਵਚਨ। **ਇੰਦ** - ਇੰਦਰ (ਬਹੁ ਵਚਨ)। **ਗੋਪੀ** - ਗੋਪੀਆਂ। **ਗੋਬਿੰਦ** - ਕ੍ਰਿਸ਼ਨ

(ਬਹੁ ਵਚਨ)। **ਈਸਰ** - (ਸਭ) ਸ਼ਿਵ, ਬੀਚਾਰਕ। **ਸਿਧ** - ਸਿੱਧੇ ਹੋਏ, ਸਿੱਧੀ ਪ੍ਰਾਪਤ। **ਬੁਧ** - ਬੋਧੀ, ਬੁੱਧੀਮਾਨ, ਬੁੱਧੀ ਨੂੰ ਪ੍ਰਾਪਤ। **ਦਾਨਵ** - ਦੈਂਤ। **ਦੇਵ** - ਦੇਵਤੇ। **ਸੁਰਿ-ਨਰ** - ਵਿਦਵਾਨ, ਪੁੱਗੇ ਹੋਏ ਆਦਮੀ; ਦੇਵਤਾ ਜਨ ਵੀ ਅਰਥ ਕੀਤੇ ਜਾਂਦੇ ਹਨ ਪਰ ਘੱਟ ਉਚਿਤ ਹਨ। **ਮੁਨਿਜਨ** - ਮੁਨੀ ਲੋਕ। **ਤਾ** - ਓਹ, ਉਹ। **ਕੇਈ ਕੇਇ** - ਵਿਰਲੇ, ਕਈਆਂ ਵਿਚੋਂ ਕੁਝ। **ਬੋਲੁ ਵਿਗਾੜੁ** - ਕੁਬੱਕੜ ਗੱਲ, ਗ਼ਲਤ ਬੋਲ। **ਗਾਵਾਰਾਗਾਵਾਰੁ** - ਗਾਵਾਰਾਂ ਦਾ ਗਵਾਰ, ਗਾਵਾਰਾਂ ਦਾ ਸਰਦਾਰ, ਅਦਨਾ ਗਵਾਲਾ।

***ਵਿਚਾਰ:***

ਪਉੜੀ ੨੫ ਵਿਚ ਬਹੁੱਲੇ ਕਰਮ ਦੀ ਗੱਲ ਸੀ। ਪ੍ਰਭੂ ਦੀਆਂ ਇਨ੍ਹਾਂ ਦਾਤਾਂ ਵੱਲ ਧਿਆਨ ਧਰਕੇ ਹੁਣ ਗੁਣਾਂ ਨਾਲ ਜੁੜੋ। ਇਹ ਖ਼ੁਸ਼ੀ ਜਨਕ ਅਵਸਰ ਹੈ ਕਿ ਸਭ ਕੁਝ ਅਮੁੱਲ ਹੈ; ਵਾਹਿਗੁਰੂ ਤਾਂ ਨਿਰੰਜਨ ਹੈ ਸੋ ਸਾਰੇ ਗੁਣ ਜਿਨ੍ਹਾਂ ਦੀ ਗੱਲ ਹੈ ਉਹ ਉਸ ਦੇ ਕੀਤੇ ਵਿਚ ਹਨ। ਇਹ ਜਗਤ ਕੋਈ ਦੁਖੀਆ ਨਗਰੀ ਨਹੀਂ; ਸਗੋਂ ਸਦਾਨੰਦ (ਸੱਤ ਅਨੰਦ) ਨਾਲ ਭਰਪੂਰ ਹੈ। ਸਿਫਤਾਂ ਜਿੱਥੇ ਰੌਚਕ ਹਨ ਓਥੇ ਇਨ੍ਹਾਂ ਨੂੰ ਹੁਕਮ ਦੀ ਛਤਰ ਛਾਇਆ ਹੇਠ ਸਮਝਣਾ ਅਤੇ ਉਚਿਤ ਨਿਰਨਾ ਕਰਕੇ ਅਪਨਾਣਾ ਚਾਹੀਦਾ ਹੈ।

ਇਸ ਪਉੜੀ ਵਿਚ ਵਾਹਿਗੁਰੂ ਤੇ ਉਸ ਦੇ ਕਰਮ, ਕਰਮ ਦੇ ਗੁਣਾਂ ਤੇ ਗੁਣਾਂ ਨਾਲ ਸੰਬੰਧਤ ਹੋਰ ਵਿਸ਼ਿਆਂ ਦੀ ਅਮੁੱਲਤਾ ਦੱਸੀ ਹੈ ਤੇ ਫਿਰ ਇਸ ਅਮੁੱਲਤਾ ਦਾ ਅੰਦਾਜ਼ਾ ਲਾਉਣ ਵਾਲਿਆਂ ਵੱਲ ਇਸ਼ਾਰਾ ਹੈ। ਪਰ ਸਾਰਿਆਂ ਦੀ ਬੇਬਸੀ ਦੱਸੀ ਹੈ। ਵਾਹਿਗੁਰੂ ਜਿੰਨਾ ਵੱਡਾ ਹੋਣਾ ਚਾਹੇ ਹੋ ਜਾਂਦਾ ਹੈ ਤੇ ਉਹ ਹੀ ਜਾਣਦਾ ਹੈ ਕਿ ਉਹ ਕਿੰਨਾ ਵੱਡਾ ਹੈ। ਜੋ ਬੜਬੋਲੇ ਹਨ ਉਹ ਗਵਾਰਾਂ ਦੇ ਸਰਦਾਰ ਗਿਣੇ ਜਾਂਦੇ ਹਨ।

ਪਿਛਲੀ ਪਉੜੀ ਦੇ ਉਦੇਸ਼ ਨੂੰ ਚੇਤੇ ਕਰੋ। ਜੇ ਡੂੰਘੀ ਤਾਰੀ ਲਾਈਏ ਤਾਂ ਪਤਾ ਲਗਦਾ ਹੈ ਕਿ ਏਥੇ ੧ਓ ਅਤੇ ਓਸ ਦੀ ਬਖ਼ਸ਼ਿਸ਼ ਵੱਲ ਇਸ਼ਾਰਾ ਕਰਕੇ ਸਭ ਨੂੰ ਸਹੀ ਰਸਤੇ ਪਾਉਣਾ ਉਦੇਸ਼ ਹੈ। ਬਾਬਾ ਜੀ ਫਰਮਾਉਂਦੇ ਹਨ ਕਿ ਤੁਹਾਨੂੰ ਮੰਗਣ ਦੀ ਲੋੜ ਨਹੀਂ, ਤੁਸੀਂ ਤਾਂ ਵਣਜਾਰੇ ਹੋ, ਇਸ ਸੰਸਾਰ ਵਿਚ ਵਣਜ ਦਾ ਮਾਲ ਹੈ; ਤਸੀਂ ਇਸ ਵਿਚ ਵਣਜ ਕਰਕੇ ਮਾਲ ਧਨ ਇਕੱਠਾ ਕਰੋ ਤੇ ਮੁਕਤੀ ਪ੍ਰਾਪਤ ਕਰੋ। ਯਾਦ ਰੱਖੋ: "ਇਹ ਜਗ ਸਚੇ ਕੀ ਹੈ ਕੋਠੜੀ ਸਚੇ ਕਾ ਵਿਚ ਵਾਸ"॥ ਅਮੁੱਲ ਗੁਣ ਕੋਈ ਵਾਸਤਵਿਕ ਜਾਂ ਛੋਹ-ਸ਼ੀਲ ਪਦਾਰਥ ਨਹੀਂ ਹਨ। ਇਹ ਤੁਸੀਂ ਆਤਮਸਾਤ ਕਰਨੇ ਹਨ ਅਰਥਾਤ ਇਨ੍ਹਾਂ ਨੂੰ ਜੀਵਨ ਦੇ ਚੰਗੇ ਕਰਮ, ਜੋ ਅੱਗੇ ਕੰਮ ਆਉਂਦੇ ਹਨ, ਬਣਾ ਲੈਣਾ ਹੈ। ਪੰਕ. ੪ ਤਕ ਦਾ ਇਹੀ ਉਦੇਸ਼ ਹੈ।

ਸੋ ਇਸ ਸੰਸਾਰ ਵਿਚ ਤੁਹਾਡੇ ਸਮੇਤ ਸਭ ਕੁਝ ਅਮੋਲਕ ਹੈ ਅਤੇ ਤੁਹਾਡਾ ਜਨਮ ਦੁਰਲੱਭ ਹੈ। ਅਮੁੱਲ ਭਾਗ ਖੱਟ ਕੇ ਅਮੁੱਲ ਪ੍ਰਤਿਸ਼ਠਾ ਦੀਆਂ/ਵਾਲੀਆਂ ਅਮੁੱਲ ਵਸਤੂਆਂ (ਦੀਆਂ ਰਾਸ਼ੀਆ) ਸੰਚਿਤ ਕਰੋ। ਅਮੁੱਲ ਸ਼ਬਦ ਦਾ ਜਿੱਥੇ ਅਰਥ ਬਹੁਤ ਕੀਮਤੀ ਦਾ ਭਾਵ ਦਿੰਦਾ ਹੈ ਓਥੇ ਇਹ ਵੀ ਇਸ਼ਾਰਾ ਹੈ ਕਿ ਇਹ ਸਭ ਕੁਝ ਮੁਫ਼ਤ ਹੈ; ਕੇਵਲ ਯਤਨ ਤੇ ਘਾਲ ਦੀ ਲੋੜ ਹੈ, ਪੱਲਿਓਂ ਕੁਝ ਨਹੀਂ ਦੇਣਾ। ਫਿਰ ਪੰਕ. ੫ ਤੋਂ ੮ ਵਿਚ ਸੰਸਾਰ ਨੂੰ ਇਕ ਕਿਸਮ ਦਾ 'ਬੇ-ਗਮ ਪੁਰਾ' ਦਰਸਾਇਆ ਹੈ। ਸਾਰੇ ਸੰਸਾਰ ਲਈ ਉੱਚ ਕੋਟੀ ਦਾ ਉਦੇਸ਼ ਭੀ ਹੈ।

ਅਗਲੀਆਂ ੧੦ ਪੰਕਤੀਆਂ ਵਿਚ ਸਾਰੇ ਸੰਸਾਰ ਨੂੰ ੧ੴ ਦੇ ਹੁਕਮ ਨੂੰ ਮੰਨਦੇ ਦਿਖਾਇਆ ਹੈ। ਸਾਰੇ ਕਥਿਤ ਦੇਵਤੇ ਆਦਿ ਬਹੁ ਵਚਨ ਲਿੱਖਕੇ ਸਮਝਾਇਆ ਹੈ ਕਿ ਜੁਗ ਜੁਗ ਅਤੇ ਹਰ ਸਮੇਂ ਦੇ ਆਗੂ ਇਹੀ ਕਹਿੰਦੇ ਹਨ। ਨਾਲੇ ਉਹ ਅਮੁੱਲ ਸੰਸਾਰ ਅਤੇ ਵਾਹਿਗੁਰੂ ਦੇ ਅਮੁੱਲ ਗੁਣ ਗਾਉਂਦੇ ਹਨ। ਵਾਹਿਗੁਰੂ ਨਿਰਗੁਣ ਹੈ ਤੇ ਪਰਕ੍ਰਿਤੀ ਸਾਗੁਣ ਹੈ, ਪਰਕ੍ਰਿਤੀ ਵਾਹਿਗੁਰੂ ਦੀ ਪ੍ਰਤੀਕ ਹੈ ਸੋ ਪਰਕ੍ਰਿਤੀ ਹੀ ਸਾਗੁਣ ਪਰਮਾਤਮਾ ਦਾ ਦ੍ਰਿਸ਼ ਹੈ। ਕੋਈ ਵਿਅਕਤੀ ਸਾਗੁਣ ਵਾਹਿਗੁਰੂ ਜਾਂ ਉਸਦਾ ਪ੍ਰਤਿਨਿਧੀ ਨਹੀਂ ਹੈ। ਇਸ ਕੁਦਰਤ ਨੂੰ ਨਿਹਾਲ ਕਰੋ ਤੇ ਸੰਤੁਸ਼ਟ ਹੋਵੋ। ੨੬।

## ਪਉੜੀ ੨੭

ਪਉੜੀ ੨੭ ਦੇ ਅਧਿਐਨ ਤੋਂ ਪਹਿਲਾਂ, (੧) ਰਾਗ ਆਸਾ, ਮ: ੧, ਸੋ ਦਰੁ, ਪੰ: ੩੪੭ ਅਤੇ (੨) ਸੋ ਦਰੁ ਰਾਗ ਆਸਾ, ਮ: ੧, ਪੰ: ੮ ਦਿੱਤੇ ਗਏ ਹਨ। ਅੰਕ (੨) ਰਹਿਰਾਸ ਵਿਚ ਪਹਿਲਾ/ਦੂਜਾ ਸ਼ਬਦ ਹੈ। ਜਪੁ ਬਾਣੀ ਦੀ ਪਉ. ੨੭ ਇਨ੍ਹਾਂ ਦੋਹਾਂ ਦਾ ਕ੍ਰਮਵਾਰ ਸੰਪਾਦਨ ਕਰਕੇ ਏਥੇ ਰੱਖੀ ਗਈ ਹੈ। ਇਨ੍ਹਾਂ ਤਿੰਨਾਂ ਦਾ ਅਧਿਐਨ ਕਰਨ ਨਾਲ ਪਤਾ ਲਗਦਾ ਹੈ ਕਿ ਸਭ ਤੋ ਪਹਿਲਾਂ ਪੰ: ੩੪੭ ਵਾਲਾ ਸ਼ਬਦ ਲਿਖਿਆ ਗਿਆ ਤੇ ਫਿਰ ਯਥਾ ਇੱਛਾ ਸੋਧ ਕੇ ਪ੍ਰਯੋਗ ਵਿਚ ਲਿਆਂਦਾ ਗਿਆ। ਜਾਪਦਾ ਹੈ ਕਿ ਨਵੀਂ ਕਿਰਤ ਵਿਚ ਰੱਖਣ ਲਈ ਯਥਾ ਲੋੜ ਇਸ ਪਹਿਲੇ ਸ਼ਬਦ ਨੂੰ ਹੋਰ ਵੀ ਸੋਧਿਆ ਗਿਆ ਹੈ। ਇਸ ਕਿਰਤ ਵਿਚ ਹੋਰ ਟੀਕਾ ਟਿਪਣੀ ਦੀ ਲੋੜ ਨਹੀਂ ਹੈ; ਇਹ ਤੁਹਾਡੀ ਸੁਖਾਲ ਤੇ ਜਾਣਕਾਰੀ ਲਈ ਹੈ।

ਰਾਗੁ ਆਸਾ, ਸੋ ਦਰ॥ ਮ: ੧॥ ੩੪੭-੬॥ ਪਦ ਗਿਣਤੀ ੨੦੦।

੧. ਸੋ ਦਰੁ ਤੇਰਾ ਕੇਹਾ ਸੋ ਘਰੁ ਕੇਹਾ ਜਿਤੁ ਬਹਿ ਸਰਬ ਸਮ੍ਾਲੇ॥
੨. ਵਾਜੇ ਤੇਰੇ ਨਾਦ ਅਨੇਕ ਅਸੰਖਾ ਕੇਤੇ ਤੇਰੇ ਵਾਵਣਹਾਰੇ॥
੩. ਕੇਤੇ ਤੇਰੇ ਰਾਗ ਪਰੀ ਸਿਉ ਕਹੀਅਹਿ ਕੇਤੇ ਤੇਰੇ ਗਾਵਣਹਾਰੇ॥
੪. ਗਾਵਨਿ੍ ਤੁਧਨੋ ਪਉਣੁ ਪਾਣੀ ਬੈਸੰਤਰੁ ਗਾਵੈ ਰਾਜਾ ਧਰਮ ਦੁਆਰੇ॥
੫. ਗਾਵਨਿ੍ ਤੁਧਨੋ ਚਿਤੁ ਗੁਪਤੁ ਲਿਖਿ ਜਾਣਨਿ ਲਿਖਿ ਲਿਖਿ ਧਰਮੁ ਵੀਚਾਰੇ॥
੬. ਗਾਵਨਿ੍ ਤੁਧਨੋ ਈਸਰੁ ਬ੍ਰਹਮਾ ਦੇਵੀ ਸੋਹਨਿ ਤੇਰੇ ਸਦਾ ਸਵਾਰੇ॥
੭. ਗਾਵਨਿ੍ ਤੁਧਨੋ ਇੰਦ੍ਰ ਇੰਦ੍ਰਾਸਣਿ ਬੈਠੇ ਦੇਵਤਿਆ ਦਰਿ ਨਾਲੇ॥
੮. ਗਾਵਨਿ੍ ਤੁਧਨੋ ਸਿਧ ਸਮਾਧੀ ਅੰਦਰਿ ਗਾਵਨਿ੍ ਤੁਧਨੋ ਸਾਧ ਬੀਚਾਰੇ॥
੯. ਗਾਵਨਿ੍ ਤੁਧਨੋ ਜਤੀ ਸਤੀ ਸੰਤੋਖੀ ਗਾਵਨਿ ਤੁਧਨੋ ਵੀਰ ਕਰਾਰੇ॥
੧੦. ਗਾਵਨਿ ਤੁਧਨੋ ਪੰਡਿਤ ਪੜੇ ਰਖੀਸੁਰ ਜੁਗੁ ਜੁਗੁ ਬੇਦਾ ਨਾਲੇ॥
੧੧. ਗਾਵਨਿ ਤੁਧਨੋ ਮੋਹਣੀਆ ਮਨੁ ਮੋਹਨਿ ਸੁਰਗੁ ਮਛੁ ਪਇਆਲੇ॥
੧੨. ਗਾਵਨਿ੍ ਤੁਧਨੋ ਰਤਨ ਉਪਾਏ ਤੇਰੇ ਜੇਤੇ ਅਠਸਠਿ ਤੀਰਥ ਨਾਲੇ॥
੧੩. ਗਾਵਨਿ੍ ਤੁਧਨੋ ਜੋਧ ਮਹਾਬਲ ਸੂਰਾ ਗਾਵਨਿ੍ ਤੁਧਨੋ ਖਾਣੀ ਚਾਰੇ॥
੧੪. ਗਾਵਨਿ੍ ਤੁਧਨੋ ਖੰਡ ਮੰਡਲ ਬ੍ਰਹਮੰਡਾ ਕਰਿ ਕਰਿ ਰਖੇ ਤੇਰੇ ਧਾਰੇ॥
੧੫. ਸੇਈ ਤੁਧਨੋ ਗਾਵਨਿ੍ ਜੋ ਤੁਧੁ ਭਾਵਨਿ੍ ਰਤੇ ਤੇਰੇ ਭਗਤ ਰਸਾਲੇ॥

੧੬. ਹੋਰਿ ਕੇਤੇ ਤੁਧਨੋ ਗਾਵਨਿ ਸੇ ਮੈ ਚਿਤਿ ਨ ਆਵਨਿ ਨਾਨਕੁ ਕਿਆ ਬੀਚਾਰੇ ॥
੧੭. ਸੋਈ ਸੋਈ ਸਦਾ ਸਚੁ ਸਾਹਿਬੁ ਸਾਚਾ ਸਾਚੀ ਨਾਈ ॥
੧੮. ਹੈ ਭੀ ਹੋਸੀ ਜਾਇ ਨ ਜਾਸੀ ਰਚਨਾ ਜਿਨਿ ਰਚਾਈ ॥
੧੯. ਰੰਗੀ ਰੰਗੀ ਭਾਤੀ ਜਿਨਸੀ ਮਾਇਆ ਜਿਨਿ ਉਪਾਈ ॥
੨੦. ਕਰਿ ਕਰਿ ਦੇਖੈ ਕੀਤਾ ਅਪਣਾ ਜਿਉ ਤਿਸ ਦੀ ਵਡਿਆਈ ॥
੨੧. ਜੋ ਤਿਸੁ ਭਾਵੈ ਸੋਈ ਕਰਸੀ ਫਿਰਿ ਹੁਕਮੁ ਨ ਕਰਣਾ ਜਾਈ ॥
੨੨. ਸੋ ਪਾਤਿਸਾਹੁ ਸਾਹਾ ਪਤਿ ਸਾਹਿਬੁ ਨਾਨਕ ਰਹਣੁ ਰਜਾਈ ॥ ੩੪੭-੬॥

ਹੇਠਲੇ ਸੋ ਦਰੁ ਸ਼ਬਦ ਪੰ: ੮ ਵਿਚ ੨੩ ਤਬਦੀਲੀਆਂ ਕੀਤੀਆਂ ਗਈਆਂ ਹਨ। ਇਸ ਵਿਚ ਇਕ ਪਦ 'ਜੇਤੇ' ਪੰਕ. ੧੨ ਵਿਜੋਗ ਅਤੇ ਦੋ ਪਦ 'ਕਰਿ ਕਰਿ' ਪੰਕ. ੧੯ ਜੋਗ ਕੀਤੇ ਗਏ ਹਨ ਤੇ ਇਨ੍ਹਾਂ ਦੇ ਅੱਗੇ ਵਿਜੋਗ ਤੇ ਜੋਗ ਦੀਆਂ ਨਿਸ਼ਾਨੀਆਂ ਪਾ ਦਿੱਤੀਆਂ ਹਨ। ਬਾਕੀ ਦੀਆਂ ੨੦ ਬਦਲੀਆਂ ਜੋੜਾਂ ਵਿਚ ਹਨ। ਸਾਰੀਆਂ ਤਬਦੀਲੀਆਂ ਨੂੰ, ਸੁਖਾਲ ਲਈ, ਗੂੜ੍ਹਾ ਕਰ ਕੇ ਹੇਠਾਂ ਰੇਖਾ ਵੀ ਵਾਹ ਦਿੱਤੀ ਹੈ।

ਸੋ ਦਰੁ ਰਾਗੁ ਆਸਾ ॥ ਮ: ੧ ॥ ੮-੧੪ ॥ ਪਦ ਗਿਣਤੀ ੨੦੧; ੨੩ ਪਰਿਵਰਤਨ।

੧. ਸੋ ਦਰੁ ਤੇਰਾ ਕੇਹਾ ਸੋ ਘਰੁ ਕੇਹਾ ਜਿਤੁ ਬਹਿ ਸਰਬ **ਸਮਾਲੇ** ॥
੨. ਵਾਜੇ ਤੇਰੇ ਨਾਦ ਅਨੇਕ ਅਸੰਖਾ ਕੇਤੇ ਤੇਰੇ ਵਾਵਣਹਾਰੇ ॥
੩. ਕੇਤੇ ਤੇਰੇ ਰਾਗ ਪਰੀ ਸਿਉ ਕਹੀਅਹਿ ਕੇਤੇ ਤੇਰੇ ਗਾਵਣਹਾਰੇ ॥
੪. **ਗਾਵਨਿ** ਤੁਧਨੋ **ਪਵਣੁ** ਪਾਣੀ ਬੈਸੰਤਰੁ ਗਾਵੈ ਰਾਜਾ **ਧਰਮੁ** ਦੁਆਰੇ ॥
੫. **ਗਾਵਨਿ** ਤੁਧਨੋ ਚਿਤੁ ਗੁਪਤੁ ਲਿਖਿ ਜਾਣਨਿ ਲਿਖਿ ਲਿਖਿ ਧਰਮੁ **ਬੀਚਾਰੇ** ॥
੬. **ਗਾਵਨਿ** ਤੁਧਨੋ ਈਸਰੁ ਬ੍ਰਹਮਾ ਦੇਵੀ ਸੋਹਨਿ ਤੇਰੇ ਸਦਾ ਸਵਾਰੇ ॥
੭. **ਗਾਵਨਿ** ਤੁਧਨੋ ਇੰਦ੍ਰ ਇੰਦ੍ਰਾਸਣਿ ਬੈਠੇ ਦੇਵਤਿਆ ਦਰਿ ਨਾਲੇ ॥
੮. **ਗਾਵਨਿ** ਤੁਧਨੋ ਸਿਧ ਸਮਾਧੀ ਅੰਦਰਿ **ਗਾਵਨਿ** ਤੁਧਨੋ ਸਾਧ ਬੀਚਾਰੇ ॥
੯. **ਗਾਵਨਿ** ਤੁਧਨੋ ਜਤੀ ਸਤੀ ਸੰਤੋਖੀ ਗਾਵਨਿ ਤੁਧਨੋ ਵੀਰ ਕਰਾਰੇ ॥
੧੦. ਗਾਵਨਿ ਤੁਧਨੋ ਪੰਡਿਤ **ਪੜਨਿ** ਰਖੀਸੁਰ ਜੁਗੁ ਜੁਗੁ **ਵੇਦਾ** ਨਾਲੇ ॥
੧੧. ਗਾਵਨਿ ਤੁਧਨੋ ਮੋਹਣੀਆ ਮਨੁ ਮੋਹਨਿ ਸੁਰਗੁ ਮਛੁ ਪਇਆਲੇ ॥
੧੨. **ਗਾਵਨਿ** ਤੁਧਨੋ ਰਤਨ ਉਪਾਏ ਤੇਰੇ (**ਜੇਤੇ**)- ਅਠਸਠਿ ਤੀਰਥ ਨਾਲੇ ॥
੧੩. **ਗਾਵਨਿ** ਤੁਧਨੋ ਜੋਧ ਮਹਾਬਲ ਸੂਰਾ **ਗਾਵਨਿ** ਤੁਧਨੋ ਖਾਣੀ ਚਾਰੇ ॥
੧੪. **ਗਾਵਨਿ** ਤੁਧਨੋ ਖੰਡ ਮੰਡਲ ਬ੍ਰਹਮੰਡਾ ਕਰਿ ਕਰਿ ਰਖੇ ਤੇਰੇ ਧਾਰੇ ॥
੧੫. ਸੇਈ ਤੁਧਨੋ **ਗਾਵਨਿ** ਜੋ ਤੁਧੁ **ਭਾਵਨਿ** ਰਤੇ ਤੇਰੇ ਭਗਤ ਰਸਾਲੇ ॥
੧੬. ਹੋਰਿ ਕੇਤੇ ਤੁਧਨੋ ਗਾਵਨਿ ਸੇ ਮੈ ਚਿਤਿ ਨ ਆਵਨਿ ਨਾਨਕੁ ਕਿਆ ਬੀਚਾਰੇ ॥
੧੭. ਸੋਈ ਸੋਈ ਸਦਾ ਸਚੁ ਸਾਹਿਬੁ ਸਾਚਾ ਸਾਚੀ ਨਾਈ ॥
੧੮. ਹੈ ਭੀ ਹੋਸੀ ਜਾਇ ਨ ਜਾਸੀ ਰਚਨਾ ਜਿਨਿ ਰਚਾਈ ॥
੧੯. ਰੰਗੀ ਰੰਗੀ ਭਾਤੀ **ਕਰਿ**+ **ਕਰਿ**+ ਜਿਨਸੀ ਮਾਇਆ ਜਿਨਿ ਉਪਾਈ ॥
੨੦. ਕਰਿ ਕਰਿ ਦੇਖੈ ਕੀਤਾ **ਆਪਣਾ** ਜਿਉ ਤਿਸ ਦੀ ਵਡਿਆਈ ॥
੨੧. ਜੋ ਤਿਸੁ ਭਾਵੈ ਸੋਈ ਕਰਸੀ ਫਿਰਿ ਹੁਕਮੁ ਨ ਕਰਣਾ ਜਾਈ ॥
੨੨. ਸੋ ਪਾਤਿਸਾਹੁ ਸਾਹਾ ਪਤਿ ਸਾਹਿਬੁ ਨਾਨਕ ਰਹਣੁ ਰਜਾਈ ॥ ੮-੧੪॥

### ਜਪੁ ਪਉੜੀ ੨੭ ॥ ੬-੪ ॥

ਪਦ ਗਿਣਤੀ ੧੮੦; ੫੯ ਪਰਿਵਰਤਨ; ੨੩ ਵਿਜੋਗ ਤੇ ੨ ਜੋਗ।

੧ ਸੋ ਦਰੁ (ਤੇਰਾ)- ਕੇਹਾ ਸੋ ਘਰੁ ਕੇਹਾ ਜਿਤੁ ਬਹਿ ਸਰਬ ਸਮ੍ਹਾਲੇ ॥
੨ ਵਾਜੇ (ਤੇਰੇ)- ਨਾਦ ਅਨੇਕ ਅਸੰਖਾ ਕੇਤੇ (ਤੇਰੇ)- ਵਾਵਣਹਾਰੇ ॥
੩ ਕੇਤੇ (ਤੇਰੇ)- ਰਾਗ ਪਰੀ ਸਿਉ ਕਹੀਅਨਿ ਕੇਤੇ (ਤੇਰੇ)- ਗਾਵਣਹਾਰੇ ॥
੪ ਗਾਵਹਿ ਤੁਹਨੋ ਪਉਣੁ ਪਾਣੀ ਬੈਸੰਤਰੁ ਗਾਵੈ ਰਾਜਾ ਧਰਮੁ ਦੁਆਰੇ ॥
੫ ਗਾਵਹਿ (ਤੁਧਨੋ)- ਚਿਤੁ ਗੁਪਤੁ ਲਿਖਿ ਜਾਣਹਿ ਲਿਖਿ ਲਿਖਿ ਧਰਮੁ ਵੀਚਾਰੇ ॥
੬ ਗਾਵਹਿ (ਤੁਧਨੋ)- ਈਸਰੁ ਬਰਮਾ ਦੇਵੀ ਸੋਹਨਿ (ਤੇਰੇ)- ਸਦਾ ਸਵਾਰੇ ॥
੭ ਗਾਵਹਿ (ਤੁਧਨੋ)- ਇੰਦ ਇਦਾਸਣਿ ਬੈਠੇ ਦੇਵਤਿਆ ਦਰਿ ਨਾਲੇ ॥
੮ ਗਾਵਹਿ (ਤੁਧਨੋ)- ਸਿਧ ਸਮਾਧੀ ਅੰਦਰਿ ਗਾਵਨਿ (ਤੁਧਨੋ)- ਸਾਧ ਵਿਚਾਰੇ ॥
੯ ਗਾਵਨਿ (ਤੁਧਨੋ)- ਜਤੀ ਸਤੀ ਸੰਤੋਖੀ ਗਾਵਹਿ (ਤੁਧਨੋ)- ਵੀਰ ਕਰਾਰੇ ॥
੧੦ ਗਾਵਨਿ (ਤੁਧਨੋ)- ਪੰਡਿਤ ਪੜਨਿ ਰਖੀਸਰ ਜੁਗੁ ਜੁਗੁ ਵੇਦਾ ਨਾਲੇ ॥
੧੧ ਗਾਵਹਿ (ਤੁਧਨੋ)- ਮੋਹਣੀਆ ਮਨੁ ਮੋਹਨਿ ਸੁਰਗਾ ਮਛ ਪਇਆਲੇ ॥
੧੨ ਗਾਵਨਿ (ਤੁਧਨੋ)- ਰਤਨ ਉਪਾਏ ਤੇਰੇ ਅਠਸਠਿ ਤੀਰਥ ਨਾਲੇ ॥
੧੩ ਗਾਵਹਿ (ਤੁਧਨੋ)- ਜੋਧ ਮਹਾਬਲ ਸੂਰਾ ਗਾਵਹਿ (ਤੁਧਨੋ)- ਖਾਣੀ ਚਾਰੇ ॥
੧੪ ਗਾਵਹਿ (ਤੁਧਨੋ)- ਖੰਡ ਮੰਡਲ ਵਰਭੰਡਾ ਕਰਿ ਕਰਿ ਰਖੇ (ਤੇਰੇ)- ਧਾਰੇ ॥
੧੫ ਸੇਈ ਤੁਧੁਨੋ ਗਾਵਹਿ ਜੋ ਤੁਧੁ ਭਾਵਨਿ ਰਤੇ ਤੇਰੇ ਭਗਤ ਰਸਾਲੇ ॥
੧੬ ਹੋਰਿ ਕੇਤੇ (ਤੁਧਨੋ)- ਗਾਵਨਿ ਸੇ ਮੈ ਚਿਤਿ ਨ ਆਵਨਿ ਨਾਨਕੁ ਕਿਆ ਵੀਚਾਰੇ ॥
੧੭ ਸੋਈ ਸੋਈ ਸਦਾ ਸਚੁ ਸਾਹਿਬੁ ਸਾਚਾ ਸਾਚੀ ਨਾਈ ॥
੧੮ ਹੈ ਭੀ ਹੋਸੀ ਜਾਇ ਨ ਜਾਸੀ ਰਚਨਾ ਜਿਨਿ ਰਚਾਈ ॥
੧੯ ਰੰਗੀ ਰੰਗੀ ਭਾਤੀ ਕਰਿ+ ਕਰਿ+ ਜਿਨਸੀ ਮਾਇਆ ਜਿਨਿ ਉਪਾਈ ॥
੨੦ ਕਰਿ ਕਰਿ ਵੇਖੈ ਕੀਤਾ ਆਪਣਾ ਜਿਵ ਤਿਸ ਦੀ ਵਡਿਆਈ ॥
੨੧ ਜੋ ਤਿਸੁ ਭਾਵੈ ਸੋਈ ਕਰਸੀ ਫਿਰਿ- ਹੁਕਮੁ ਨ ਕਰਣਾ ਜਾਈ ॥
੨੨ ਸੋ ਪਾਤਿਸਾਹੁ ਸਾਹਾ ਪਾਤਿ ਸਾਹਿਬੁ ਨਾਨਕ ਰਹਣੁ ਰਜਾਈ ॥ ੨੭ ॥ ੬-੪ ॥

***ਵਿਚਾਰ:***

ਦੋ ਸ਼ਬਦ, (੧) ਸੋ ਦਰੁ ਆਸਾ ਮ: ੧, ਘਰੁ ੧ ॥ ੩੪੭-੬ ॥; (੨) ਸੋ ਦਰੁ ਰਾਗ ਆਸਾ ਮ: ੧ ॥ ੮-੧੬ ॥; ਅਤੇ (੩) ਜਪੁ: ਪਉੜੀ ੨੭ ॥ ੬-੪ ॥, ਮੂਲੋਂ ਇੱਕੋ ਹੀ ਕਿਰਤ ਹਨ। ਸੰਪਾਦਨਾ ਦੇ ਕਾਰਨ ਕੁਝ ਭੇਦ ਹਨ। ਅੰਕ (੧) ਦੇ ਕੁਲ ੨੦੦ ਪਦ, ਅੰਕ (੨) ਦੇ ੨੦੧ ਪਦ ਅਤੇ ਜਪੁ ਬਾਣੀ ਦੇ ੧੮੦ ਪਦ ਹਨ। ਪਹਿਲੇ ਅੰਕ ਨੂੰ ਪਰਮਾਣ ਮੰਨ ਕੇ ਜਦ ਅੰਕ (੨) ਦੇ ਪਦਾਂ ਨਾਲ ਤੁਲਨਾ ਕਰੀਏ ਤਾਂ ਸਮ੍ਹਾਲੇ ਤੋਂ ਸਮਾਲੇ, ਗਾਵਨ੍ਹਿ (ਸਾਰੇ ਨਹੀਂ, ਕਾਫ਼ੀ) ਤੋਂ ਗਾਵਨਿ, ਪਉਣੁ ਤੋਂ ਪਵਣੁ, ਧਰਮ ਤੋਂ ਧਰਮੁ, ਵੀਚਾਰੇ ਤੋਂ ਬੀਚਾਰੇ, ਪੜੇ ਤੋਂ ਪੜਨਿ, ਬੇਦਾ ਤੋਂ ਵੇਦਾ, ਭਾਵਨ੍ਹਿ ਤੋਂ ਭਾਵਨਿ, ਅਤੇ ਅਪਣਾ ਤੋਂ ਆਪਣਾ ਬਦਲ ਦਿੱਤੇ ਹਨ। ਅੰਕ (੧) ਦਾ 'ਜੇਤੇ' ਪਦ, ਪੰਕ. ੧੨ ਲੋਪ ਕਰ ਦਿੱਤਾ ਹੈ ਤੇ 'ਕਰਿ ਕਰਿ' ਦੋ ਪਦ ਪੰਕ. ੧੯ ਵਿਚ ਪਾ ਦਿੱਤੇ ਹਨ। ਇਸ ਤਰ੍ਹਾਂ ਕੁਲ ੨੩ ਬਦਲ ਹੋਏ ਹਨ।

ਜਪੁ ਬਾਣੀ ਵਿਚ ਇਸ ਤੋਂ ਹੋਰ ਵੀ ਵੱਧ ਪਰਿਵਰਤਨ ਹੋਏ ਹਨ। ਸੌਖ ਲਈ ਅੰਕ (੨) ਤੇ (੩) ਵਿਚ ਪਰਿਵਰਤਿਤ ਪਦਾਂ ਥੱਲੇ ਲੀਕ ਖਿੱਚ ਦਿੱਤੀ ਹੈ ਅਤੇ ਪਾਏ ਤੇ ਗਿਰਾਏ ਪਦਾਂ ਅੱਗੇ ਯਥਾ ਦਰਕਾਰ '+' ਜਾਂ '–' ਚਿੰਨ੍ਹ ਲਾ ਦਿੱਤਾ ਹੈ। ਇਸ ਤੋਂ ਜਪੁ ਬਾਣੀ ਦੀ ਪਉੜੀ ਜਿਉਂ ਦੀ ਤਿਉਂ ਥੱਲੇ ਅਰਥਾਂ ਤੇ ਵਿਚਾਰ ਲਈ ਰੱਖੀ ਹੈ। ਬਾਕੀ ਤੁਸੀਂ ਜੇ ਚਾਹੋ ਤਾਂ ਜਿੰਨੇ ਪਦ ਛੇਕੇ ਤੇ ਗੰਢੇ ਹਨ ਉਹ ਗਿਣ ਵੀ ਲੈਣੇ।

ਇਨ੍ਹਾਂ ਤਬਦੀਲੀਆਂ ਨਾਲ ਅਰਥਾਂ ਵਿਚ ਵੀ ਬਦਲ ਹੋਈ ਹੈ ਸੋ ਇਕ ਦੋ ਮਿਸਾਲਾਂ ਦਿੰਦੇ ਹਾਂ:

'ਰਾਜਾ ਧਰਮ ਦੁਆਰੇ' ਦਾ ਅਰਥ ਹੈ 'ਰਾਜਾ ਯਾਨੀ ਧਰਮ ਰਾਜ, ਧਰਮ ਦੇ ਦੁਆਰ (ਦਰਬਾਰ) ਵਿਚ'; 'ਰਾਜਾ ਧਰਮੁ ਦੁਆਰੇ' ਦਾ ਅਰਥ ਹੈ 'ਧਰਮ ਰਾਜ ਦੁਆਰੇ (ਵਹਿਗੁਰੂ ਦੇ ਦਰਬਾਰ) ਵਿਚ' ਹੈ। ਤਾਤਪਰਜ ਇੱਕੋ ਹੋ ਸਕਦਾ ਹੈ ਪਰ ਅਰਥ ਕਰਨ ਲੱਗੇ ਵਿਆਕਰਣ ਦਾ ਖ਼ਿਆਲ ਰਖਣਾ ਜ਼ਰੂਰੀ ਹੈ। ਧਰਮ ਦੁਆਰ ਵੀ ਪਰਮਾਤਮਾ ਦਾ ਹੈ ਪਰ ਦੁਆਰ ਨਾਲੋਂ ਭਿੰਨ-ਭਿੰਨ ਰਚਨਾ/ਸੰਕਲਪ ਹੈ। ਸਮ੍ਹਾਲੇ ਦਾ ਅਰਥ ਹੈ ਸੰਭਾਲਦਾ ਹੈ ਤੇ ਸਮਾਲੇ ਦਾ ਅਰਥ ਹੈ ਦੇਖਦਾ ਹੈ। ਪਉਣੁ – ਵਗਦੀ ਹਵਾ ਜੋ ਤਰੰਗਾਂ ਕੱਢਦੀ ਹੈ; ਪਵਣੁ – ਧਾਤੁ, ਪਵਣੁ ਦੇਵ ਆਦਿ।

## ਪਉੜੀ ੨੭

੧ਸੋ ਦਰੁ ਕੇਹਾ ਸੋ ਘਰੁ ਕੇਹਾ ਜਿਤੁ ਬਹਿ ਸਰਬ ਸਮਾਲੇ॥
੨ਵਾਜੇ ਨਾਦ ਅਨੇਕ ਅਸੰਖਾ ਕੇਤੇ ਵਾਵਣਹਾਰੇ॥
੩ਕੇਤੇ ਰਾਗ ਪਰੀ ਸਿਉ ਕਹੀਅਨਿ ਕੇਤੇ ਗਾਵਣਹਾਰੇ॥
੪ਗਾਵਹਿ ਤੁਹਨੋ ਪਉਣੁ ਪਾਣੀ ਬੈਸੰਤਰੁ ਗਾਵੈ ਰਾਜਾ ਧਰਮੁ ਦੁਆਰੇ॥
੫ਗਾਵਹਿ ਚਿਤੁ ਗੁਪਤੁ ਲਿਖਿ ਜਾਣਹਿ ਲਿਖਿ ਲਿਖਿ ਧਰਮੁ ਵੀਚਾਰੇ॥
੬ਗਾਵਹਿ ਈਸਰੁ ਬਰਮਾ ਦੇਵੀ ਸੋਹਨਿ ਸਦਾ ਸਵਾਰੇ॥
੭ਗਾਵਹਿ ਇੰਦ ਇਦਾਸਣਿ ਬੈਠੇ ਦੇਵਤਿਆ ਦਰਿ ਨਾਲੇ॥
੮ਗਾਵਹਿ ਸਿਧ ਸਮਾਧੀ ਅੰਦਰਿ ਗਾਵਨਿ ਸਾਧ ਵਿਚਾਰੇ॥
੯ਗਾਵਨਿ ਜਤੀ ਸਤੀ ਸੰਤੋਖੀ ਗਾਵਹਿ ਵੀਰ ਕਰਾਰੇ॥
੧੦ਗਾਵਨਿ ਪੰਡਿਤ ਪੜਨਿ ਰਖੀਸਰ ਜੁਗੁ ਜੁਗੁ ਵੇਦਾ ਨਾਲੇ॥
੧੧ਗਾਵਹਿ ਮੋਹਣੀਆ ਮਨੁ ਮੋਹਨਿ ਸੁਰਗਾ ਮਛ ਪਇਆਲੇ॥
੧੨ਗਾਵਨਿ ਰਤਨ ਉਪਾਏ ਤੇਰੇ ਅਠਸਠਿ ਤੀਰਥ ਨਾਲੇ॥
੧੩ਗਾਵਹਿ ਜੋਧ ਮਹਾਬਲ ਸੂਰਾ ਗਾਵਹਿ ਖਾਣੀ ਚਾਰੇ॥
੧੪ਗਾਵਹਿ ਖੰਡ ਮੰਡਲ ਵਰਭੰਡਾ ਕਰਿ ਕਰਿ ਰਖੇ ਧਾਰੇ॥
੧੫ਸੇਈ ਤੁਧੁਨੋ ਗਾਵਹਿ ਜੋ ਤੁਧੁ ਭਾਵਨਿ ਰਤੇ ਤੇਰੇ ਭਗਤ ਰਸਾਲੇ॥
੧੬ਹੋਰ ਕੇਤੇ ਗਾਵਨਿ ਸੇ ਮੈ ਚਿਤਿ ਨ ਆਵਨਿ ਨਾਨਕੁ ਕਿਆ ਵੀਚਾਰੇ॥

[17]ਸੋਈ ਸੋਈ ਸਦਾ ਸਚੁ ਸਾਹਿਬੁ ਸਾਚਾ ਸਾਚੀ ਨਾਈ ॥
[18]ਹੈ ਭੀ ਹੋਸੀ ਜਾਇ ਨ ਜਾਸੀ ਰਚਨਾ ਜਿਨਿ ਰਚਾਈ ॥
[19]ਰੰਗੀ ਰੰਗੀ ਭਾਤੀ ਕਰਿ ਕਰਿ ਜਿਨਸੀ ਮਾਇਆ ਜਿਨਿ ਉਪਾਈ ॥
[20]ਕਰਿ ਕਰਿ ਵੇਖੈ ਕੀਤਾ ਆਪਣਾ ਜਿਵ ਤਿਸ ਦੀ ਵਡਿਆਈ ॥
[21]ਜੋ ਤਿਸੁ ਭਾਵੈ ਸੋਈ ਕਰਸੀ ਹੁਕਮੁ ਨ ਕਰਣਾ ਜਾਈ ॥
[22]ਸੋ ਪਾਤਿਸਾਹੁ ਸਾਹਾ ਪਾਤਿਸਾਹਿਬੁ ਨਾਨਕ ਰਹਣੁ ਰਜਾਈ ॥ ੨੭ ॥

***ਅਰਥ:***

ਪ੍ਰਸ਼ਨ: (ਉਹ ਦਰਬਾਰ (ਜਾਂ ਡਿਉੜੀ) ਤੇ ਉਹ ਘਰ ਕਿਹੋ ਜਿਹਾ ਹੈ ਜਿਥੇ ਬੈਠ ਕੇ (ਹੇ ੴ) ਤੂੰ ਸਭ ਨੂੰ ਦੇਖਦਾ(ਨਿਗਰਾਨੀ ਵਿਚ ਰਖਦਾ) ਹੈਂ ? (ਕੀ) ਅਸੰਖਾਂ ਵਾਜੇ/ਧੁੰਨੀਆਂ (ਢੋਲ, ਨਗਾਰੇ ਆਦਿ) ਹਨ ਤੇ ਕਿੰਨੇ ਕੁ (ਸੰਗੀਤ ਯੰਤਰਾਂ ਨੂੰ) ਵਜਾਉਣ ਵਾਲੇ ਹਨ ? ਕਿੰਨੇ ਰਾਗ, ਸਮੇਤ ਰਾਗਣੀਆਂ, ਆਖੇ ਜਾਂਦੇ ਹਨ ਅਤੇ ਕਿੰਨੇ ਸੰਗੀਤਕਾਰ ਹਨ ?

ਉੱਤਰ: (ਮਖਾਂ) ਤੈਨੂੰ ਪਉਣ ਪਾਣੀ ਤੇ ਅਗਨੀ ਗਾਉਂਦੇ ਹਨ ਅਤੇ ਧਰਮਰਾਜ ਵੀ ਤੇਰੇ ਦਰਬਾਰ ਵਿਚ ਗਾਉਂਦਾ ਹੈ। ਚਿੱਤਰ ਤੇ ਗੁਪਤ ਜੋ ਉਪਯੁਕਤ (ਕਰਮ) ਲਿਖਣਾ ਜਾਣਦੇ ਹਨ ਅਤੇ ਜਿਸ ਲਿਖੇ ਹੋਏ ਨੂੰ ਧਰਮਰਾਜ ਵਿਚਾਰਦਾ ਹੈ, (ਮਿਲ ਕੇ) ਗਾਉਂਦੇ ਹਨ। ਸਦਾ ਸੰਵਾਰੇ (ਸਾਜੇ ਨਿਵਾਜੇ) ਹੋਏ ਸੋਹਣੇ ਲਗਦੇ ਈਸ਼ਰ, ਬ੍ਰਹਮਾ ਤੇ ਦੇਵੀਆਂ ਗਾਉਂਦੇ ਹਨ। ਅਤੇ ਤੇਰੇ ਦਰਬਾਰ ਵਿਚ ਦੇਵਤਿਆਂ ਸਮੇਤ ਇੰਦ੍ਰਾਸਣ 'ਤੇ ਬੈਠੇ ਇੰਦਰ (ਸਮੂਹ) ਤੇਰੀ ਉਪਮਾ ਕਰ ਰਹੇ ਹਨ। ਸਿਧ ਸਮਾਧੀਆਂ ਵਿਚ ਤੇ ਸਾਧ ਵਿਚਾਰਾਂ ਵਿਚ ਭੀ ਤੈਨੂੰ ਗਾਉਂਦੇ ਹਨ। ਜਤੀ, ਦਾਨੀ ਤੇ ਸੰਤੋਖੀ (ਅਡੋਲ/ਦ੍ਰਿੜ੍ਹ) ਅਤੇ ਪਰਬੱਲ ਵੀਰ ਗਾਉਂਦੇ ਹਨ। ਜੁਗੋ ਜੁਗ ਪੰਡਿਤ ਗਾਣ ਵਿਚ ਤੇ ਰੱਖਕ ਈਸ਼ੁਰ ਵੇਦਾਂ ਸਮੇਤ ਪੜ੍ਹਨ ਵਿਚ ਮਸਤ ਹਨ। ਮਨ ਨੂੰ ਮੋਹਣ ਵਾਲੀਆਂ ਸੁੰਦਰੀਆਂ ਸੁਰਗਾਂ, ਮ੍ਰਿਤ-ਲੋਕਾਂ ਅਤੇ ਪਾਤਾਲਾਂ ਵਿਚ ਸੰਕੀਰਤਨ ਕਰਦੀਆਂ ਤੇ ਮਨ ਮੋਹਦੀਆਂ ਹਨ। ਨਾਲ ਹੀ ਤੇਰੇ ਸਿਰਜੇ ਰਤਨ, ਅਠਾਹਠ ਤੀਰਥਾਂ (ਪੁਰੀਆਂ) 'ਤੇ ਭੀ ਗਾਉਂਦੇ ਹਨ। ਮਹਾਬਲੀ ਸੂਰਮੇ ਅਰਥਾਤ ਜੋਧੇ ਅਤੇ ਚੌਹਾਂ ਖਾਣੀਆਂ ਦੇ ਜੀਵ ਆਦਿ ਸਭ ਹੀ ਤੈਨੂੰ ਗਾਉਂਦੇ ਹਨ। (ਗੱਲ ਕੀ) ਸਭ ਭਵਨ (ਧਰਤੀਆਂ) ਤਾਰਕਾਮੰਡਲ ਅਤੇ ਵਿਸ਼ਵ ਜੋ ਤੂੰ ਬਣਾ-ਬਣਾ ਕੇ ਇਕ ਸੂਤਰ/ਧਾਰਾ ਵਿਚ ਟਿਕਾਏ ਹੋਏ ਨੇ, ਤੈਨੂੰ ਗਾਉਂਦੇ ਹਨ। ਜੋ ਤੇਰੇ ਸੂਹੇ ਰਸੀਲੇ ਭਗਤ ਤੈਨੂੰ ਭਾਉਂਦੇ ਨੇ, ਉਹ ਵੀ ਤੈਨੂੰ ਗਾਉਂਦੇ ਨੇ। ਹੋਰ ਕਿੰਨੇ ਕੁ ਗਾ ਰਹੇ ਹਨ ਉਹ ਮੇਰੇ ਚਿਤ ਚੇਤੇ ਨਹੀਂ ਤੇ (ਮੈਂ) ਨਾਨਕ ਵਿਚਾਰਾ ਉਨ੍ਹਾਂ ਦਾ ਕੀ ਅਨੁਮਾਨ ਲਾ ਸਕਦਾ ਹਾਂ ?

ਕੇਵਲ ਓਹੀ ਸਦਾ ਸੱਚਾ ਸਵਾਮੀ ਹੈ ਤੇ ਓਹੀ ਸੱਚਾ ਸੱਚੇ ਨਾਵਾਂ ਵਾਲਾ ਹੈ। ਜਿਸ ਨੇ ਰਚਨਾ ਰਚਾਈ ਹੈ ਉਹ (ਸਤਿ) ਹੈ, ਉਹ ਸੀਗਾ ਅਤੇ ਉਹ ਹੋਵੇਗਾ; ਉਹ ਜਾਂਦਾ ਨਹੀਂ ਤੇ ਜਾਏਗਾ ਭੀ ਨਹੀਂ (ਭਾਵ ਸਦਾ ਰਹੇਗਾ)। (ਉਹ ਹੈ) ਜਿਸ ਨੇ ਰੰਗ ਬਰੰਗੀ, ਕਈ ਕਿਸਮਾਂ (ਭਾਂਤਾਂ) ਦੀ ਜਿਨਸੀ ਭਾਵ ਜਾਤਿ ਰੂਪ ਮਾਇਆ (ਜੀਅਜੰਤ ਤੇ ਬਨਾਸਪਤਿ) ਪੈਦਾ ਕੀਤੀ ਹੈ। ਉਹ ਆਪਣੀ ਮਹਿਮਾ/ਜਸ ਅਨੁਸਾਰ ਆਪਣੇ ਕੀਤੇ ਨੂੰ ਸੰਵਾਰਦਾ

(ਤਕਦਾ, ਦੇਖਦਾ) ਹੈ। ਜੋ ਉਸ ਨੂੰ ਪਸੰਦ ਹੈ ਉਹ ਕਰੇਗਾ; (ਉਸ ਨਾਲ) ਫ਼ਰਮਾਇਸ਼ (ਹੁਕਮ) ਨਹੀਂ ਚਲਦੀ। ਉਹ ਸ਼ਾਹਾਂ ਦਾ ਬਾਦਸ਼ਾਹ (ਸੱਚਾ) ਸ਼ਾਹ-ਮਾਲਿਕ (ਸਵਾਮੀ) ਹੈ। ਹੇ ਨਾਨਕ! (ਸਭ ਜੀਵ ਉਸਦੀ) ਮਰਜ਼ੀ (ਹੁਕਮ) ਵਿਚ ਰਹਿਣ (ਜੀਵਾਂ ਨੂੰ ਰਹਿਣਾ ਚਾਹੀਦਾ ਹੈ)। ੨੭।

### *ਪਦ ਵਿਚਾਰ:*

**ਸੋ** - ਓਹ, ਨਿਸ਼ਚੇਵਾਚਕ ਪੜਨਾ (ਸਰਬ ਨਾਂ), ਅੰਨ ਪੁਰਖ ਇਕ ਵਚਨ; ਸੁ/ ਸੋ ਪੰਜ. = ਸ: ਸੰ.। **ਸੋ ਦਰੁ** - ਉਹ ਦਰਬਾਰ, ਉਹ ਡਿਉਢੀ; ਏਥੇ ਉਹ ਦਰਵਾਜ਼ਾ ਉਚਿਤ ਨਹੀਂ ਜਾਪਦਾ; ਭੀ: ਦਰਸ਼ਨੀ ਦਰਵਾਜ਼ਾ। **ਸਮਾਲੇ** - ਸਮਾਰੇ, ਦੇਖੇ, ਨਿਗਰਾਨੀ ਕਰੇ। **ਅਨੇਕ** - ਬਹੁਤ, ਪਦ ਅਰਥ ਹਨ ਇਕ ਤੋਂ ਅਧਿਕ। **ਅਸੰਖਾ** - ਅਸੰਖਾਂ, ਸੰਖੋਂ/ਸੰਖਾਂ, ਅਗਿਣਤ। **ਵਾਵਣਹਾਰੇ** - ਸੰਗੀਤ ਯੰਤਰਾਂ ਨੂੰ ਹਵਾ ਆਦਿ ਦੁਆਰਾ ਵਜਾਉਣ ਵਾਲੇ। **ਰਾਗ ਪਰੀ ਸਿਉ** - ਰਾਗ ਰਾਗਨੀਆਂ ਸਮੇਤ/ਸੰਗ। **ਕਹੀਅਨਿ** - ਉਹ ਕਹੇ ਜਾਂਦੇ ਹਨ, ਕਹੀਦੇ ਹਨ, ਭਾਵ ਗਾਏ ਜਾਂਦੇ ਹਨ। **ਗਾਵਣਹਾਰੇ** - ਸੰਗੀਤਕਾਰ। **ਪਉਣੁ ਪਾਣੀ ਬੈਸੰਤਰੁ** - ਹਵਾ, ਜਲ ਤੇ ਅਗਨੀ, ਇਹ ਪੰਜਾਂ ਵਿਚੋਂ ਤਿੰਨ ਤੱਤ ਅਤੇ ਪ੍ਰਾਕ੍ਰਿਤਿਕ ਪਦਾਰਥ ਵੀ ਆਖੀਦੇ ਹਨ। **ਚਿਤੁ ਗੁਪਤੁ** - ਚਿੱਤਰ ਤੇ ਗੁਪਤ ਦੋ ਕਥਿਤ ਮੁਨਸ਼ੀ, ਧਰਮ ਰਾਜ ਦੇ ਕਾਰਿੰਦੇ। **ਰਾਜਾ ਧਰਮੁ** - ਧਰਮਰਾਜ। **ਇਦਾਸਣਿ** - ਇੰਦਰਾਸਣਿ, ਇੰਦਰ ਦੇ ਆਸਣ/ਤਖ਼ਤ ਉੱਤੇ। **ਸਵਾਰੇ** - ਸਜਾਏ, ਸਾਜੇ ਨਿਵਾਜੇ, ਚੁਣੇ ਹੋਏ। **ਦਰਿ ਨਾਲੇ** - ਦਰਬਾਰ ਵਿਚ/ਨਾਲ, ਸਮੇਤ (ਦੇਵਤਿਆਂ) ਦਰਬਾਰ ਵਿਚ। **ਸਮਾਧੀ** - ਏਥੇ ਅਧਿਕਰਣ ਬਹੁ ਵਚਨ ਸਮਾਧੀਆਂ ਵਿਚ ॥ **ਸਮਾਧੀ ਅੰਦਰਿ** - ਸਮਾਧੀਆਂ ਵਿਚ, ਸਮਾਧੀ ਲਾਈ ਬੈਠੇ। **ਸੰਤੋਖੀ** - ਸੰਤੋਖ ਵਾਲੇ। **ਵਿਚਾਰੇ** - ਵਿਚਾਰ ਵਿਚ, ਵਿਚਾਰਦੇ ਹਨ। **ਕਰਾਰੇ** - ਅਭਿਆਸੀ, ਤਜਰਬਾਕਾਰ, ਬਲੀ, ਬੱਜਰ, ਸਖ਼ਤ ਜਾਨ। **ਰਖੀਸਰ** - ਰਖੀਸੁਰ ਯਾਨੀ ਰੱਖਿਅਕ ਈਸ਼ਵਰ, ਗਣਪਤਿ। **ਵੇਦਾ ਨਾਲੇ** - ਵੇਦਾਂ ਸਮੇਤ। **ਸੁਰਗਾ ਮਛ ਪਇਅਲੇ**- ਆਗਾਸ, ਧਰਤੀ ਤੇ ਪਾਤਾਲ ਵਿਚ, ਸੁਰਗਾਂ ਵਿਚ, ਧਰਤੀ ਯਾਨੀ ਮ੍ਰਿਤੂ ਲੋਕ ਵਿਚ, ਤੇ ਪਾਤਾਲਾਂ ਵਿਚ। **ਰਤਨ** - ਨਿਪੁੰਨ, ਜਿਵੇਂ ਅਕਬਰ ਬਾਦਸ਼ਾਹ ਦੇ ਨੌਂ ਰਤਨ। **ਅਠਸਠਿ** - ੬੮ ਪਵਿੱਤਰ ਅਸਥਾਨ, ੬੮ ਪਾਵਨ ਤੱਟ। **ਜੋਧ ਮਹਾਬਲ ਸੂਰਾ** - ਧਾਰਮਿਕ ਜੋਧੇ, ਵੱਡੇ ਬਲਵਾਨ ਬਹਾਦਰ, ਮੱਲ, ਏਥੇ ਪੰਚ ਯਾਨੀ ਪੁੱਗੇ ਹੋਏ ਭਗਤ ਵੀ ਹੋ ਸਕਦਾ ਹੈ; ਬਾਦਸ਼ਾਹਾਂ ਤੇ ਰਾਜਿਆਂ ਦੇ ਵੇਲੇ ਪਹਿਲਵਾਨ ਵੱਡੇ ਸਰਕਾਰੀ ਅਫ਼ਸਰ ਹੁੰਦੇ ਸਨ। **ਖਾਣੀ** - ਖਾਣ ਦੇ ਜੀਵ, ਖਾਣ = ਜੀਵ ਪਦਾਰਥਾਂ ਦਾ ਸੋਮਾ ਹੈ। ਇਥੇ ਚਾਰ ਜੀਵਨ-ਸੋਮਿਆਂ ਯਾਨੀ ਜੇਰਜ, ਅੰਡਜ, ਉਤਭੁਜ ਅਤੇ ਸੇਤਜ ਵੱਲ ਸੰਕੇਤ ਹੈ। **ਖੰਡ ਮੰਡਲ ਵਰਭੰਡਾ** - ਗ੍ਰਹਿ, ਸੂਰਜਾਂ ਦੇ ਮੰਡਲ ਤੇ ਖਿੱਤੀਆਂ ਦੇ (ਚੱਕਰ)। **ਕਰਿ ਕਰਿ ਰਖੇ ਧਾਰੇ**- ਪੰਕਤੀ/ਲੜੀ ਬੱਧ ਕੀਤੇ, ਸੰਗਲ/ਧਾਰ ਵਿਚ ਬੱਧੇ ਹੋਏ; ਇਕ ਕਤਾਰ ਵਿਚ, ਵਸ ਵਿਚ; ਭਾਵ ਹੈ ਦ੍ਰਿੜ੍ਹ ਜੁਗਤਿ / ਬੰਦੋਬਸਤ। **ਰਤੇ** - ਪਰੇਮ ਦੇ ਰੰਗ ਵਿਚ ਭਿੰਨੇ, ਭਗਤਿ ਭਾਉ ਵਿਚ ਤਰ, ਸੂਹੇ, ਪਿਆਰੇ, ਲਾਡਲੇ। **ਰਸਾਲੇ** - ਮਿਠ ਬੋਲੜੇ, ਰਸ ਭਰੇ ਹੋਏ, ਸੁਆਦੀ, ਰਸਾਦਾਰ, ਮਿੱਠੇ। **ਸੋਈ ਸੋਈ** - ਉਹ ਹੀ, ਓਹੀ ਓਹੀ,

ਨਿਸ਼ਚਿਤ ਉਹੀ। **ਸਦਾ ਸਚੁ** – ਹਮੇਸ਼ਾ ਸੱਚ, ਸਾਰਮੂਲਕ, ਅਸਤਿੱਤਵਾ। **ਸਾਚੀ ਨਾਈ** – ਸੱਚਿਆਂ ਨਾਮਾਂ ਵਿਚ ਯਾਨੀ ਸਚਿਆਂ ਨਾਵਾਂ ਵਾਲਾ ਜਿਸ ਦੇ ਸਭ ਨਾਵ ਸਚੇ ਹਨ, ਸੱਚ/ਸੱਚੇ ਨਾਂ ਵਿਚ; ਸੱਚੀ ਵਡਿਆਈ ਵੀ ਅਰਥ ਕੀਤਾ ਜਾਂਦਾ ਹੈ ਪਰ ਇਹ ਦਰੁਸਤ ਨਹੀਂ, ਨਾਈ ਲਈ ਆਸ਼ਨਾਈ = ਵਾਕਫ਼ੀਅਤ ਤਾਂ ਬਿਲਕੁਲ ਠੀਕ ਨਹੀਂ, ਦੂਜਾ ਫ਼. ਪਦ ਹੈ ਸਨਾ = ਸ਼ਲਾਘਾ, ਜਿਸ ਤੋਂ ਕਿਸੇ ਵਿਧੀ ਨਾਲ 'ਨਾਈ' ਪਦ ਨਹੀਂ ਰਚਿਆ ਜਾ ਸਕਦਾ। **ਸਾਹਿਬ ਸਾਚਾ ਸਾਚੀ** ਨਾਈ – ਸਾਚਾ ਸਾਹਿਬ ਸਾਚੀਂ ਨਾਈਂ, ਅਰਥ ਹੋਏ: ਸੱਚਾ ਸਾਹਿਬ ਸਚਿਆਂ ਨਾਵਾਂ ਵਿਚ = ਸੱਚਾ ਸਾਹਿਬ ਸੱਚਿਆਂ ਨਾਵਾਂ ਵਾਲਾ; ਸੱਚਾ ਸਾਹਿਬ ਸਚੇ ਨਾਉ ਵਿਚ ਵੀ ਦਰੁਸਤ ਹਨ। **ਹੈ ਭੀ ਹੋਸੀ** – ਹੈ, ਸੀਗਾ, ਹੋਵੇਗਾ, 'ਭੀ' ਸੰ ਧਾਤੁ ਭੂ ਦਾ ਭੂਤ/ਅਤੀਤ ਕਾਲ ਮੰਨਿਆ ਜਾਂਦਾ ਹੈ ਪਰ ਹੁਣ ਪ੍ਰਯੋਗ ਵਿਚ ਨਹੀਂ ਹੈ। **ਜਾਇ ਨ ਜਾਸੀ** – 'ਨ' ਦੇਹਰੀ ਦੀਪਕ ਹੈ, ਵਾਕਅੰਸ਼ ਦਾ ਅਰਥ ਹੋਇਆ, ਨਾ ਜਾਂਦਾ ਹੈ ਨਾ ਜਾਏਗਾ। **ਰੰਗੀ ਰੰਗੀ** – ਰੰਗ ਬਰੰਗੀ, ਕਿਸਮਦਾਰ, ਵਰਣਸ਼ੀਲ। **ਜਿਨਸੀ ਮਾਇਆ** – ਸੰਵਾਈ ਜਾਤੀਆਂ, ਜਾਨਦਾਰ ਪਦਾਰਥਾਂ ਦਾ ਸੰਸਾਰ। **ਭਾਵੈ** – ਪਿਆਰਾ ਲੱਗੇ, ਜੋ ਹੁਕਮ ਮੁਤਾਬਿਕ ਹੋਵੇ, ਪਸੰਦ ਆਵੇ। **ਰਹਣੁ** – ਠਹਿਰਣ, ਟਿਕਣ, ਵੱਸਣ; **ਰਹਣ ਰਜਾਈ** – ਅਸ਼ੀਰਵਾਦ ਹੈ ਕਿ ਖ਼ੁਸ਼ੀ ਵਿਚ ਰਹਿਣ, ਜੋ ਪਰਮਾਤਮਾ ਦੀ ਖ਼ੁਸ਼ੀ ਵਿਚ (ਜੀਵ) ਰਹਿਣ ਉਹ ਖ਼ੁਸ਼ੀ ਹੀ ਰਹਿਣਗੇ।

***ਵਿਚਾਰ:***

ਇਸ ਪਉੜੀ ਵਿਚ ਸੱਚੇ ਦੇ ਦਰਬਾਰ ਜਾਂ ਸੱਚੇ ਦੀ ਸੱਚੀ ਕੋਠੜੀ ਦਾ ਵਰਨਣ ਹੈ। ਇਹ ਦੂਸਰੇ ਧਰਮਾਂ ਵਾਂਗ ਬਹਿਸ਼ਤ ਜਾਂ ਸੁਰਗ ਦੀ ਮਿਸਾਲ ਜਾਂ ਤਸ਼ਬੀਹ ਨਹੀਂ ਹੈ। ਅਸੀਂ ਜਿਸ ਇੱਕੋ ਸੰਸਾਰ ਨੂੰ ਜਾਣਦੇ ਹਾਂ ਉਸ ਦਾ ਹੀ ਬਿਆਨ ਹੈ ਅਤੇ ਪਉ. ੨੯ ਦਾ ਵੀ ਇਸ ਸੰਸਾਰ ਨਾਲ ਹੀ ਸੰਪਰਕ ਹੈ; ਬਾਕੀ ਵਿਸ਼ਵ ਵੱਲ ਇਸ਼ਾਰੇ ਜ਼ਰੂਰ ਹਨ। ਇਹ ਪਉੜੀ ਸ਼ਬਦਾਂ ਦੇ ਲਿਹਾਜ਼ ਨਾਲ ਸਭ ਤੋਂ ਲੰਬੀ ਹੈ। ਇਸ ਦੇ ਤਿੰਨ ਭਾਗ ਹਨ ਜੋ ਉੱਪਰ ਛਾਪੇ ਦੀ ਵਿਧੀ ਤੋਂ ਨਜ਼ਰ ਆ ਜਾਂਦੇ ਹਨ।

੧-੩ ਪੰਕਤੀਆਂ ਬਹੁਤ ਸਪਸ਼ਟ ਪ੍ਰਸ਼ਨ ਹਨ। 'ਕੇਤੇ' ਪਦ ਇਸ ਨਿਰਨੇ ਦੀ ਸ਼ਾਹਦੀ ਭਰਦਾ ਹੈ। ਏਥੇ ਵਾਕਅੰਸ਼ 'ਰਾਗ ਪਰੀ ਸਿਉ' ਦੇ ਮਤਲਬ ਬਾਰੇ ਮਤ ਭੇਦ ਹੈ ਪਰ ਰਾਗ ਪਰੀ = ਰਾਗ ਪਰੀਂ ਅਰਥ ਰਾਗ(ਾਂ) ਦੇ ਪਰਾਂ ਵਿਚ ਭਾਵ ਰਾਗ ਤੇ ਉਨ੍ਹਾਂ ਦੇ ਪਰਵਾਰ; ਸਾਰੇ ਵਾਕਅੰਸ਼ ਦਾ ਅਰਥ ਹੋਇਆ: ਰਾਗ ਆਪਣੇ-ਆਪਣੇ ਪਰਵਾਰ ਸਮੇਤ; ਅੱਜਕੱਲ੍ਹ ਰਾਗ ਦੇ ਪਰਵਾਰ ਨੂੰ ਰਾਗਨੀਆਂ ਆਖਦੇ ਹਨ। ਜੇ ਇਸ ਨੁਕਤੇ ਨਾਲ ਦੇਖੀਏ ਤਾਂ 'ਕੇਤੇ ਰਾਗ ਪਰੀ ਸਿਉ ਕਹੀਅਨਿ' ਦਾ ਅਰਥ ਹੋ ਗਿਆ: ਪਰਵਾਰਾਂ ਸਮੇਤ ਕਿੰਨੇ ਰਾਗ ਆਖੇ ਜਾਂ ਗਾਏ ਜਾਂਦੇ ਹਨ।

ਦੂਜਾ ਭਾਗ ਪਉੜੀ ਦਾ ਤਨ ਹੈ। ਸਾਰਾ ਵਿਸ਼ਵ ਦਰਬਾਰ ਦਰਸਾਇਆ ਹੈ। ਧਰਤੀ 'ਤੇ ਜੋ ਹੋ ਰਿਹਾ ਹੈ ਉਸ ਨੂੰ ਕੇਂਦ੍ਰਿਤ ਕਰਕੇ ਸਮਝਾਇਆ ਹੈ; ਭੌਤਿਕ, ਦੈਵੀ, ਮਾਨਸਿਕ ਤੇ ਮਿਥਿਹਾਸਿਕ ਪਦਾਰਥ ਤੇ ਵਿਅਕਤੀਆਂ ਇਸ ਵਿਚ ਆਪੋ ਆਪਣੀ ਯੋਗਤਾ ਅਨੁਸਾਰ ਵਾਹਿਗੁਰੂ ਦੀ ਵਡਿਆਈ/ਮਹਿਮਾ ਦੇ ਗੀਤ ਗਾਈ ਜਾਂਦੇ ਦੱਸੇ ਹਨ। ਗਾ ਧ.

ਜਨਕ ਸ਼ਬਦ ਜਪੁ ਬਾਣੀ ਵਿਚ ਹੋਰ ਵੀ ਥਾਵਾਂ 'ਤੇ ਭਿੰਨ-ਭਿੰਨ ਪ੍ਰਯੋਗਾਂ ਵਿਚ ਆਏ ਹਨ ਜਿਵੇਂ ਤੀਜੀ ਪਉੜੀ ਵਿਚ ਹਰ ਕੋਈ ਆਪੋ ਆਪਣੀ ਸਮਝ ਨਾਲ ਉਸ ਦਾ ਤਾਣੁ ਦੱਸਣ ਦੀ ਕੋਸ਼ਿਸ ਵਿਚ ਹੈ। ਏਥੇ ਗੁਰੂ ਜੀ, ਜੋ ਕਮੀ ਓਥੇ ਰਹਿ ਗਈ ਸੀ ਉਸ ਨੂੰ ਇਕ ਵਿਸ਼ਾਲ ਪੱਧਰ 'ਤੇ ਦਿਖਾਉਂਦੇ ਹਨ; ਇਸ ਦਾ ਸੰਦਰਭ ਪਿਛਲੀਆਂ ਕਈ ਪਉੜੀਆਂ ਹਨ। ਇਸ ਨੂੰ ਤੁਸੀਂ 'ਗਗਨ ਮੈ ਥਾਲ' ਵਾਲੀ ਆਰਤੀ ਨਾਲ ਇਕੱਠਾ ਪੜ੍ਹਕੇ ਆਨੰਦ ਮਾਣੋ ਤਾਂ ਗੱਲ ਹੋਰ ਵੀ ਆਲੋਕਤ ਹੋਵੇਗੀ ਕਿਉਂ ਜੋ ਉਹ ਕਿਰਤ ਵੀ ਯਥਾਰਥ ਵਿਸ਼ਵ ਦੀ ਸਥਿਤੀ ਹੈ।

ਤੀਸਰਾ ਭਾਗ ਵਾਹਿਗੁਰੂ ਦੀ ਸਿਫਤ-ਉ-ਸਲਾਹ ਹੈ। ਉਹ ਰਚਣਹਾਰ ਹੈ। ਵਿਸ਼ੇਸ਼ ਕਰਕੇ ਜਿਨਸੀ ਮਾਇਆ ਵੱਲ ਧਿਆਨ ਕਰਾਇਆ ਹੈ ਕਿਉਂ ਜੋ ਅਸੀਂ ਵੀ ਇਕ ਜਿਨਸੀ ਜਾਤਿ ਹੀ ਹਾਂ। ਜਿਨਸੀ ਮਾਇਆ ਤੋਂ ਮਤਲਬ ਹੈ ਜੀਵ, ਬਨਾਸਪਤੀ ਅਤੇ ਜੜ੍ਹ ਪਦਾਰਥ (ਜੜ੍ਹ ਪਦਾਰਥ ਦੀਆਂ ਕਿਸਮਾਂ ਹਨ)। ਇਹੀ ਪਦਾਰਥ ਹਨ ਜੋ ਵਾਹਿਗੁਰੂ ਦੀਆਂ ਦਾਤਾਂ ਹਨ ਅਤੇ ਜਿਨ੍ਹਾਂ ਦਾ ਜ਼ਿਕਰ ਪਉ. ੩੧ ਵਿਚ ਕੀਤਾ ਹੈ ਕਿ ਇਹ ਇੱਕੋ ਬਾਰ ਸਾਡੇ ਲਈ ਹਰ ਲੋਕ ਵਿਚ ਪਾਇਆ ਹੈ।

### *ਕ੍ਰਿਆ ਵਿਚਾਰ:*

ਪੰਕ. ੧੭ ਦੇ ਦੋ ਪਦ 'ਸਾਚੀ ਨਾਈ' ਤੇ ਪਉ. ੨੧ ਪੰਕ. ੧੭ ਦੇ ਦੋ ਪਦ 'ਵਡੀ ਨਾਈ' ਧਿਆਨਜੋਗ ਹਨ। ਤੁਲਨਾ ਲਈ ਨਾਉ (ਨਾਮੁ) ਤੇ ਗਲੁ (ਗਲਾ/ਗਰਦਨ) ਪਦਾਂ ਦੇ ਅਧਿਕਰਣ ਰੂਪ ਦਿੱਤੇ ਜਾਂਦੇ ਹਨ:

| ਪਦ | ਇਕ ਬਚਨ | | ਬਹੁ ਬਚਨ |
|---|---|---|---|
| ਸਾਧਾਰਣ | ਅਧਿਕਰਣ | | ਅਧਿਕਰਣ |
| | ਨਿੱਕਾ | ਵੱਡਾ | |
| ਨਾਉ | ਨਾਇ | ਨਾਏ ਨਾਈ | ਨਾਈ = ਨਾਈਂ |
| ਗਲੁ | ਗਲਿ | ਗਲੇ ਗਲੀ | ਗਲੀ = ਗਲੀਂ |

### *ਅਰਥ:*

ਨਾਇ = ਨਾਏ = ਨਾਈ - ਨਾਂ ਵਿਚ; ਨਾਈ = ਨਾਈਂ - ਨਾਵਾਂ ਵਿਚ। ਨਾਈ ਸ਼ਬਦ ਨੂੰ ਨਾਈਂ ਪੜ੍ਹਨਾ ਹੋਰ ਲਿਖਾਰੀਆਂ ਦਾ ਸੁਝਾਅ ਹੈ। ਪਰ ਨਾਈ ਰੂਪ ਨੂੰ ਦੋਹਾਂ ਵਚਨਾਂ ਵਿਚ ਸਮਝਣ ਦੀ ਕੋਈ ਔਖਿਆਈ ਨਹੀਂ ਹੁੰਦੀ ਕਿਉਂ ਜੋ ਸੰਦਰਭ ਤੋਂ ਅਰਥ ਸਪਸ਼ਟ ਹੋ ਜਾਂਦੇ ਹਨ। ਇਸੇ ਢੰਗ ਵਿਚ ਗਲ ਪਦ ਦਾ ਮਾਮਲਾ ਹੈ। ਇਹ ਲੇਖਕ ਬਿੰਦੀ, ਟਿੱਪੀ ਜਾਂ ਕਿਸੇ ਹੋਰ ਲਗ ਮਾਤਰਾ ਦੇ ਘਟਾਉਣ ਵਧਾਉਣ ਦੇ ਹਕ ਵਿਚ ਨਹੀਂ ਕਿਉਂ ਜੋ ਬਾਣੀ ਪੜ੍ਹਦੇ ਸਮੇਂ ਕਿਸ ਵਿਧੀ ਨਾਲ ਯਾਦ ਰੱਖੋਗੇ ਕਿ ਕਿੱਥੇ ਬਿੰਦੀ ਜਾਂ ਟਿੱਪੀ ਵਧਾਉਣੀ ਹੈ। ਮੇਰੇ ਸੁਝਾਅ ਦੇ ਅਨੁਸਾਰ ਸਿਰਫ਼ ਵਾਕ ਦੀ ਵਿਆਕਰਣ ਵੱਲ ਧਿਆਨ ਰੱਖਣ ਅਤੇ ਵਿਚਾਰ ਨਾਲ ਪੜ੍ਹਨ ਦਾ ਅਭਿਆਸ ਕਰਨ ਨਾਲ ਸਹਿਜੇ ਹੀ ਪ੍ਰਯੋਗ ਸਮਝ ਵਿਚ ਆਉਣ ਲਗ ਜਾਂਦਾ ਹੈ। ਬਾਣੀ ਦੀ ਬੋਲੀ ਨੂੰ ਵਖਰੀ ਬੋਲੀ ਮੰਨਕੇ ਪੜ੍ਹਨਾ ਚਾਹੀਦਾ ਹੈ।

ਅਧਿਕਰਣ ਰੂਪ ਬਾਣੀ ਵਿਚ ਪਰਬੱਲ ਹੈ ਪਰ ਕਰਨ ਕਾਰਕ ਦੇ ਕਾਜ ਵਿਚ ਬਹੁਤ

ਵਿਰਲ ਵਰਤਿਆ ਭਾਸਦਾ ਹੈ ਤੇ ਕਈ ਵਾਰ 'ਵਾਲਾ' ਦੇ ਅਰਥ ਵੀ ਦਿੰਦਾ ਹੈ ਜਿਵੇਂ ਇਕ ਵਚਨ ਵਿਚ ਸਚਿ ਨਾਇ = ਸਚ ਨਾਈ ਅਰਥ ਸਚੇ ਨਾਂ ਵਿਚ/ਨਾਲ ਜਾਂ ਸੱਚੇ ਨਾਂ ਵਾਲਾ; ਬਹੁ ਵਚਨ ਵਿਚ ਸਚੀ ਨਾਈ ਅਰਥ ਸੱਚੇ ਨਾਵਾਂ ਵਿਚ ਤੇ ਸੱਚਿਆਂ ਨਾਵਾਂ ਵਿਚ ਜਾਂ ਸੱਚਿਆਂ ਨਾਵਾਂ ਵਾਲਾ। ਗੁਰਬਾਣੀ ਵਿਚ ਸਿਹਾਰੀ ਤੇ ਬਿਹਾਰੀ ਲਗ-ਮਾਤਰ ਵਾਲਾ/ਵਾਲੇ ਦੇ ਅਰਥ ਦੇ ਪਛੇਤਰ ਪ੍ਰਤੇ ਵੀ ਹਨ। ਨਾਈ ਪਦ ਤੋਂ ਪਹਿਲਾ ਸ਼ਬਦ ਰੱਲ ਕੇ ਜੋ ਵਾਕਅੰਸ਼ ਬਣਦਾ ਹੈ ਉਸ ਦਾ ਅਰਥ ਇਕੱਠਾ ਕਰਨਾ ਹੈ। ਗੁਰਬਾਣੀ/ਪੁਰਾਣੀ ਪੰਜਾਬੀ ਤੇ ਅਜੋਕੀ ਪੰਜਾਬੀ ਦੇ ਮੁਹਾਵਰੇ ਵਿਚ ਵੀ ਫ਼ਰਕ ਹੋਣ ਕਰਕੇ ਇਹ ਅੰਤਰ ਹੈ।

ਪਰਮਾਤਮਾ ਦੇ ਬੇਅੰਤ ਨਾਵ ਹਨ ਸੋ ਨਾਵਾਂ ਵਿਚ/ਨਾਵਾਂ ਵਾਲਾ ਉਚਿਤ ਅਰਥ ਹਨ। ਜਗਿਆਸੂ 'ਸਚਾ' ਤੇ 'ਸਾਚਾ' ਨਾਲ ਤੁਲਨਾ ਕਰਕੇ 'ਸਚੀ' ਤੇ 'ਸਾਚੀ' ਨੂੰ ਇਸਤਰੀ ਲਿੰਗ ਮਿਥ ਕੇ ਭੰਬਲਭੂਸੇ ਵਿਚ ਫਸ ਜਾਂਦੇ ਹਨ ਪਰ ਇਹ ਸੱਚ ਤਾਂ ਸਾਚ ਦੀ ਅਧਿ. ਵਿਭਕਤਿ ਹੈ। ਸੱਚੀ ਤਾਂ ਸਾਚੀ ਇਸਤਰੀਲਿੰਗ ਵਿਚ ਵੀ ਵਰਤੇ ਜਾਂਦੇ ਹਨ ਜਿਵੇਂ 'ਸਚੀ ਕੋਠੜੀ' ਵਿਚ। ਇਸ ਭੁਲੇਖੇ ਨੂੰ ਦੂਰ ਕਰਨ ਲਈ ਹੇਠਾਂ 'ਨਾਈ'ਪਦ ਦੇ ਕੁਝ ਉਦਾਹਰਣ ਹਨ ਜਿਨ੍ਹਾਂ ਵਿਚ ਜਿਸ ਪੰਕਤੀ ਵਿਚ ਨਾਈ ਪਦ ਹੈ ਯਥਾ ਲੋੜ ਅਨੁਵਾਦ ਕਰ ਦਿੱਤਾ ਹੈ।

- ਕੀਰਤਿ ਸੂਰਤਿ ਮੁਕਤਿ ਇਕ ਨਾਈ ॥ ਤਹੀ ਨਿਰੰਜਨੁ ਰਹਿਆ ਸਮਾਈ ॥ ਨਿਜ ਘਰਿ ਬਿਆਪਿ ਰਹਿਆ ਨਿਜ ਠਾਈ ॥ ੭ ॥ ਮ: ੧ ॥ ੨੨੧-੧੮ ॥ **ਅਰਥ:** ਜਸ, ਸੁਹੱਪਣ ਤੇ ਨਿਰਵਾਣ (ਵਾਹਿਗੁਰੂ ਦੇ) ਇਕ ਨਾਉ ਵਿਚ ਹਨ। ਇਕਨਾਈ - ਇਕ ਦੇ ਨਾਂ ਵਿਚ ਵੀ ਪਰ ਸੰਦਰਭ ਜ਼ਰੂਰ ਦੇਖਣਾ।
- ਸਚਾ ਸਾਹਿਬੁ **ਸਚੀ ਨਾਈ** ॥ ਗੁਰ ਪਰਸਾਦਿ ਤਿਸੁ ਸਦਾ ਧਿਆਈ ॥ ਮ: ੪ ॥ ੧੦੪-੧੩ ॥ ਸੱਚਿਆਂ ਨਾਵਾਂ ਵਾਲਾ ਸੱਚਾ ਸਾਹਿਬ ਹੈ। ਸਚੀ ਨਾਈ - ਸੱਚਿਆਂ ਨਾਵਾਂ ਵਾਲਾ/ਵਿਚ।
- ਸਾਚੇ ਗੁਣ ਗਾਵੈ ਸਚਿ ਸਮਾਵੈ ਸਚੁ ਵੇਖੈ ਸਭੁ ਸੋਈ ॥ ਨਾਨਕ ਸਾਚਾ ਸਾਹਿਬੁ **ਸਾਚੀ ਨਾਈ** ਸਚੁ ਨਿਸਤਾਰਾ ਹੋਈ ॥ ਮ:੩ ॥ ੭੬੯-੯ ॥ ਸਾਚੀ ਨਾਈ - ਸਚੀ ਨਾਈ, ਸਾਚੀਂ ਨਾਈਂ, ਸੱਚਿਆਂ ਨਾਵਾਂ ਵਾਲਾ।
- ਸਭ ਦੁਖ ਤੇਰੇ ਸੂਖ ਰਜਾਈ ॥ ਸਭਿ ਦੁਖ ਮੇਟੇ **ਸਾਚੈ ਨਾਈ** ॥ ੬ ॥ ਮ: ੧ ॥ ੪੧੨-੧੦ ॥ ਸੱਚ ਦੇ ਨਾਉ ਵਾਲਾ ਸਾਰੇ ਦੁਖ ਮਿਟਾਂਦਾ ਹੈ।
- ਸਭ ਤੇਰੀ ਕੁਦਰਤਿ ਤੂੰ ਕਾਦਿਰੁ ਕਰਤਾ **ਪਾਕੀ ਨਾਈ** ਪਾਕੁ ॥ ਨਾਨਕ ਹੁਕਮੈ ਅੰਦਰਿ ਵੇਖੈ ਵਰਤੈ ਤਾਕੋ ਤਾਕੁ ॥ ੨ ॥ ਮ:੧ ॥ ੪੬੪-੮ ॥ **ਪਾਕੀ ਨਾਈ** - ਪਾਕ ਨਾਉ ਵਿਚ, ਪਾਕ ਨਾਉ ਵਾਲਾ। ਬਹੁ ਵਚਨ ਵੀ ਹੋ ਸਕਦਾ ਹੈ।
- ਵਡਾ ਸਾਹਿਬੁ **ਵਡੀ ਨਾਈ** ॥ ਵਡ ਦਾਤਾਰੁ ਵਡੀ ਜਿਸੁ ਜਾਈ ॥ ਮ:੫ ॥ ੧੦੮੧-੧੬ ॥ ਵੱਡਿਆਂ ਨਾਵਾਂ ਵਾਲਾ ਵੱਡਾ ਮਾਲਿਕ।

**ਅਤਿਰਿਕਤ ਉਦਾਹਰਣ:** ੧੧੦-੬, ੫੮੪-੫, ੬੮੮-੧੦, ੯੪੭-੧੩, ੧੨੪੨-੧੫, ੧੨੩-੨, ੯੩੯-੮, ੧੦੪੮-੪, ੧੦੫੩-੧੬, ੬੦੭-੧੦, ੬੨੭-੧੩, ੫੩-੧੦, ੧੩੪੯-੧੩।

ਇਹ ਅਦਭੁੱਤ ਉਦਾਹਰਣ ਅਧਿਕਰਣ ਕਾਰਕ ਦੇ ਪ੍ਰਯੋਗ ਦਾ ਹੈ। ਜੋ ਮੇਰੇ ਕਹਿਣ ਦਾ ਭਾਵ ਹੈ ਸਮਝ ਆ ਜਾਵੇਗਾ।

- ਜੂਠਿ ਨ ਰਾਗੀਂ ਜੂਠਿ ਨ ਵੇਦੀਂ॥ ਜੂਠਿ ਨ ਚੰਦ ਸੂਰਜ ਕੀ ਭੇਦੀ॥ ਜੂਠਿ ਨ ਅੰਨੀ ਜੂਠਿ ਨ ਨਾਈ॥ ਜੂਠਿ ਨ ਮੀਹੁ ਵਰ੍ਹਿਐ ਸਭ ਥਾਈ॥ ਜੂਠਿ ਨ ਧਰਤੀ ਜੂਠਿ ਨ ਪਾਣੀ॥ ਜੂਠਿ ਨ ਪਉਣੈ ਮਾਹਿ ਸਮਾਣੀ॥ ਨਾਨਕ ਨਿਗੁਰਿਆ ਗੁਣੁ ਨਾਹੀ ਕੋਇ॥ ਮੁਹਿ ਫੇਰਿਐ ਮੁਹੁ ਜੂਠਾ ਹੋਇ॥ ੧॥ ਮ: ੧॥ ੧੨੪੦-੫॥ ਨਾਵਾਂ ਵਿਚ ਜੂਠ ਨਹੀਂ। ਸਾਰੇ ਪਦ ਅਧਿਕਰਣ ਕਾਰਕ ਵਿਚ ਹਨ। ਰਾਗਾਂ ਵਿਚ, ਵੇਦਾਂ ਵਿਚ ਆਦਿ।

***ਵਿਸ਼ੇਸ਼ ਵਿਚਾਰ:***

ਤਿੰਨ ਪਉੜੀਆਂ, ੨੫-੨੭ ਦੀ ਇਕ ਟੋਲੀ ਹੈ; ਇਨ੍ਹਾਂ ਵਿਚ ਵਿਸ਼ੇ ਦੀ ਸਾਂਝ ਹੈ। ਇਹ ਇਕ ਚਿੰਤਨ ਦੀ ਲੜੀ ਹੈ ਜਿੱਥੇ ਖ਼ਿਆਲਾਂ ਦੀ ਧਾਰਾ ਇਨ੍ਹਾਂ ਵਿਚ ਇਕ ਸਾਰ ਹੈ ਤੇ ਮਿਲਦੀ ਹੈ।

ਪਉ. ੨੫ ਵਿਚ ਦੱਸਿਆ ਹੈ ਕਿ ਪਰਮਾਤਮਾ ਦੀ ਬਖ਼ਸ਼ਿਸ਼ ਏਨੀ ਹੈ ਕਿ ਕਲਮਬੱਧ ਨਹੀਂ ਹੋ ਸਕਦੀ ਤੇ ਇਹ ਸਾਰੀ ਦੀ ਸਾਰੀ ਜੀਵਾਂ ਤੇ ਲੋਕਾਈ ਵਾਸਤੇ ਹੈ। ਪਰਮਾਤਮਾ ਨੂੰ ਇਸ ਵਿਚੋਂ ਇਕ ਭੋਰਾ ਵੀ ਰੱਖਣ ਦੀ ਜਾਂ ਲੈਣ ਦੀ ਤਮੰਨਾ/ਚਾਹ ਨਹੀਂ ਹੈ। ਪਰ ਲੋਕ ਫਿਰ ਵੀ ਮੰਗੀ ਚਲੇ ਜਾਂਦੇ ਹਨ। ਇਹ ਬੀਮਾਰੀ ਹੈ ਤੇ ਇਹ ਵੀ ਖਬਰੇ ਉਸ ਦੀ ਦੇਣ ਹੈ! ਸਾਨੂੰ ਮਰੂੰ ਮਰੂੰ ਨਹੀਂ ਕਰਨਾ ਚਾਹੀਦਾ; ਇਹ ਉਦੇਸ਼ ਹੈ। ਜੇ ਅਸੀਂ ਸਿਫਤ-ਉ-ਸਾਲਾਹ ਦੀ ਦਾਤ ਮੰਨ ਲਈਏ ਤਾਂ ਅਸੀਂ ਸ਼ਾਹਾਂ ਦੇ ਸ਼ਾਹ ਹਾਂ। ਏਥੇ ਪਉ. ੪ ਵੀ ਸਿਮਰਣ ਕਰੋ।

ਪਉੜੀ ੨੬, ਪਉ. ੪ ਤੇ ਪਉ. ੨੫ ਦੀ ਪਰਿਪੂਰਕ ਹੈ; ਇਸ ਵਿਚ ਅਸੀਂ ਪੜ੍ਹਦੇ ਹਾਂ ਕਿ ਗੁਣ ਤੇ ਗੁਣਲੇਸ ਸੌਦੇ ਪੱਤੇ ਬੇਬਹਾ ਤੇ ਅਮੋਲਕ ਹਨ। ਕਰਮ (ਗੁਣ ਤੇ ਕਰਣੇ, ਨਾ ਕਿ ਕਰਮਕਾਂਡੀ ਕਰਮ) ਕਮਾਉਣ ਦੇ ਧੰਦੇ ਵੀ ਨਿਰਮੋਲਕ ਹਨ ਆਦਿ। ਮੁਕਦੀ ਗੱਲ ਇਹ ਹੈ ਕਿ ਸਾਨੂੰ ਕੀ ਸਮੱਸਿਆ ਹੈ ਜੋ ਅਸੀਂ ਸੰਤੁਸ਼ਟ ਨਹੀਂ ? ਤੁਸੀਂ ਕੰਮ ਕਰੋ, ਕਰਮ ਕਮਾਓ, ਓਸ ਦਾ ਭਾਣਾ ਮੰਨੋ ਤੇ ਹੋਰ ਸਭ ਪਰਮਾਤਮਾ 'ਤੇ ਛੱਡ ਦਿਓ। ਇਸ ਦਾ ਇਹ ਭਾਵ ਨਹੀਂ ਕਿ ਗਿਆਨ ਪ੍ਰਾਪਤ ਕਰਨਾ ਛੱਡ ਦਿਓ ਤੇ ਇਸ ਨੂੰ ਪ੍ਰਯੋਗ ਕਰਨ ਦੀ ਲੋੜ ਨਹੀਂ ਹੈ। ਯਤਨ ਕਰਨਾ, ਮਿਹਨਤ ਨਾਲ ਘਾਲ ਕਮਾਈ ਕਰਨੀ ਹੁਕਮ ਦਾ ਹਿੱਸਾ ਹੈ। ਕੋਈ ਜੀਵ ਘਾਲ ਤੋਂ ਬਿਨਾਂ ਆਪਣਾ ਆਹਾਰ ਨਹੀਂ ਇਕੱਤਰ ਕਰ ਸਕਦਾ।

ਪਉੜੀ ੨੭ ਵਿਚ ਵਾਹਿਗੁਰੂ ਦਾ ਦਰਬਾਰ ਵਰਨਣ ਕੀਤਾ ਗਿਆ ਹੈ। ਸਭ ਤੋਂ ਪਹਿਲਾਂ ਉਚਿਤ ਪ੍ਰਸ਼ਨ ਕਰਕੇ ਫਿਰ ਉਨ੍ਹਾਂ ਦਾ ਜਵਾਬ ਦਿੱਤਾ ਹੈ। ਗਗਨ ਨੂੰ ਖੁੱਲ੍ਹੇ ਪੰਡਾਲ ਦਾ ਓੜਕ ਮਿਥ ਕੇ ਸਭ ਤੋਂ ਪਹਿਲਾਂ ਪਉਣ, ਪਾਣੀ ਤੇ ਅਗਨੀ, ਮਿਥਿਹਾਸਕ ਧਰਮ ਰਾਜ ਦੇ ਸਮੇਤ ਕੀਰਤਿ ਰੂਪ ਸੰਗੀਤ ਵਿਚ ਸਾਰੇ ਜੁੜੇ ਹੋਏ ਦਿਖਾਏ ਹਨ। ਇਸ ਪਿੜ ਵਿਚ ਚਿੱਤਰ ਗੁਪਤ, ਈਸ਼ਰ, ਬ੍ਰਹਮਾ ਤੇ ਮਾਇਆ ਸਭ ਸੱਜੇ ਧੱਜੇ ਸਿਫਤ-ਉ-ਸਾਲਾਹ

ਕਰ ਰਹੇ ਹਨ। ਏਥੇ ਸਾਰੇ ਇੰਦਰ, ਦੇਵਤਿਆਂ ਸਮੇਤ ਆਪਣੀ ਕੁਰਸੀ 'ਤੇ ਬੈਠੇ ਗਾਈ ਜਾ ਰਹੇ ਹਨ। ਗੱਲ ਕੀ, ਹਰ ਸ਼੍ਰੇਣੀ ਦੇ ਪੰਚ ਗੁਣ ਗਾਉਂਦੇ ਹਨ। ਨਾਲ ਹੀ ਨਛੱਤਰ, ਤਾਰ ਮੰਡਲ ਤੇ ਸਭ ਖਿੱਤੀਆਂ ਇਸ ਵਿਚ ਭਾਗ ਲੈ ਰਹੀਆਂ ਹਨ। ਭਗਤ ਤੇ ਹੋਰ ਸਭ ਅਗਿਣਤ ਲੋਕ ਤੇ ਸ੍ਰਿਸ਼ਟੀ ਵੀ ਕੀਰਤਿ ਵਿਚ ਮਗਨ ਹਨ। ਇਸ ਤਰ੍ਹਾਂ ਇਸ ਸੰਸਾਰ ਦਾ ਦ੍ਰਿਸ਼ ਬੰਨ੍ਹਿਆ ਤੇ ਦਿਖਾਇਆ ਹੈ ਕਿ ਇਹ ਸੰਸਾਰ ਕੋਈ ਦੁਖ ਭਰੀ ਜਗ੍ਹਾ ਨਹੀਂ; ਸਗੋਂ ਇਕ ਹਸਦੀ ਖੇਡਦੀ ਧਰਮਸਾਲ ਹੈ ਜਿਸ ਦਾ ਜ਼ਿਕਰ ਪਉ. ੩੪ ਵਿਚ ਵੀ ਆਵੇਗਾ ਤੇ ਕਰਮਖੰਡ ਦੇ ਅਖ਼ੀਰ 'ਤੇ ਸੱਚਖੰਡ ਇਸ ਦਰਬਾਰ ਦਾ ਸੰਖੇਪ ਵਰਨਣ ਹੈ ਜਾਂ ਕਹਿ ਲਵੋ ਕਿ ਦਰਬਾਰ ਵੱਲ ਫਿਰ ਸੰਕੇਤ ਹੈ।

ਵਾਹਿਗੁਰੂ ਨੇ ਜੋ ਸਚਿਆਰ ਹੈ ਇਸ ਸੰਸਾਰ ਵਿਚ ਕਿਸ ਪ੍ਰਕਾਰ ਦੀਆਂ ਰੰਗ ਬਰੰਗੀਆਂ ਜਿਨਸਾਂ ਤੇ ਜਾਨਵਰਾਂ ਦੀਆਂ ਜਾਤੀਆਂ/ਨਸਲਾਂ ਨੂੰ ਪੈਦਾ ਕੀਤਾ ਹੈ ਤੇ ਇਹ ਕਰਕੇ ਉਹ ਇਨ੍ਹਾਂ ਨੂੰ ਮਾਣਦਾ ਹੈ। ਇਹ ਸਭ ਕੁਝ ਹੁਕਮ ਮੁਤਾਬਿਕ ਹੈ। ਸਾਡੇ ਤੁਹਾਡੇ ਤੋਂ ਯਾਨੀ ਕਿਸੇ ਤੋਂ ਹੁਕਮ ਕੀਤਾ ਨਹੀਂ ਜਾ ਸਕਦਾ। ਸਾਡੇ ਲਈ ਹੁਕਮ ਵਿਚ ਰਹਿਣਾ ਹੀ ਵਾਜਬ ਹੈ।

ਗੁਰਮਤਿ ਤੋਂ ਇਹ ਵੀ ਸੋਝੀ ਮਿਲਦੀ ਹੈ ਕਿ ੧ੴ ਸਰਵ ਵਿਆਪਕ ਹੈ। ਉਹ ਤਾਂ ਏਥੇ ਹੀ/ਵੀ ਹੈ; ਹਰ ਜਗ੍ਹਾ ਹੈ। ਸੋ ਉਸ ਲਈ ਝੁਰਨਾ, ਮੰਗੀ ਜਾਣਾ, ਸੁਖਾਂ ਸੁਖਣੀਆਂ, ਚੜ੍ਹਾਵੇ ਚੜ੍ਹਾ ਕੇ ਬਹੁਤਾ ਮੰਗਣਾ ਇਕ ਸਿੱਖ ਲਈ ਸ੍ਵੈ-ਅਪਮਾਨ ਹੈ ਤੇ ਹੁਕਮ ਦੀ ਉਲੰਘਣਾ ਕਰਨੀ ਹੈ। ਕਬੀਰ ਜੀ ਦਾ ਨਿਮਨ ਲਿਖਤ ਸਲੋਕ ਵਿਚਾਰੋ, ਭੇਤ ਖੁਲ੍ਹ ਜਾਵੇਗਾ।

- ਕਵਨੁ ਨਰਕੁ ਕਿਆ ਸੁਰਗੁ ਬਿਚਾਰਾ ਸੰਤਨ ਦੋਊ ਰਾਦੇ ॥ ਹਮ ਕਾਹੂ ਕੀ ਕਾਣਿ ਨ ਕਢਤੇ ਅਪਨੇ ਗੁਰ ਪਰਸਾਦੇ ॥ ਕਬੀਰ ॥ ੯੬੯-੧੬ ॥

ਦਿੱਸਦਾ ਜਗਤ ਤੇ ਵਿਸ਼ਵ ਹੀ ਦਰਬਾਰ ਹੈ; ਕੌਨ-ਉ-ਮਕਾਨ ਅਰਥਾਤ ਕਾਇਨਾਤ (ਪਸ਼ੂ ਤੇ ਪਰਾਕ੍ਰਿਤਿ) ਅਤੇ ਸੱਚੇ ਦੀ ਕੋਠੜੀ (ਵਿਸ਼ਵ) ਮੁਕੰਮਲ ਜੁਗਾੜ ਹੈ। ਹਾਂ, ਪਰਉਪਕਾਰ ਕਰਨਾ ਵਰਜਿਤ ਨਹੀਂ।

## ਅਠਵਾਂ ਅਧਿਆਇ

# ਪਉੜੀ ੨੮-੩੧

## ਪਉੜੀ ੨੮

[1]ਮੁੰਦਾ ਸੰਤੋਖੁ ਸਰਮੁ ਪਤੁ ਝੋਲੀ ਧਿਆਨ ਕੀ ਕਰਹਿ ਬਿਭੂਤਿ ॥
[2]ਖਿੰਥਾ ਕਾਲੁ ਕੁਆਰੀ ਕਾਇਆ, ਜੁਗਤਿ ਡੰਡਾ ਪਰਤੀਤਿ ॥
[3]ਆਈ ਪੰਥੀ ਸਗਲ ਜਮਾਤੀ ਮਨਿ ਜੀਤੈ ਜਗੁ ਜੀਤੁ ॥
[4]ਆਦੇਸੁ ਤਿਸੈ ਆਦੇਸੁ ॥
[5]ਆਦਿ ਅਨੀਲੁ ਅਨਾਦਿ ਅਨਾਹਤਿ ਜੁਗੁ ਜੁਗੁ ਏਕੋ ਵੇਸੁ ॥ ੨੮ ॥

***ਅਰਥ:***

(ਕਿਉਂ ਨ) ਤੂੰ ਸੰਤੋਖ ਨੂੰ ਮੁੰਦਰਾਂ, ਲੱਜਾ ਤੇ ਮਾਣ ਨੂੰ ਝੋਲੀ ਅਤੇ ਧਿਆਨ ਨੂੰ ਬਿਭੂਤਿ ਕਰੇਂ (ਸਮਝੇਂ)। (ਕਿਉਂ ਨ) ਤੂੰ ਅਵਿਕਾਰੀ (ਨਿਕੋਰ) ਕਾਇਆ (ਸਰੀਰ) ਨੂੰ ਕਾਲ/ਮੌਤ ਦੀ ਪਰਤੀਕ, ਗੋਦੜੀ ਅਤੇ ਵਿਸ਼ਵਾਸ ਨੂੰ ਯੋਗਤਾ ਦਾ ਡੰਡਾ ਮੰਨੇਂ। ਫਿਰ ਸਰਬ-ਸ਼ਰੇਣੀ (ਸਗਲ ਲੋਕਾਈ) ਦੇ ਹਜੂਮ (ਇਕੱਠ) ਨੂੰ ਮੰਨਣ ਵਾਲਾ ਹੀ ਸਰਵ-ਆਈ ਪੰਥੀ ਹੋਵੇਂ; (ਇਸ ਤਰ੍ਹਾਂ) ਮੰਨ ਜਿਤਣਾ (ਹੀ) ਜਗ ਜਿਤਣਾ ਹੈ।

(ਹੋਰ ਤਾਂ) ਵਾਹਿਗੁਰੂ ਨੂੰ ਪਰਣਾਮ (ਹੀ) ਪਰਣਾਮ ਹੈ। (ਓਹ) ਆਦਿ ਹੈ, ਸ਼ੁੱਧ ਹੈ, ਆਦਿ-ਰਹਿਤ ਹੈ, ਅਵਿਨਾਸ਼ੀ (ਅਬਦੀ ਅ.) ਹੈ ਤੇ ਜੁਗੋਜੁਗ ਏਕੋ ਰੂਪ ਹੈ। ੨੮।

***ਪਦ ਵਿਚਾਰ:***

**ਮੁੰਦਾ** - ਮੁੰਦਰਾਂ, ਮੁੰਦੀਆਂ, ਮੁੰਦੜੇ। **ਸੰਤੋਖੁ** - ਸਥਿਰਤਾ, ਧੀਰਜ, ਸਬਰ, ਭਰਮਾਂ ਦਾ ਅਭਾਵ। **ਸਰਮੁ** ਫ਼. - ਸ਼ਰਮ, ਲੱਜਾ, ਸੰਕੋਚ, ਸਨਮਾਨ ਲਈ ਕਿਸੇ ਕੰਮ ਜਾਂ ਕਿਰਿਆ ਤੋਂ ਸੰਕੋਚ, ਭੌ ਨਾਲ ਲੇਸ ਸ਼ਰਮੀਲਾਪਣ, ਤੁਲਨਾ ਪਉ. ੩੬ ਪੰਕ. ੩; ਹੋਰ ਅਰਥ ਵੀ ਕੀਤੇ ਜਾਂਦੇ ਹਨ; ਜਿਵੇਂ : ਮਿਹਨਤ, ਮੁਸ਼ੱਕਤ, ਪਰ ਇਹ ਢੁਕਦੇ ਨਹੀਂ, ਦੇਖੋ ਥੱਲੇ ਵਿਚਾਰ। **ਪਤੁ** - ਇੱਜ਼ਤ, ਮਾਣ = ਮਾਨ; ਹੋਰ ਵੀ ਅਰਥ ਕੀਤੇ ਜਾਂਦੇ ਹਨ; ਜਿਵੇਂ : ਖੱਪਰ, ਪੱਤਾ, ਪਾਤਰ, ਖ਼ੈਰਾਤ ਲੈਣ ਦਾ ਕਾਸਾ ਪਰ ਉਹ ਏਥੇ ਠੀਕ ਨਹੀਂ ਜਾਪਦੇ; ਦੇਖੋ ਉਦਾਹਰਣ। **ਝੋਲੀ** - ਝੋਲਾ, ਮੰਗਿਆ ਪਾਉਣ ਵਾਲੀ ਵੱਖੀ ਵਿਚ ਲਟਕਦੀ ਥੈਲੀ। **ਕਰਹਿ** - ਕ੍ਰਿਆ ਸੰਭਾਵ ਭਵਿੱਖਤ ਯਾਣੀ ਵਰਤਮਾਨ ਕਾਲ ਮੱਧਮ ਪੁਰਖ, ਇਕ ਵਚਨ

ਹੈ, ਇਸ ਦਾ ਅਰਥ ਹੈ ਤੂੰ ਕਰੇਂ, 'ਤੂੰ ਕਰਦਾ ਹੈਂ'। **ਬਿਭੂਤਿ** – ਭਸਮ, ਸੁਆਹ; ਸਿਰ, ਮੂੰਹ, ਸਰੀਰ ਤੇ ਭਸਮ ਮਲਣ ਦਾ ਭਾਵ ਹੈ ਕਿ ਪ੍ਰਾਣੀ ਵਿਕਾਰਾਂ ਤੋਂ ਬਚਣ ਲਈ ਧਿਆਨ ਦੀ ਜੁਗਤਿ ਅਪਨਾਵੇ ਨਾ ਕਿ ਦਿਖਾਵੇ ਲਈ ਭਸਮ ਮਲੀ ਫਿਰੇ। **ਖਿੰਥਾ** – ਗੋਦੜੀ, ਲੀਰਾਂ/ਟਾਕੀਆਂ ਦੀ ਸੀਤੀ ਹਲਕੀ ਤਲਾਈ ਜਾਂ ਰਜ਼ਾਈ, ਖ਼ਫਣੀ; ਇਹ ਮਰਜੀਵੜਾਪਨ ਦੀ ਪਰਤੀਕ/ਨਿਸ਼ਾਨੀ ਹੈ। **ਕਾਲੁ** – ਵਕਤ/ਮੌਤ, ਭਾਵ ਮਰਜੀਵੜਾਪਨ ਹੈ। **ਖਿੰਥਾ ਕਾਲੁ**– ਖ਼ਫਣੀ ਤੇ ਮੌਤ; ਗੋਦੜੀ ਮਰਜੀਵੜਾਪਨ ਦੀ ਨਿਸ਼ਾਨੀ ਹੈ, ਇਸ ਲਈ ਇਹ ਦੋਵੇਂ ਪਦ ਇਕੱਠੇ ਚਲਣਗੇ। **ਕੁਆਰੀ ਕਾਇਆ** – ਨਿਕੋਰ/ਨਿਰੋਲ ਦੇਹ, ਵਿਕਾਰਾਂ ਤੋਂ ਬਚੀ ਹੋਈ ਦੇਹ, ਇਹ ਦੋ ਪਦ ਵੀ ਇਕ ਜੁਟ ਹਨ। ਜੁਗਤਿ – ਯੁਕਤਿ, ਜੋਗ ਦੀ ਦਲੀਲ। **ਡੰਡਾ** – ਜੋਗੀਆਂ ਦਾ ਡੰਡਾ ਜੋ ਦ੍ਰਿੜ੍ਹ ਵਿਸ਼ਵਾਸ ਦਾ ਪਰਤੀਕ ਹੈ, ਜਤ ਦੀ ਤੇ ਜਤ ਦੀ ਰੱਖਿਆ ਦੀ ਨਿਸ਼ਾਨੀ ਹੈ। **ਜੁਗਤਿ ਡੰਡਾ** – ਜੁਗਤਿ ਦਾ ਡੰਡਾ ਯਾਨੀ ਜੋਗ ਜੁਗਤਿ ਦਾ ਡੰਡਾ, ਇਹ ਦੋ ਪਦ ਵੀ ਇਕੱਠੇ ਹਨ। **ਪਰਤੀਤਿ** – ਵਿਸ਼ਵਾਸ, ਗਿਆਨ ਆਧਾਰਤ ਭਰੋਸਾ, ਸੱਚੇ ਤੇ ਨਿੱਜੀ ਧਰਮ ਵਿਚ ਯਕੀਨ। **ਆਈ ਪੰਥੀ** – ਜੋਗੀਆਂ ਦੀ ੧੨ ਵਿਚੋਂ ਸਰੇਸ਼ਠ ਸ਼ਰੇਣੀ ਨੂੰ 'ਆਈ' ਪੰਥ ਕਿਹਾ ਜਾਂਦਾ ਹੈ ਸੋ ਆਈ ਪੰਥੀ ਦਾ ਅਰਥ ਹੋਇਆ ਆਈ ਪੰਥ ਨੂੰ ਮੰਨਣ ਵਾਲਾ ਜੋਗੀ। **ਜਮਾਤੀ** – ਜਮਾਤ ਵਿਚ ਜੁੜਿਆ ਹੋਇਆ, ਹਜੂਮ ਦਾ ਭਾਗੀ; ਜਿਵੇਂ ਆਰਥਿਕ ਸ੍ਰੇਣੀ ਅਥਵਾ ਮਦਰਸੇ ਦੀ ਸ੍ਰੇਣੀ ਦਾ ਵਿਦਿਆਰਥੀ, ਏਥੇ ਜਾਤਿ ਦੀ ਸ੍ਰੇਣੀ ਦੇ ਭਾਗੀ ਦਾ ਭਾਵ ਹੈ। **ਸਗਲ ਜਮਾਤੀ** – ਜਾਤਿ ਸਮੂਹ ਨੂੰ ਅਪਨਾਉਣ ਵਾਲਾ, ਮਨੁਖਤਾਵਾਦੀ, ਯਾਦ ਰਖਣਾ: ੧. ਨ ਹਿੰਦੂ ਨ ਮੁਸਲਮਾਨ, ੨. ਮਾਣਸ ਕੀ ਜਾਤ ਸਭੈ ਏਕ ਹੀ ਪਹਿਚਾਣਬੋ। **ਆਦੇਸ** – ਪਰਨਾਮ, ਯੋਗੀਆਂ ਦੀ ਇਕ ਦੂਜੇ ਨੂੰ ਨਮਸਕਾਰ, ਅਸਲ ਵਿਚ ਇਸ ਪਦ ਦੇ ਅਰਥ ਹਨ ਹੁਕਮ, ਹੁਕਮ ਨੂੰ ਯਾਦ ਕਰਨਾ। **ਆਦਿ** – ਪਹਿਲਾ, ਏਥੇ ਅਪੂਰਵ ਦਾ ਭਾਵ ਹੈ; ਇਸ ਬਾਰੇ ਹੋਰ ਆਦਿ ਸਲੋਕ ਵਿਚ ਦੇਖੋ। **ਅਨੀਲ** – ਅਵਰਣ, ਅਲਿਪਤ, ਗੁਣ ਰਹਿਤ, ਸਰੋਪਾ ਸ਼ੁੱਧ। **ਅਨਾਦਿ** – ਅਨ+ ਆਦਿ = ਅਨਾਦਿ; ਬਿਨ ਪਹਿਲਾ, ਅਪੂਰਵ, ਜਿਸ ਤੋਂ ਪਹਿਲਾ ਕੋਈ ਨਹੀਂ ਹੈ, ਉੱਪਰ ਜੋ 'ਆਦਿ' ਦੇ ਅਰਥ ਵਿਚ ਅਪੂਰਵ ਦਾ ਭਾਵ ਹੈ ਉਹ 'ਅਨਾਦਿ' ਵਿਚ ਸੁਤੇ ਹੀ ਜ਼ਾਹਿਰ ਹੈ; ਹੋਰ ਮਾਅਨੇ ਵੀ ਕੀਤੇ ਜਾਂਦੇ ਹਨ ਜਿਵੇਂ ਆਦਿ ਰਹਿਤ, ਜਿਸ ਦੀ ਅਦਿ ਲਖੀ ਨ ਜਾਵੇ, ਜਿਵੇਂ ਅਨਮੋਲ ਦਾ ਮੁੱਲ ਨਹੀਂ ਲਖਿਆ ਜਾ ਸਕਦਾ, ਪਰ ਇਹ ਅਰਥ ਤਸੱਲੀ ਬਖ਼ਸ਼ ਨਹੀਂ ਹੈ। **ਅਨਾਹਤਿ** – ਅਤਿ-ਘਾਤ, ਅੰਮ੍ਰਿਤ, ਅਵਿਨਾਸ਼ੀ। **ਜੁਗੁ ਜੁਗੁ** – ਜੁਗੋਜੁਗ, ਜੁਗਾਦਿ, ਸਾਰੇ ਜੁਗੀਂ; **ਵੇਸੁ** – ਰੂਪ, ਸਰੂਪ, ਪਹਿਰਾਵਾ, ਆਕਾਰ। **ਏਕੋ ਵੇਸ** – ਅਬਦਲ ਯਾਨੀ ਅਕਾਲ ਮੂਰਤਿ, ਇਕ ਰਸ, ਹਮੇਸ਼ਾ ਉਹੀ।

***ਵਿਚਾਰ:***

ਜੋਗੀਆਂ ਦੇ ਗਹਿਣਿਆਂ, ਵਸਤਰ ਆਦਿ ਵੱਲ ਧਿਆਨ ਦਿਵਾ ਕੇ ਦੱਸਿਆ ਹੈ ਕਿ ਭਿੰਨ-ਭਿੰਨ ਫ਼ਿਰਕਿਆਂ ਦੀ ਇਨਸਾਨ ਨੂੰ ਲੋੜ ਨਹੀਂ ਬਲਕਿ ਇਕ ਸੱਚਾ ਸਰਵਲੋਕ ਪੰਥ ਉਪਯੋਗੀ ਹੋਣਾ ਚਾਹੀਦਾ ਹੈ। ਕਰੋ ਤੁਲਨਾ: 'ਮੰਨੈ ਮਗੁ ਨ ਚਲੈ ਪੰਥ ॥ ਮੰਨੈ ਧਰਮ ਸੇਤੀ ਸਨਬੰਧੁ', ਪਉ. ੧੪ ਪੰਕ. ੩। ਏਥੇ ਗੁਰੂ ਜੀ ਆਪਣੀ ਉਦਾਰਨੀਤਿਕ ਗੁਰਮਤਿ

ਵੱਲ ਧਿਆਨ ਕਰਾਉਂਦੇ ਹਨ। ਹੁਣ ਤੁਸੀਂ ਗੁਰੂ ਜੀ ਦੇ ਸ਼ਬਦਾਂ ਵਿਚੋਂ ਪੰਜ ਉਦਾਹਰਣਾਂ ਵੱਲ ਧਿਆਨ ਦਿਓ ਤਾਂ ਇਸ ਨਾਲ ਪਉੜੀ ਦੀ ਸ਼ਬਦਾਵਲੀ ਦੇ ਅਰਥਾਂ ਬਾਰੇ ਸੋਝੀ ਪਵੇਗੀ। ਇਸ ਨਾਲ ਹਥਲੀ ਪਉੜੀ ਦੇ ਭਾਵ ਨੂੰ ਸਮਝਣ ਵਿਚ ਬਹੁਤ ਸਹਾਇਤਾ ਹੋ ਜਾਵੇਗੀ। ਸਨਿਮਰ ਸੁਝਾਅ ਹੈ ਕਿ ਜਿਨ੍ਹਾਂ ਸ਼ਬਦਾਂ/ਪੰਨਿਆਂ ਵਿਚੋਂ ਇਹ ਉਦਾਹਰਣ ਆਏ ਹਨ, ਜੇ ਸਮਾਂ ਹੋਵੇ ਤਾਂ ਨਾਲ ਲਗਦੀ ਬਾਣੀ ਪੜ੍ਹਨ ਦੀ ਹਿੰਮਤ (ਖੇਚਲ) ਕਰ ਲੈਣੀ।

- ਮੁੰਦ੍ਰਾ ਤੇ ਘਟ ਭੀਤਰ ਮੁੰਦ੍ਰਾ ਕਾਂਇਆ ਕੀਜੈ ਖਿੰਥਾਤਾ ॥ ਪੰਚ ਚੇਲੇ ਵਸਿ ਕੀਜਹਿ ਰਾਵਲ ਏਹੁ ਮਨੁ ਕੀਜੈ ਡੰਡਾਤਾ ॥ ੧ ॥ ਜੋਗ ਜੁਗਤਿ ਇਵ ਪਾਵਸਿਤਾ ॥ ਮ: ੧ ॥ ੧੫੫-੧੬ ॥
- ਸੁਰਤਿ ਸਬਦੁ ਸਾਖੀ ਮੇਰੀ ਸਿੰਙੀ ਬਾਜੈ ਲੋਕੁ ਸੁਣੇ ॥ ਪਤੁ ਝੋਲੀ ਮੰਗਣ ਕੈ ਤਾਈ ਭੀਖਿਆ ਨਾਮੁ ਪੜੇ ॥ ਮ: ੧ ॥ ੮੭੭-੯ ॥ ਪਤੁ - ਲੱਜਾ, ਇੱਜ਼ਤ। ਇੱਜ਼ਤ (ਸ਼ਰਮ) ਮੰਗਣ ਦੀ ਝੋਲੀ ਹੋਵੇ, ਤੇ ਉਸ ਵਿਚ ਨਾਮ ਦੀ ਭਿਖਿਆ ਪਵੇ।
- ਅੰਤਰਿ ਸਬਦੁ ਨਿਰੰਤਰਿ ਮੁਦ੍ਰਾ ਹਉਮੈ ਮਮਤਾ ਦੂਰਿ ਕਰੀ ॥ ਕਾਮੁ ਕ੍ਰੋਧੁ ਅਹੰਕਾਰੁ ਨਿਵਾਰੈ ਗੁਰ ਕੈ ਸਬਦਿ ਸੁ ਸਮਝ ਪਰੀ ॥ ਖਿੰਥਾ ਝੋਲੀ ਭਰਿਪੁਰਿ ਰਹਿਆ ਨਾਨਕ ਤਾਰੈ ਏਕੁ ਹਰੀ ॥ ਸਾਚਾ ਸਾਹਿਬੁ ਸਾਚੀ ਨਾਈ ਪਰਖੈ ਗੁਰ ਕੀ ਬਾਤ ਖਰੀ ॥ ਮ: ੧ ॥ ੯੩੯-੬ ॥
- ਸਤੁ ਸੰਤੋਖੁ ਪਤੁ ਕਰਿ ਝੋਲੀ ਜੋਗੀ ਅੰਮ੍ਰਿਤ ਨਾਮੁ ਭੁਗਤਿ ਪਾਈ ॥ ਧਿਆਨ ਕਾ ਕਰਿ ਡੰਡਾ ਜੋਗੀ ਸਿੰਙੀ ਸੁਰਤਿ ਵਜਾਈ ॥ ਮ:੩ ॥ ੯੦੮-੧੩ ॥ ਏਥੇ 'ਪਤੁ ਝੋਲੀ' ਪੰਕ. ੧ ਵਿਚ 'ਸਰਮੁ ਪਤੁ ਝੋਲੀ', ਦੇ ਥਾਂ ਹੈ। ਦੱਸਿਆ ਹੈ ਕਿ ਸੱਤ ਨੂੰ ਸੰਤੋਖ ਤੇ ਪਤ (ਇੱਜ਼ਤ) ਨੂੰ ਝੋਲੀ ਕਰਕੇ।
- ਜਹ ਭਉ ਨਾਹੀ ਤਹਾ ਆਸਨੁ ਬਾਧਿਓ ਸਿੰਗੀ ਅਨਹਤ ਬਾਨੀ ॥ ਤਤੁ ਬੀਚਾਰੁ ਡੰਡਾ ਕਰਿ ਰਾਖਿਓ ਜੁਗਤਿ ਨਾਮੁ ਮਨਿ ਭਾਨੀ ॥ ਮ: ੫ ॥ ੨੦੮-੫ ॥

ਪੰਕ. ੫ ਵਿਚ 'ਏਕੋ ਵੇਸ' ਦੇ ਤਰਜਮੇਂ ਦਾ 'ਅਬਦਲ' ਸੁਝਾਅ ਵੀ ਦਿੱਤਾ ਹੈ। ਇਹ ਪਰਮਾਤਮਾ ਦੀ ਪਰਿਭਾਸ਼ਾ ਦਾ ਹਿੱਸਾ ਹੈ ਯਾਨੀ ਉਹ ਇਕ ਰੂਪ ਹੈ, ਇਕ ਰਸ ਹੈ। ਇਹ ਜ਼ਰੂਰੀ ਹੈ ਕਿ ਜੇ ਉਹ ਬਦਲੇ ਤਾਂ ਫਿਰ ਨਜ਼ਰ ਆਵਣ ਵਾਲਾ ਵੀ ਬਣ ਸਕਦਾ ਹੈ! ਹੋਰ ਵਿਆਖਿਆ ਪਉੜੀ ੩੧ ਵਿਚ ਦੇਖੋ।

ਸ੍ਰਮ ਤੇ ਸ੍ਰਮ ਵਾਚਕ ਪਦਾਂ ਤੇ ਸਰਮ ਤੇ ਸਰਮ ਵਾਚਕ ਸ਼ਬਦਾਂ ਦਾ ਪ੍ਰਯੋਗ ਆਪੋ ਆਪਣੇ ਮੂਲ ਅਰਥਾਂ ਵਿਚ ਬਹੁਤ ਸਪਸ਼ਟ ਹੈ। ਸਰਮ ਤੇ ਸਰਮੁ ਦੇ ਅਰਥ ਤਾਂ ਸਪਸ਼ਟ ਹਨ ਪਰ ਵਿਆਕਰਣ ਵਿਚ ਕੁਝ ਰੌਲਾ ਹੈ। ਜਪੁ ਬਾਣੀ ਤੋਂ ਛੁਟ ਬਾਕੀ ਬਾਣੀ ਵਿਚ ਇਨ੍ਹਾਂ ਦੋਹਾਂ ਪਦਾਂ ਦੇ ਛੇ ਛੇ ਪ੍ਰਯੋਗ ਹਨ। ਅਧਿਐਨ ਤੋਂ ਪਤਾ ਲਗਦਾ ਹੈ ਕਿ ਸ਼ਰਮ ਪਦ ਦੋਹਾਂ ਲਿੰਗਾਂ ਵਿਚ ਵਰਤਿਆ ਗਿਆ ਹੈ। ਇਸ ਦਾ ਕਾਰਣ ਹੈ ਫ਼ਾਰਸੀ ਦੀ ਵਿਆਕਰਣ ਜਿਸ ਵਿਚ ਕ੍ਰਿਆ ਦੇ ਲਿੰਗ ਵਿਚ/ਦਾ ਭੇਦ ਬਿਲਕੁਲ ਨਹੀਂ ਹੈ ਅਤੇ ਅਕਸਰ ਸੰਗਿਆ ਤੇ ਵਿਸ਼ੇਸ਼ਣ ਵਿਚ ਵੀ ਕੋਈ ਫ਼ਰਕ ਨਹੀਂ। ਸਿਰਫ਼ ਜੀਵਾਂ ਦੇ ਜੋੜਿਆਂ ਵਿਚ

ਜਿਵੇਂ ਪਿਦਰ ਮਾਦਰ ਆਦਿ ਤੇ ਜਾਂ ਨਰ ਤੇ ਮਾਦਾ ਜੋੜ ਕੇ ਜਿਵੇਂ ਸ਼ੇਰ ਨਰ ਤੇ ਸ਼ੇਰ ਮਾਦਾ ਆਦਿ ਦੁਆਰਾ ਭੇਦ ਦਰਸਾਇਆ ਜਾਂਦਾ ਹੈ। ਸੋ ਸ਼ਰਮ (ਬਾਣੀ ਵਿਚ ਸਰਮ ਤੇ ਸਰਮੁ) ਦੋਹਾਂ ਲਿੰਗਾਂ ਵਿਚ ਵਰਤੇ ਜਾ ਸਕਦੇ ਹਨ; ਕੋਈ ਵਿਵਾਦ ਨਹੀਂ ਹੈ। ਗੁਰਬਾਣੀ ਵਿਚੋਂ ਇਹ ਸਾਰੇ ਉਦਾਹਰਣ ਵਿਆਕਰਣ ਤੇ ਇਸ ਪਉੜੀ ਦੀ ਪਰਿਭਾਸ਼ਿਕ ਸ਼ਬਦਾਵਲੀ ਨੂੰ ਪਰਕਾਸ਼ ਕਰਦੇ ਹਨ:

- ਕਰਿ ਕਿਰਪਾ ਨਾਨਕੁ ਗੁਣ ਗਾਵੈ ਰਾਖਹੁ **ਸਰਮ** ਅਸਾੜੀ ਜੀਉ ॥ ਮ: ੫ ॥ ੧੦੫-੧੧ ॥
- **ਸਰਮ** ਪਈ ਨਾਰਾਇਣੈ ਨਾਨਕ ਦਰਿ ਪਈਆਹੁ ॥ ਪੋਖੁ ਸੁੋਹੰਦਾ ਸਰਬ ਸੁਖ ਜਿਸੁ ਬਖਸੇ ਵੇਪਰਵਾਹੁ ॥ ਮ: ੫ ॥ ੧੩੫-੧੭ ॥
- **ਸਰਮ** ਸੁੰਨਤਿ ਸੀਲੁ ਰੋਜਾ ਹੋਹੁ ਮੁਸਲਮਾਣੁ ॥ ਕਰਣੀ ਕਾਬਾ ਸਚੁ ਪੀਰੁ ਕਲਮਾ ਕਰਮ ਨਿਵਾਜ ॥ ਤਸਬੀ ਸਾ ਤਿਸੁ ਭਾਵਸੀ ਨਾਨਕ ਰਖੈ ਲਾਜ ॥ ਮ: ੧ ॥ ੧੪੦-੧੮ ॥
- **ਸਰਮ** ਸੁਰਤਿ ਦੁਇ ਸਸੁਰ ਭਏ ॥ ਕਰਣੀ ਕਾਮਣਿ ਕਰਿ ਮਨ ਲਏ ॥ ੨ ॥ ਸਾਹਾ ਸੰਜੋਗੁ ਵੀਆਹੁ ਵੀਜੋਗੁ ॥ ਸਚੁ ਸੰਤਤਿ ਕਹੁ ਨਾਨਕ ਜੋਗੁ ॥ ਮ: ੧ ॥ ੧੫੨-੧ ॥
- **ਸਰਮ** ਧਰਮ ਕਾ ਡੇਰਾ ਦੂਰਿ ॥ ਨਾਨਕ ਕੂੜੁ ਰਹਿਆ ਭਰਪੂਰਿ ॥ ਮ: ੧ ॥ ੪੭੧-੧੮ ॥
- ਖਿਮਾ ਧੀਰਜੁ ਕਰਿ ਗਊ ਲਵੇਰੀ ਸਹਜੇ ਬਛਰਾ ਖੀਰੁ ਪੀਐ ॥ ਸਿਫਤਿ **ਸਰਮ** ਕਾ ਕਪੜਾ ਮਾਂਗਉ ਹਰਿ ਗੁਣ ਨਾਨਕ ਰਵਤੁ ਰਹੈ ॥ ੪ ॥ ੭ ॥ ਮ: ੧ ॥ ੧੩੨੯-੯ ॥
- ਸਚਿ ਕਾਲੁ ਕੂੜੁ ਵਰਤਿਆ ਕਲਿ ਕਾਲਖ ਬੇਤਾਲ ॥ ਬੀਉ ਬੀਜਿ ਪਤਿ ਲੈ ਗਏ ਅਬ ਕਿਉ ਉਗਵੈ ਦਾਲਿ ॥ ਜੇ ਇਕੁ ਹੋਇ ਤ ਉਗਵੈ ਰੁਤੀ ਹੂ ਰੁਤਿ ਹੋਇ ॥ ਨਾਨਕ ਪਾਹੈ ਬਾਹਰਾ ਕੋਰੈ ਰੰਗੁ ਨ ਸੋਇ ॥ ਭੈ ਵਿਚਿ ਖੁੰਬਿ ਚੜਾਈਐ **ਸਰਮੁ** ਪਾਹੁ ਤਨਿ ਹੋਇ ॥ ਨਾਨਕ ਭਗਤੀ ਜੇ ਰਪੈ ਕੂੜੈ ਸੋਇ ਨ ਕੋਇ ॥ ਮ: ੧ ॥ ੪੬੮-੧੬ ॥
- ਕਲਿ ਕਲਵਾਲੀ ਕਾਮੁ ਮਦੁ ਮਨੂਆ ਪੀਵਣਹਾਰੁ ॥ ਕ੍ਰੋਧ ਕਟੋਰੀ ਮੋਹਿ ਭਰੀ ਪੀਲਾਵਾ ਅਹੰਕਾਰੁ ॥ ਮਜਲਸ ਕੂੜੇ ਲਬ ਕੀ ਪੀ ਪੀ ਹੋਇ ਖੁਆਰੁ ॥ ਕਰਣੀ ਲਾਹਣਿ ਸਤੁ ਗੁੜੁ ਸਚੁ ਸਰਾ ਕਰਿ ਸਾਰੁ ॥ ਗੁਣ ਮੰਡੇ ਕਰਿ ਸੀਲੁ ਘਿਉ **ਸਰਮੁ** ਮਾਸੁ ਆਹਾਰੁ ॥ ਗੁਰਮੁਖਿ ਪਾਈਐ ਨਾਨਕਾ ਖਾਧੈ ਜਾਹਿ ਬਿਕਾਰ ॥ ੧ ॥ ਮਰਦਾਨਾ ੫੫੩-੨ ॥
- ਮਨੁ ਹਾਲੀ ਕਿਰਸਾਣੀ ਕਰਣੀ **ਸਰਮੁ** ਪਾਣੀ ਤਨੁ ਖੇਤੁ ॥ ਨਾਮੁ ਬੀਜੁ ਸੰਤੋਖੁ ਸੁਹਾਗਾ ਰਖੁ ਗਰੀਬੀ ਵੇਸੁ ॥ ਭਾਉ ਕਰਮ ਕਰਿ ਜੰਮਸੀ ਸੇ ਘਰ ਭਾਗਠ ਦੇਖੁ ॥ ਮ: ੧ ॥ ੫੯੫-੧੦ ॥
- ਸਰਮੁ ਧਰਮੁ ਦੁਇ ਛਪਿ ਖਲੋਏ ਕੂੜੁ ਫਿਰੈ ਪਰਧਾਨੁ ਵੇ ਲਾਲੋ ॥ ਕਾਜੀਆ ਬਾਮਣਾ ਕੀ ਗੱਲ ਥਕੀ ਅਗਦੁ ਪੜੈ ਸੈਤਾਨੁ ਵੇ ਲਾਲੋ ॥ ਮ: ੧ ॥ ੭੨੨-੧੭ ॥

- ਰੰਨਾ ਹੋਈਆ ਬੋਧੀਆ ਪੁਰਸ ਹੋਏ ਸਈਆਦ ॥ ਸੀਲੁ ਸੰਜਮੁ ਸੁਚ ਭੰਨੀ ਖਾਣਾ ਖਾਜੁ ਅਹਾਜੁ ॥ ਸਰਮੁ ਗਇਆ ਘਰਿ ਆਪਣੈ ਪਤਿ ਉਠਿ ਚਲੀ ਨਾਲਿ ॥ ਨਾਨਕ ਸਚਾ ਏਕੁ ਹੈ ਅਉਰੁ ਨ ਸਚਾ ਭਾਲਿ ॥ ਮ: ੧ ॥ ੧੨੪੩-੧ ॥
- ਸਰਮੁ ਧਰਮੁ ਦੁਇ ਨਾਨਕਾ ਜੇ ਧਨੁ ਪਲੈ ਪਾਇ ॥ ਸੋ ਧਨੁ ਮਿਤ੍ਰੁ ਨ ਕਾਂਢੀਐ ਜਿਤੁ ਸਿਰਿ ਚੋਟਾਂ ਖਾਇ ॥ ਜਿਨ ਕੈ ਪਲੈ ਧਨੁ ਵਸੈ ਤਿਨ ਕਾ ਨਾਉ ਫਕੀਰ ॥ ਜਿਨ੍ ਕੈ ਹਿਰਦੈ ਤੂ ਵਸਹਿ ਤੇ ਨਰ ਗੁਣੀ ਗਹੀਰ ॥ ਮ: ੧ ॥ ੧੨੮੭-੧੧ ॥

ਇਹ ਉਦਾਹਰਣ ਸਰਮ = ਸ਼ਰਮ ਪਦ ਦੇ ਹੋਰ ਰੂਪਾਂ ਦੇ ਪ੍ਰਯੋਗ ਹਨ; ਸਰਮ = ਸ਼੍ਰਮ ਅਰਥ ਉੱਦਮ ਜਾਂ ਘਾਲ, ਨਾਲ ਕੋਈ ਝਮੇਲਾ ਨਹੀਂ ਹੈ।

- ਜਪੁ ਤਪੁ ਸੰਜਮੁ ਧਰਮੁ ਨ ਕਮਾਇਆ ॥ ਸੇਵਾ ਸਾਧ ਨ ਜਾਨਿਆ ਹਰਿ ਰਾਇਆ ॥ ਕਹੁ ਨਾਨਕ ਹਮ ਨੀਚ ਕਰੰਮਾ ॥ ਸਰਣਿ ਪਰੇ ਕੀ ਰਾਖਹੁ **ਸਰਮਾ** ॥ ਮ: ੫ ॥ ੧੨-੯ ॥ ੩੭੮-੩ ॥
- ਸਰਮੈ ਦੀਆ ਮੁੰਦ੍ਰਾ ਕੰਨੀ ਪਾਇ ਜੋਗੀ ਖਿੰਥਾ ਕਰਿ ਤੂ ਦਇਆ ॥ ਆਵਣੁ ਜਾਣੁ ਬਿਭੂਤਿ ਲਾਇ ਜੋਗੀ ਤਾ ਤੀਨਿ ਭਵਣ ਜਿਣਿ ਲਇਆ ॥ ਮ:੩ ॥ ੯੦੮-੧੧ ॥
- ਚਿਤਵਤ ਪਾਪ ਨ ਆਲਕੁ ਆਵੈ ॥ ਬੇਸੁਆ ਭਜਤ ਕਿਛੁ ਨਹ **ਸਰਮਾਵੈ** ॥ ਸਾਰੋ ਦਿਨਸੁ ਮਜੂਰੀ ਕਰੈ ॥ ਹਰਿ ਸਿਮਰਨ ਕੀ ਵੇਲਾ ਬਜਰ ਸਿਰਿ ਪਰੈ ॥ ੧ ॥ ਮ: ੫ ॥ ੧੧੪੩-੯ ॥
- ਧ੍ਰਿਗੁ ਤਿਨਾ ਕਾ ਜੀਵਿਆ ਜਿ ਲਿਖਿ ਲਿਖਿ ਵੇਚਹਿ ਨਾਉ ॥ ਖੇਤੀ ਜਿਨ ਕੀ ਉਜੜੈ ਖਲਵਾੜੇ ਕਿਆ ਥਾਉ ॥ ਸਚੈ ਸਰਮੈ ਬਾਹਰੇ ਅਗੈ ਲਹਹਿ ਨ ਦਾਦਿ ॥ ਅਕਲਿ ਏਹ ਨ ਆਖੀਐ ਅਕਲਿ ਗਵਾਈਐ ਬਾਦਿ ॥ ਅਕਲੀ ਸਾਹਿਬੁ ਸੇਵੀਐ ਅਕਲੀ ਪਾਈਐ ਮਾਨੁ ॥ ਅਕਲੀ ਪੜ੍ਹਿ ਕੈ ਬੁਝੀਐ ਅਕਲੀ ਕੀਚੈ ਦਾਨੁ ॥ ਨਾਨਕੁ ਆਖੈ ਰਾਹੁ ਏਹੁ ਹੋਰਿ ਗਲਾਂ ਸੈਤਾਨੁ ॥ ਮ: ੧ ॥ ੧੨੪੫-੩ ॥

## ਪਉੜੀ ੨੯

**[੧]ਭੁਗਤਿ ਗਿਆਨੁ ਦਇਆ ਭੰਡਾਰਣਿ ਘਟਿ ਘਟਿ ਵਾਜਹਿ ਨਾਦ॥**
**[੨]ਆਪਿ ਨਾਥੁ ਨਾਥੀ ਸਭ ਜਾ ਕੀ ਰਿਧਿ ਸਿਧਿ ਅਵਰਾ ਸਾਦ ॥**
**[੩]ਸੰਜੋਗੁ ਵਿਜੋਗੁ ਦੁਇ ਕਾਰ ਚਲਾਵਹਿ ਲੇਖੇ ਆਵਹਿ ਭਾਗ ॥**
**[੪]ਆਦੇਸੁ ਤਿਸੈ ਆਦੇਸੁ ॥**
**[੫]ਆਦਿ ਅਨੀਲੁ ਅਨਾਦਿ ਅਨਾਹਤਿ ਜੁਗੁ ਜੁਗੁ ਏਕੋ ਵੇਸੁ ॥ ੨੯ ॥**

***ਅਰਥ:***

(ਉਸਦਾ) ਗਿਆਨ ਚਿਦਾਨੰਦ (ਚਿਤ ਆਨੰਦ) ਤਥਾ ਉਸਦਾ ਕਰਮ ਭੰਡਾਰੀ (ਰੱਖਿਅਕ) ਹੈ ਸੋ ਹਰ ਦਿਲ ਵਿਚ ਤਰੰਗਾਂ ਵੱਜਦੀਆਂ (ਉੱਠਦੀਆਂ) ਹਨ। ਖ਼ੁਦ ਸਾਹਿਬ ਹੈ ਤੇ ਉਸਦੀ ਸਾਰੀ ਹਕੂਮਤ (ਨਾਥਪਨ) ਹੈ। ਰਿਧਿ ਅਤੇ ਸਿਧਿ ਦੂਜਿਆਂ (ਨੀਚਾਂ)

ਦਾ ਭੁਸ/ਸਵਾਦ ਹੈ। ਸੰਜੋਗ ਤੇ ਵਿਜੋਗ ਦੋਵੇਂ ਵਿਸ਼ਵ/ਸੰਸਾਰ ਦਾ ਕਾਰ ਵਿਹਾਰ ਚਲਦਾ ਰੱਖਦੇ ਹਨ; ਆਪੋ ਆਪਣੇ ਹੱਕ, ਲਿਖੇ ਅਨੁਸਾਰ ਮਿਲਦੇ ਹਨ।

(ਹੋਰ) ਵਾਹਿਗੁਰੂ ਨੂੰ ਪਰਨਾਮ ਹੀ ਪਰਨਾਮ ਹੈ। (ਓਹ) ਆਦਿ ਹੈ, (ਸਰੋਪਾ) ਸ਼ੁੱਧ ਹੈ, ਆਦਿ-ਰਹਿਤ ਹੈ, ਅਵਿਨਾਸ਼ੀ (ਅਬਦੀ ਅ.) ਹੈ ਤੇ ਜੁਗੋਜੁਗ ਇਕ ਰੂਪ ਹੈ।੨੯।

## *ਪਦ ਵਿਚਾਰ:*

**ਭੁਗਤਿ** ਸੰ.- ਭੁਕਤਿ, ਆਨੰਦ, ਸੁਖ, ਤ੍ਰਿਪਤਿ, ਚਿਦਾਨੰਦ, ਇਹ ਭਾਵਵਾਚਕ ਪਦ ਹੈ; ਇਸ ਦੇ ਅਰਥ ਭੋਜਨ, ਭੁੱਕੀ, ਗ਼ਿਜ਼ਾ, ਚੂਰੀ ਵੀ ਲਏ ਜਾਂਦੇ ਤੇ ਲਏ ਜਾ ਸਕਦੇ ਹਨ ਪਰ ਏਥੇ ਢੁਕਦੇ ਨਹੀਂ। **ਭੰਡਾਰਣਿ** - ਰੱਖਿਅਕ, ਗੋਦਾਮ ਸੰਭਾਲਿਕ(ਾ), ਭੰਡਾਰੇ ਦੀ ਦੇਖ ਭਾਲ ਕਰਨ ਵਾਲਾ/ਵਾਲੀ; ਦਇਆ ਨਾਲ ਸੰਗਤ ਕਰਨ ਲਈ ਭੰਡਾਰਣਿ ਵਰਤਿਆ ਹੈ ਪਰ ਜੇ ਦਇਆ ਦੀ ਥਾਂ ਸਤਿ ਜਾਂ ਸੱਚ ਪਦ ਹੁੰਦਾ ਤਾਂ ਭੰਡਾਰੀ ਜਾਂ ਭੰਡਾਰਿ ਹੋਣਾ ਸੀ ਸੋ ਰਸੋਈਆ ਜਾਂ ਵਰਤਾਵੀ ਉਚਿਤ ਨਹੀਂ। **ਨਾਦ** - ਸ਼ਬਦ, ਸਿੰਙੀ, ਸੰਗੀਤ ਖੁਸ਼ੀ ਦੀ ਤਰੰਗ, ਸੰਗੀਤ ਦੀ ਲਹਿਰ, ਨਾਦੀ ਦੀ ਧੁਨੀ। **ਨਾਥ** - ਮਾਲਿਕ, ਸਵਾਮੀ, ੧ਓ। **ਨਾਥੀ** - ਹੁਕਮ, ਹਕੂਮਤ, ਨਾਥਪਣ, ਮਾਲਕੀ, ਸ਼ਾਸਨ। **ਰਿਧਿ** - ਸੰਪਦਾ, ਸਰਮਾਇਆ, ਫ਼ਜ਼ੀਲਤ, ਪਰਤਾਪ, ਬਿਭੂਤੀ। **ਸਿਧਿ** - ਨਿਪੁਣਤਾ, ਸ਼ਕਤੀਸ਼ੀਲਤਾ, ਕਮਾਲ/ ਕਮਾਲਪਨ; ਸਿੱਧੀਆਂ ੮ ਹਨ, ਦੇਖੋ ਮਹਾਨ ਕੋਸ਼। **ਰਿਧਿ ਸਿਧਿ** - ਇਹ ਇਕੱਠੇ (ਜੁੜਤ) ਪ੍ਰਯੋਗ ਹੁੰਦੇ ਹਨ ਪਰ ਕਲਪਿਤ 'ਰਿਧਿ ਤੇ ਸਿਧਿ' ਕਰਨੇ ਚਾਹੀਦੇ ਹਨ। **ਅਵਰਾ** - ਹੋਰਾਂ, ਹੋਰਨਾਂ, ਦੂਸਰਿਆਂ; ਨੀਚਾਂ ਵੀ ਹੋ ਸਕਦਾ ਹੈ ਪਰ ਅਧਿਕ ਸਖ਼ਤ ਹੈ; ਇਹ ਪਦ ਸੰਬੰਧਕੀ ਹੈ ਤੇ ਸੰਬੰਧਕ ਪਦ 'ਦਾ' ਲਾ ਕੇ ਅਰਥ ਠੀਕ ਬਣਦੇ ਹਨ। **ਸੰਜੋਗੁ** - ਮੇਲ, ਮਿਲਾਪ, ਮੇਲਾ, ਇਤਫ਼ਾਕ ਨਾਲ ਮਿਲਾਪ। **ਵਿਜੋਗ** - ਜੁਦਾਈ, ਵਿਛੋੜਾ, ਨਿਖੇੜਾ; ਜਦ ਇਹ ਦੋ ਪਦ ਇਕੱਠੇ ਹੋਣ ਤਾਂ ਆਵਾਗਵਣ ਦੇ ਅਰਥਾਂ ਵਿਚ ਅਨੁਭਵ ਕਰਨੇ ਹਨ। **ਕਾਰ**- ਕੰਮ, ਕਾਜ, (ਹੁਕਮ ਅਨੁਸਾਰ) ਬੰਦੋਬਸਤ, ਆਵਾਗਵਣ ਦਾ ਚੱਕਰ, ਵਿਸ਼ਵ ਦੀ ਗਤੀ। **ਲੇਖੇ** - ਹਿਸਾਬ ਵਿਚ, ਭਾਗਾਂ ਵਿਚ, ਲਿਖਣ ਵਿਚ। **ਭਾਗ** - ਹਿੱਸਾ, ਹੱਕ। ਬਾਕੀ ਦੇਖੋ ਪਉ. ੨੮।

## *ਵਿਆਕਰਣ ਵਿਚਾਰ:*

ਭੰਡਾਰਣਿ ਪਦ ਭੰਡਾਰਿ ਜਾਂ ਭੰਡਾਰੀ ਦਾ ਇਸਤਰੀਲਿੰਗ ਹੈ ਪਰ ਅਰਥ ਹਨ ਰੱਖਿਅਕ; ਭਾਵ ਹੈ ਕਿ ਦਇਆ 'ਸਗਲ ਸਮੱਗਰੀ' ਦਾ ਖ਼ਿਆਲ ਕਰਦੀ ਹੈ। ਨਾਥੀ, ਨਾਥ ਪਦ ਤੋਂ ਉਪਜਿਆ ਭਾਵ ਵਾਚਕ ਨਾਂ ਹੈ ਸੋ ਅਰਥ ਹਨ ਨਾਥਪਨ, ਹੁਕਮ, ਮਾਲਕੀ। ਅਵਰਾ ਪਦ ਅਵਰ (ਔਰ/ਦੂਜਾ) ਤੋਂ ਸੰਬੰਧਕੀ ਪਦ ਹੈ; ਏਹੋ ਜਿਹੇ ਪਦ ਬਾਣੀ ਵਿਚ ਸੰਬੰਧਕ ਦੇ ਬਿਨਾਂ ਵੀ ਵਰਤੇ ਜਾਂਦੇ ਹਨ; ਕਦੇ ਸਮਾਸ ਕਰਕੇ ਤੇ ਕਦੇ ਸੰਬੰਧਕ ਪਦ ਮੁਕਤ ਕਰ ਦਿੱਤਾ ਜਾਂਦਾ ਹੈ। ਅਵਰਾ ਦਾ ਅਰਥ ਦੂਜਿਆਂ ਦਾ; ਏਥੇ ਇਨਸਾਨਾਂ ਦੇ ਸੁਆਦ ਯਾਨੀ ਭੁਸ/ਆਦਤ ਦਾ ਜ਼ਿਕਰ ਹੈ ਨਾ ਕਿ ਸੁਆਦ ਮਾਤਰਾ ਦਾ। ਨਿਮਨ ਲਿਖਤ ਉਦਾਹਰਣ ਵਿਚ 'ਅਵਰਾਂ' ਨੂੰ ਅਰਥ ਵੀ ਹੁੰਦੇ ਹਨ:

- ਅੰਮ੍ਰਿਤੁ ਬੋਲੈ ਸਦਾ ਮੁਖਿ ਵੈਣੀ ॥ ਅੰਮ੍ਰਿਤੁ ਵੇਖੈ ਪਰਖੈ ਸਦਾ ਨੈਣੀ ॥ ਅੰਮ੍ਰਿਤ ਕਥਾ ਕਹੈ ਸਦਾ ਦਿਨੁ ਰਾਤੀ ਅਵਰਾ ਆਖਿ ਸੁਨਾਵਣਿਆ ॥ ੨ ॥ ਮ: ੩ ॥ ੧੧੮-੧੫ ॥

*ਵਿਚਾਰ:*

ਪਉ. ੨੮ ਵਾਲੀ ਦਲੀਲ ਚਲ ਰਹੀ ਹੈ। 'ਸਾਹਾ ਸੰਜੋਗੁ ਵੀਆਹੁ ਵਿਜੋਗੁ' ॥ ਮ: ੧ ॥ ਸੰਜੋਗ ਦਾ ਅਰਥ ਜਨਮ ਵੀ ਹੈ ਜਦ ਰੂਹ ਤੇ ਸਰੀਰ ਦਾ ਮਿਲਾਪ ਹੁੰਦਾ ਹੈ; ਸੋ ਮੌਤ ਵਿਜੋਗ ਹੈ। ਬਾਣੀ ਵਿਚ ਏਸ ਸੰਸਾਰ ਵਿਚ ਜਨਮ ਲੈਣਾ ਪਰਮਾਤਮਾ ਨਾਲੋਂ ਵਿਜੋਗ ਹੈ ਤੇ ਮੁਕਤੀ ਤਥਾ ਮਰਜੀਵੜਾਪਨ ਸੰਜੋਗ ਹੈ; ਮੌਤ ਨੂੰ ਮੁਕਤੀ ਵੀ ਕਹਿੰਦੇ ਹਨ ਪਰ ਬਾਣੀ ਵਿਚ ਇਹ ਦ੍ਰਿਸ਼ਟੀਕੋਣ ਨਹੀਂ ਸਵੀਕਾਰ - ਸਭ ਕੁਝ ਹੁਕਮ ਅਨੁਸਾਰ ਮੰਨਣਾ ਹੈ। ਪ੍ਰਸਤੁਤ ਪਉ. ਵਿਚ ਸੰਜੋਗ/ਵਜੋਗ ਤਾਂ ਇਨਪੁਟ/ਆਊਟਪੁਟ ਦੀ ਤਰ੍ਹਾਂ ਦਰਸਾਏ ਹਨ।

ਗਿਆਨ ਕੋਈ ਮਾਇਆਵੀ ਜਿਨਸਾਂ ਵਰਗੀ ਵਸਤੂ ਜਾਂ ਪਦਾਰਥ ਨਹੀਂ; ਗਿਆਨ ਤਾਂ ਵਿਸ਼ਵ ਤੇ ਵਿਸ਼ਵ ਦੀ ਸਾਰ ਬਾਰੇ ਵਿਚਾਰ ਹੈ ਤੇ ਵਿਆਪਿਕ ਹੁਕਮ ਨੂੰ ਸਮਝਣਾ ਤੇ ਸਵੀਕਾਰ ਕਰਨਾ ਹੈ ਸੋ ਇਸ ਦਾ ਆਨੰਦ/ਭੋਗ ਬੁੱਧੀਜੀਵਿਕ ਹੈ। ਇਸ ਪੱਧਰ 'ਤੇ ਭੁਗਤਿ, ਗਿਆਨ ਦਾ ਆਨੰਦ ਹੈ ਤੇ ਇਸ ਨੂੰ ਮਾਨਣਾ ਹੈ। ਏਸੇ ਤਰ੍ਹਾਂ ਉਸ ਦੀ ਦਇਆ (ਕਰਮਾਤਮਿਕ) ਭੰਡਾਰੀ ਹੈ। ਇਸ ਕਾਰਣ ਕਰਕੇ ਹਰ ਦਿਲ ਵਿਚ ਖ਼ੁਸ਼ੀਆਂ ਦੀਆਂ ਲਹਿਰਾਂ ਉਠ ਰਹੀਆਂ ਹਨ। ਬਾਕੀ ਗੱਲ ਸਿੱਧੀ ਹੈ ਕਿ ਉਹ ਆਪ ਮਾਲਿਕ ਹੈ ਤੇ ਉਸਦਾ ਹੁਕਮ ਚਲਦਾ ਹੈ; ਇਹ ਵਿਅਰਥ ਰਿੱਧੀਆਂ ਤੇ ਸਿੱਧੀਆਂ ਦੂਜੇ ਭਾਇ ਲੱਗੇ ਹੋਇਆਂ ਦਾ ਭੁੱਸ ਹੈ। ਉਸ ਦੇ ਹੁਕਮ ਜਾਂ ਬੰਦੋਬਸਤ ਵਿਚ ਸੰਜੋਗ ਤੇ ਵਿਜੋਗ ਦੋਵੇਂ ਵਿਸ਼ਵ ਦਾ ਕਾਰੋਬਾਰ ਚਲਾਉਂਦੇ ਹਨ ਤੇ ਹਰ ਕਿਸੇ ਨੂੰ ਖੱਟੇ ਕਰਮਾਂ (ਲੇਖਾਂ) ਦੇ ਮੁਤਾਬਿਕ ਭਾਗ ਜੁੜਦੇ ਹਨ।

ਹੇਠਾਂ ਬਾਣੀ ਦੇ ਕੁਝ ਉਦਾਹਰਣ ਹਨ ਜੋ 'ਭੁਗਤਿ' ਦੇ ਅਰਥ ਸਿੱਧ ਕਰਦੇ ਹਨ।

- ਮੁਕਤਿ ਭੁਗਤਿ ਜੁਗਤਿ ਹਰਿ ਨਾਉ ॥ ਪ੍ਰੇਮ ਭਗਤਿ ਨਾਨਕ ਗੁਣ ਗਾਉ ॥ ਮ: ੫ ॥ ੨੦੦-੩ ॥ ਭੋਗ ਤੇ ਭੁਕਤਿ ਇਕੋ ਮੂਲ ਤੋਂ ਹੈ।
- ਭੁਗਤਿ ਮੁਕਤਿ ਕਾ ਕਾਰਨੁ ਸੁਆਮੀ ਮੂੜ ਤਾਹਿ ਬਿਸਰਾਵੈ ॥ ਜਨ ਨਾਨਕ ਕੋਟਨ ਮੈ ਕੋਊ ਭਜਨ ਰਾਮ ਕੋ ਪਾਵੈ ॥ ਮ: ੯ ॥ ੨੧੯-੧੧ ॥
- ਹਰਿ ਕਾ ਨਾਮੁ ਜਨ ਕਉ ਮੁਕਤਿ ਜੁਗਤਿ ॥ ਹਰਿ ਕੈ ਨਾਮਿ ਜਨ ਕਉ ਤ੍ਰਿਪਤਿ ਭੁਗਤਿ ॥ ਮ: ੫ ॥ ੨੬੪-੧੮ ॥
- ਕਿਉ ਮਰੈ ਮੰਦਾ ਕਿਉ ਜੀਵੈ ਜੁਗਤਿ ॥ ਕੰਨ ਪੜਾਇ ਕਿਆ ਖਾਜੈ ਭੁਗਤਿ ॥ ਮ: ੧ ॥ ੯੫੩-੪ ॥ ਭੁਗਤਿ - ਖਾਜ, ਭੋਜਨ, ਭੁੱਕੀ
- ਮੁਕਤਿ ਭੁਗਤਿ ਜੁਗਤਿ ਵਸਿ ਜਾ ਕੈ ॥ ਊਣਾ ਨਾਹੀ ਕਿਛੁ ਜਨ ਤਾ ਕੈ ॥॥ ਮ: ੫ ॥ ੧੧੫੦-੧੭ ॥
- ਮੁਕਤਿ ਜੁਗਤਿ ਭੁਗਤਿ ਪੂਰਨ ਪਰਮਾਨੰਦ ਪਰਮ ਨਿਧਾਨ ॥ ਭੈ ਭਾਇ ਭਗਤਿ ਨਿਹਾਲ ਨਾਨਕ ਸਦਾ ਸਦਾ ਕੁਰਬਾਨ ॥ ਮ: ੫ ॥ ੧੩੦੭-੧੯ ॥

- ਜੋਗ ਜੁਗਤਿ ਗਿਆਨ ਭੁਗਤਿ ਸੁਰਤਿ ਸਬਦ ਤਤ ਬੇਤੇ ਜਪੁ ਤਪੁ ਅਖੰਡਲੀ ॥ ਓਤਿ ਪੋਤਿ ਮਿਲਿ ਜੋਤਿ ਨਾਨਕ ਕਛੂ ਦੁਖੁ ਨ ਡੰਡਲੀ ॥ ਮ: ੫ ॥ ੧੩੨੨-੯ ॥ ਧਿਆਨ ਦੀ ਵਿਧੀ, ਗਿਆਨ ਦਾ ਆਨੰਦ ਤੇ ਸ਼ਬਦ ਵਿਚ ਪਿਆਰ ਅਟੁੱਟ ਜਪ ਤਪ ਦੁਆਰਾ ਤੱਤ ਪਹਿਚਾਣੇ। ਹੇ ਨਾਨਕ! ਇਹ ਤਾਣਾ ਬਾਣਾ ਮਿਲ ਕੇ ਪਰਕਾਸ਼ ਹੈ; ਹੁਣ ਨਾ ਕੋਈ ਦੁਖ ਹੈ ਤੇ ਨਾ ਕੋਈ ਡੰਨ (ਲੇਖਾ) ਦੇਣਾ ਹੈ।

ਚੌਥੇ ਉਦਾਹਰਣ ਤੋਂ ਬਿਨਾਂ ਭੁਗਤਿ ਦਾ ਅਰਥ ਆਨੰਦ ਹੈ। ਭੋਗ ਦਾ ਅਰਥ ਵੀ ਆਨੰਦ ਮਾਨਣਾ ਹੈ ਅਤੇ ਪਰਸਾਦ ਛਕਣਾ, ਲੰਗਰ ਖਾਣਾ ਆਦਿ ਸਭ ਆਨੰਦ ਹਨ, ਭੋਗ ਲਾਉਣਾ ਇਨ੍ਹਾਂ ਅਰਥਾਂ ਵਿਚ ਹੈ।

## ਪਉੜੀ ੩੦

**[1]ਏਕਾ ਮਾਈ ਜੁਗਤਿ ਵਿਆਈ ਤਿਨਿ ਚੇਲੇ ਪਰਵਾਣੁ ॥**
**[2]ਇਕੁ ਸੰਸਾਰੀ ਇਕੁ ਭੰਡਾਰੀ ਇਕੁ ਲਾਏ ਦੀਬਾਣੁ ॥**
**[3]ਜਿਵ ਤਿਸੁ ਭਾਵੈ ਤਿਵੈ ਚਲਾਵੈ ਜਿਵ ਹੋਵੈ ਫੁਰਮਾਣੁ ॥**
**[4]ਓਹੁ ਵੇਖੈ ਓਨਾ ਨਦਰਿ ਨ ਆਵੈ ਬਹੁਤਾ ਏਹੁ ਵਿਡਾਣੁ ॥**
**[5]ਆਦੇਸੁ ਤਿਸੈ ਆਦੇਸੁ ॥**
**[6]ਆਦਿ ਅਨੀਲੁ ਅਨਾਦਿ ਅਨਾਹਤਿ ਜੁਗੁ ਜੁਗੁ ਏਕੋ ਵੇਸੁ ॥ ੩੦ ॥**

***ਅਰਥ:***

(ਕੀ) ਅਦੁੱਤੀ ਮਾਇਆ/ਮਾਯਾ (ਪ੍ਰਾਕ੍ਰਿਤਿ) ਜੁਗਤ ਨਾਲ (ਰਜ਼ਾ ਵਿਚ) ਉਪਜਾਊ ਕੀਤੀ! ਫਿਰ ਬੱਚਿਆਂ ਦਾ ਤਿੱਕਾ ਪਰਵਾਣੁ ਚੜ੍ਹਿਆ (ਹੋਇਆ)! ਇਕ ਸੰਸਾਰੀ - ਬ੍ਰਹਮਾ, ਇਕ ਭੰਡਾਰੀ - ਵਿਸ਼ਨੂੰ ਅਤੇ ਇਕ ਅਧਿਅਕਸ਼ - ਸ਼ਿਵ! (ਇਹ ਖ਼ਿਆਲ ਹੀ ਹੈ)। (ਪਰ) ਜਿਵੇਂ ਉਸ ਨੂੰ ਭਾਉਂਦਾ ਤੇ ਜਿਵੇਂ ਉਸਦੀ ਖ਼ੁਸ਼ੀ ਹੈ ਤਿਵੇਂ ਹੀ ਸੰਸਾਰ ਨੂੰ ਚਲਾਉਂਦਾ ਹੈ। ਉਹ ਤਾਂ ਉਨ੍ਹਾਂ ਨੂੰ ਵੇਖਦਾ (ਅੱਖਾਂ ਥੱਲੇ ਰਖਦਾ) ਹੈ ਪਰ (ਆਪ) ਉਨ੍ਹਾਂ ਨੂੰ ਨਜ਼ਰ ਨਹੀਂ ਆਉਂਦਾ! ਇਹੀ ਸਭ ਤੋਂ ਵੱਡਾ ਅਚਰਜ ਹੈ!

(ਹੋਰ) ਵਾਹਿਗੁਰੂ ਨੂੰ ਪਰਨਾਮ (ਹੀ) ਪਰਨਾਮ ਹੈ। ਉਹ ਆਦਿ ਹੈ, (ਸਰੋਪਾ) ਸ਼ੁੱਧ ਹੈ, ਆਦਿ-ਰਹਿਤ ਹੈ, ਅਵਿਨਾਸ਼ੀ ਹੈ ਤੇ ਜੁਗੋਜੁਗ ਇਕ ਰੂਪ ਹੈ॥ ੩੦॥

***ਪਦ ਵਿਚਾਰ:***

**ਏਕਾ** - ਅਦੁੱਤੀ, ਏਕਲਾ, ਇਕ ਮਾਤਰਾ, ਯਕਤਾ, ਇਕ ਦਾ ਇਸਤਰੀਲਿੰਗ। **ਮਾਈ** - ਮਾਇਆ/ਮਾਯਾ, ਜੜ੍ਹ ਪ੍ਰਾਕ੍ਰਿਤਿ ਯਾਨੀ ਪ੍ਰਧਾਨ। **ਏਕਾ ਮਾਈ** - ਯਕਤਾ (ਅਦ੍ਵਿਤੀਆ/ਅਨੂਪੀ) ਮਾਇਆ, ਕਰਮ ਭੂਮੀ। **ਜੁਗਤਿ** - ਯੁਕਤਿ, ਜੁਗਤ, ਢੰਗ, ਆਯੋਜਨਾ, ਇਰਾਦਾ, ਤਰਕ, ਦਲੀਲ, ਜੁਗਤ ਦੁਆਰਾ। **ਵਿਆਈ** - ਪ੍ਰਸੂਤਸ਼ੀਲ ਕੀਤੀ/ਹੋਈ, ਪ੍ਰਸੂਤ ਹੋਈ। **ਤਿਨਿ** - ਤਿਕੜੀ, ਤਿੰਨਾਂ ਦਾ ਸਮੂਹ, ਤਿੱਕਾ, ਤ੍ਰਿਕਾ; **ਤਿਨਿ ਚੇਲੇ** - ਤ੍ਰਿਮੂਰਤਿ ਭਾਵ ਹੈ ਯਾਨੀ ਬ੍ਰਹਮਾ, ਵਿਸ਼ਨੂੰ ਅਤੇ ਸ਼ਿਵ। **ਪਰਵਾਣੁ** ਫ.- ਪਰਵਾਣ ਚੜ੍ਹੇ,

ਵਧੇ ਫੁਲੇ, ਪਲੇ। **ਸੰਸਾਰੀ** - ਦੁਨੀਆਦਾਰ ਭਾਵ ਬ੍ਰਹਮਾ, ਘਰਬਾਰੀ। **ਭੰਡਾਰੀ** - ਭੰਡਾਰ ਵਾਲਾ ਭਾਵ ਵਿਸ਼ਨੂੰ। **ਦੀਬਾਣੁ** - ਅਧਿਅਕਸ਼ ਦਾ ਦਰਬਾਰ, ਕਚਹਿਰੀ ਭਾਵ ਸ਼ਿਵ ਦਾ ਬੀਚਾਰਾਲਜਾ, ਸ਼ਿਵ ਵੱਲ ਇਸ਼ਾਰਾ। **ਫੁਰਮਾਣੁ** - ਹੁਕਮ, ਰਜ਼ਾ, ਭਾਣਾ। **ਵਿਡਾਣੁ** - ਅਚੰਭਾ, ਅਸਚਰਜ, ਹੈਰਾਨੀ। ਬਾਕੀ ਦੇਖੋ ਪਉ. ੨੮।

***ਵਿਚਾਰ:***

ਇਸ ਪਉੜੀ ਵਿਚ ਜਿਸ ਗਿਆਨ ਦੀ ਗੱਲ ਪਿਛਲੀ ਪਉੜੀ ਵਿਚ ਹੋਈ ਹੈ ਉਸ ਦਾ ਇਕ ਭੇਤ ਖੋਲ੍ਹਿਆ ਹੈ। ਪਹਿਲੀ, ਦੂਜੀ 'ਤੇ ਚੌਥੀ ਪੰਗਤੀਆਂ ਮਿਥਿਹਾਸ ਤੇ ਉਸ ਉੱਤੇ ਤਰਕ ਤੇ ਵਿਸਮਾਦ ਕੀਤਾ ਹੈ। ਏਸੇ ਕਰਕੇ ਅਰਥ ਕਰਨ ਵਿਚ ਸੰਕੇਤ ਲਈ ਵਿਸਮਿਕ ਚਿੰਨ੍ਹ ਲਾਏ ਹਨ; ਬਾਣੀ ਵਿਸ਼ਰਾਮ ਚਿੰਨ੍ਹਾਂ ਦਾ ਪ੍ਰਯੋਗ ਨਹੀਂ ਕਰਦੀ, ਸੋ ਇਹ ਰਹੱਸ ਅਰਥ ਉੱਜਲ ਕਰਨ ਲਈ ਉਲੱਥੇ ਵਿਚ ਯਥਾ ਲੋੜ ਲਾਉਣੇ ਕੋਈ ਭੁੱਲ ਨਹੀਂ।

***ਵਿਕਲਪੀ ਉਲੱਥਾ:***

ਕਿਹਾ ਜਾਂਦਾ ਹੈ: ਏਕਾ (ਤੁਲਨਾ: ਇਕ) ਮਾਤਾ (ਏਕ ਦੀ) ਜੁਗਤਿ ਦੁਆਰਾ ਪ੍ਰਸੂਤ ਹੋਈ ਤੇ ਤਿੰਨ ਬੱਚਿਆਂ ਦੀ ਤ੍ਰਿ-ਮੂਰਤਿ ਉਤਪੰਨ ਹੋਈ! (ਫੇਰ ਕਿਹਾ ਜਾਂਦਾ ਹੈ ਕਿ) ਇਕ ਸੰਸਾਰੀ ਹੈ, ਇਕ ਭੰਡਾਰੀ ਹੈ ਤੇ ਇਕ ਦੀਵਾਨੀ ਹੈ! ਪਰ ਜਿਵੇਂ ਉਸ ਨੂੰ ਭਾਉਂਦਾ ਹੈ ਤੇ ਜਿਵੇਂ ਓਸਦੀ (ਸਦੀਵੀ) ਮਰਜ਼ੀ ਹੈ ਓਵੇਂ ਹੀ ਸੰਸਾਰ ਨੂੰ ਚਲਾਉਂਦਾ ਹੈ। ਅਸਚਰਜ ਇਹ ਹੈ ਕਿ ਉਹ ਆਪ (ਯਾਨੀ ਬਾਪ) ਉਹਨਾਂ (ਬਚਿਆਂ) ਨੂੰ ਵੇਖਦਾ ਹੈ ਜਦ ਕਿ ਖ਼ੁਦ ਉਹਨਾਂ ਨੂੰ ਨਜ਼ਰ ਨਹੀਂ ਆਉਂਦਾ'!

ਦੋਹਾਂ ਅਰਥਾਂ ਵਿਚ ਕੋਈ ਮੂਲ ਅੰਤਰ ਨਹੀਂ ਹੈ। ਦੋਨੋਂ ਪੜ੍ਹਕੇ ਮੂਲ ਬੁਝਣਾ ਆਸਾਨ ਹੋਵੇਗਾ। ੩੦।

- ਬ੍ਰਹਮਾ ਬਿਸਨੁ ਮਹੇਸ ਇਕ ਮੂਰਤਿ ਆਪੇ ਕਰਤਾ ਕਾਰੀ॥ ੧੨॥ ਮ: ੧॥ ੯੦੮-੧॥ ਬ੍ਰਹਮਾ, ਵਿਸ਼ਨੂੰ ਤੇ ਮਹੇਸ਼ ਤਾਂ ਇਕ ਮੂਰਤੀ (ਕਲਪਿਤ ਵਿਅਕਤੀਆਂ ਦੀ) ਹੈ; ਕਰਤਾ ਪੁਰਖ ਆਪੇ ਹੀ ਸਰਵ-ਕਾਰ ਹੈ।

ਪਉ. ੫ ਦੀ ਵਿਆਖਿਆ ਦੇਖੋ ਤੇ ਓਥੇ ਪੰਕ. ੭, ੮ 'ਤੇ ਧਿਆਨ ਦੇਵੋ। ਇਸ ਪਉੜੀ ਵਿਚ ਅਵਤਾਰਾਂ ਦੇ ਮਿਥਿਹਾਸਿਕ ਪਰਸੰਗ ਨੂੰ ਨਾ ਮੰਨਣ ਦਾ ਉਪਦੇਸ਼ ਹੈ। ਅਗਲੀ ਪਉੜੀ ਵਿਚ ਦੱਸਿਆ ਹੈ ਕਿ ਵਾਹਿਗੁਰੂ ਕਿਸ ਵਿਧੀ ਨਾਲ ਭੰਡਾਰੇ ਭਰਦਾ ਹੈ - ਉਸ ਦੀ ਦਇਆ ਕਿਵੇਂ ਕੰਮ ਕਰਦੀ ਹੈ।

## ਪਉੜੀ ੩੧

**[1]ਆਸਣੁ ਲੋਇ ਲੋਇ ਭੰਡਾਰ॥ [2]ਜੋ ਕਿਛੁ ਪਾਇਆ ਸੁ ਏਕਾ ਵਾਰ॥**
**[3]ਕਰਿ ਕਰਿ ਵੇਖੈ ਸਿਰਜਣਹਾਰੁ॥ [4]ਨਾਨਕ ਸਚੇ ਕੀ ਸਾਚੀ ਕਾਰ॥**
**[5]ਆਦੇਸੁ ਤਿਸੈ ਆਦੇਸੁ॥**
**[6]ਆਦਿ ਅਨੀਲੁ ਅਨਾਦਿ ਅਨਾਹਤਿ ਜੁਗੁ ਜੁਗੁ ਏਕੋ ਵੇਸੁ॥ ੩੧॥**

*ਅਰਥ:*

(ਉਸਦੀ) ਇਸਥਿਤੀ (ਮੁਕਾਮ,ਵਿਆਪਤਿ) ਅਤੇ ਭੰਡਾਰ ਹਰੇਕ ਭਵਨ ਵਿਚ (ਸਦੀਵੀ ਤੌਰ ਤੇ) ਹਨ। ਜੋ ਕੁਝ (ਉਨ੍ਹਾਂ ਭੰਡਾਰਿਆਂ ਵਿਚ) ਹੈ ਇੱਕੋ ਬਾਰ ਪਾਇਆ ਹੈ (ਇੱਕੋ ਬਾਰ ਰਸਦ ਨਾਲ ਭਰੇ ਗਏ)। (ਇਹ) ਬੰਦੋਬਸਤ ਕਰਕੇ ਸਿਰਜਨਹਾਰ ਸਰਵੇਖਣ ਕਰਦਾ ਹੈ। ਹੇ ਨਾਨਕ! ਸੱਚੇ ਦਾ ਕੀਤਾ ਕਾਰੋਬਾਰ (ਬੰਦੋਬਸਤ) ਸੱਚਾ ਹੈ। (ਹੋਰ ਤਾਂ) ਵਾਹਿਗੁਰੂ ਨੂੰ ਪਰਣਾਮ (ਹੀ) ਪਰਣਾਮ ਹੈ। (ਓਹ) ਆਦਿ ਹੈ, (ਸਰੋਪਾ) ਸ਼ੁੱਧ ਹੈ, ਆਦਿ-ਰਹਿਤ ਹੈ, ਅਵਿਨਾਸ਼ੀ ਹੈ ਤੇ ਜੁਗੋਜੁਗ ਇਕ ਰੂਪ (ਅਬਦਲ) ਹੈ।੩੧।

*ਪਦ ਵਿਚਾਰ:*

**ਆਸਣੁ** - ਬੈਠਕ, ਮੁਕਾਮ, ਇਸਥਿਤੀ, ਕੁਰਸੀ, ਮੰਜੀ, ਤਖ਼ਤ, ਗੱਦੀ, ਸਿੰਘਾਸਣ; ਅਸਲ ਵਿਚ ਵਿਆਪਤੀ ਦਾ ਭਾਵ ਹੈ। **ਲੋਇ** - ਲੋਕ (ਜਗਤ/ ਹੋਰ ਧਰਤਿ) ਉੱਤੇ (ਵਿਚ)। **ਲੋਇ ਲੋਇ** - ਲੋਕ-ਲੋਕ ਵਿਚ, ਜਗਤ-ਜਗਤ ਵਿਚ, ਧਰਤੀ-ਧਰਤੀ ਉੱਤੇ; ਭਾਵ ਹੈ ਹਰ ਲੋਕ, ਹਰ ਥਾਂ। **ਭੰਡਾਰ** - ਸੰਭਾਰ, ਸਾਮਾਨ, ਸਮੱਗਰੀ, ਸਭ ਰਾਸ਼ਨ, ਸਭ ਰਸਦ, ਜੀਵਨ ਲਈ ਜ਼ਰੂਰੀ ਪਦਾਰਥ। **ਏਕਾ ਵਾਰ** - ਇਕੋ ਵਾਰੀ ਪਰ ਸਦਾ ਲਈ; ਦੋਵੇਂ ਪਦ ਇਸਤ੍ਰੀਲਿੰਗ ਹਨ। **ਕਰਿ ਕਰਿ** - ਸਾਜ-ਸਾਜ ਕੇ, ਨਿੰਮਣ/ਨਿਰਮਾਣ ਕਰਕੇ। **ਕਾਰ** - ਕੰਮ, ਕਾਜ, ਬੰਦੋਬਸਤ, ਯੋਜਨਾ। ਬਾਕੀ ਦੇਖੋ ਪਉ. ੨੮।

*ਵਿਆਕਰਣ ਵਿਚਾਰ:*

ਲੋਇ ਲੋਇ ਦੋ ਪਦ ਇਕੱਠੇ ਆਏ ਹਨ ਸੋ ਪੰਕ. ੧ ਦਾ ਅਰਥ ਦੋ ਤਰ੍ਹਾਂ ਕੀਤਾ ਜਾ ਸਕਦਾ ਹੈ:

੧. ਜਦ ਵਿਸ਼ਰਾਮ ਚਿੰਨ੍ਹ ਪਹਿਲੇ ਲੋਇ ਪਦ ਤੋਂ ਬਾਅਦ ਹੋਵੇ ਤਾਂ 'ਇਕ ਲੋਕ ਤੇ ਆਸਣ ਹੈ, ਇਕ (ਭਾਵ ਦੂਜੇ) ਲੋਕ ਤੇ ਭੰਡਾਰ ਹਨ'। ਇਹ ਅਰਥ ਠੀਕ ਨਹੀਂ ਜਾਪਦਾ।

੨. ਜਦ 'ਲੋਇ ਲੋਇ' ਦੋਵੇਂ ਪਦ ਇਕ ਜੁੱਟ ਹੈ ਤੇ ਇਹ ਜੁੱਟ ਦੇਹਰੀ ਦੀਪਕ ਵਾਂਗ ਪ੍ਰਯੋਗ ਵਿਚ ਆਉਂਦਾ ਹੈ ਤਦ ਦੋਵੇਂ ਪਦ ਆਸਣੁ ਨਾਲ ਮਿਲ ਕੇ ਅਰਥ ਦਿੰਦੇ ਹਨ ਅਤੇ ਦੋਵੇਂ ਭੰਡਾਰ ਨਾਲ ਮਿਲ ਕੇ ਵੀ। ਕਿਸੇ ਅਵਸਥਾ ਵਿਚ 'ਲੋਇ ਲੋਇ' ਭਾਵ ਬਹੁਤ ਧਰਤੀਆਂ ਹੋ ਸਕਦਾ ਹੈ ਪਰ ਏਥੇ ਅਰਥ ਹਨ ਹਰੇਕ ਧਰਤੀ 'ਤੇ (ਧਰਤੀ ਧਰਤੀ ਤੇ) ਜਿਵੇਂ ਜੁਗੋਜੁਗ ਦਾ ਭਾਵ ਹੈ ਹਰ ਜੁਗ, ਸਾਰੇ ਜੁਗ, ਜੁਗ ਦਰ ਜੁਗ। ਸੋ ਪਹਿਲੀ ਪੰਕਤੀ ਦਾ ਦੂਸਰਾ ਅਰਥ ਹੋਇਆ,'ਹਰ ਲੋਕ ਉੱਤੇ ਆਸਣ ਹੈ ਅਤੇ ਹਰ ਲੋਕ ਉੱਤੇ ਭੰਡਾਰ ਹੈ। ਇਸ ਤੋਂ ਵੀ ਸੰਖੇਪ ਅਰਥ ਹੈ: 'ਹਰ ਲੋਕ ਉੱਤੇ ਆਸਣ ਅਤੇ ਭੰਡਾਰ ਹੈ'।

*ਵਿਚਾਰ:*

ਉਪਰੋਕਤ ਚਾਰ ਪਉੜੀਆਂ ਵਿਚ ਅੰਤਮ ਦੋ ਪੰਕਤੀਆਂ ਅਨੁਰੂਪ/ਸਦ੍ਰਿਸ਼ ਹੋਣ ਕਰਕੇ, ਇਨ੍ਹਾਂ ਵਿਚ ਕਾਵਿ ਰੂਪ ਸਾਂਝ ਹੈ। ਭਾਵੇਂ ਹਰੇਕ ਪਉੜੀ ਦਾ ਵਿਸ਼ਾ ਜੁਦਾ ਜੁਦਾ

ਹੈ, ਫਿਰ ਵੀ ਇਨ੍ਹਾਂ ਚੌਹਾਂ ਪਉੜੀਆਂ ਦੀ ਸੰਗਲੀ ਅਸਲ ਵਿਚ ਵਿਚਾਰਾਂ ਦੀ ਸੰਗਤ ਲੜੀ ਹੈ। ਪਉੜੀ ੨੮ ਵਿਚ ਜੋਗੀਆਂ ਨੂੰ ਦਲੀਲ ਹੈ ਕਿ ਪੰਥ, ਜਾਤਿ, ਵਰਣ ਆਦਿ ਨੂੰ ਮੁਖ ਰੱਖੇ ਬਿਨਾਂ ਕਿਉਂ ਨ ਸਭ ਲੋਕਾਂ ਨੂੰ ਇਕ ਸਮਾਜੀ ਸਮਝਿਆ ਜਾਵੇ; ਭਾਵ ਹੈ ਕਿਉਂ ਨਾ ਸਾਰਾ ਸਮਾਜ ਅਵਰਣ ਅਰਥ ਜਾਤਿ ਹੀਣ ਤੇ ਇਕ ਸਮਤਲ ਉੱਤੇ ਹੋਵੇ। ਗੁਰਬਾਣੀ ਮਾਣਸ ਦੀ ਇੱਕੋ ਜਾਤਿ (ਕਿਸਮ) ਮੰਨਦੀ ਹੈ। ਪਉ. ੨੯ ਵਿਚ ਪਰਮਾਤਮਾ ਦਾ ਗਿਆਨ, ਮਾਨਸਿਕ ਆਨੰਦ ਦੇ ਰੂਪ ਵਿਚ ਭੋਗਣ ਲਈ ਸੁਝਾਅ ਹੈ। ਏਸੇ ਪ੍ਰਕਾਰ ਕਿਉਂ ਨ ਪਰਮਾਤਮਾ ਦੇ ਕਰਮ/ਦਇਆ ਨੂੰ ਰੱਖਿਅਕ ਰੂਪ ਵਿਚ ਵੇਖਿਆ ਜਾਵੇ ਦੂਸਰਾ ਸੁਝਾਅ ਹੈ। ਫਿਰ ਦਿਲ ਵਿਚ ਖ਼ੁਸ਼ੀ ਦੀਆਂ ਤਰਬਾਂ ਉੱਠਣਗੀਆਂ ਤੇ ਇਸ ਵਿਧੀ ਨਾਲ ਹਰ ਕੋਈ ਸੁਖੀ ਹੋਵੇਗਾ। ਅੱਗੇ ਇਹ ਯਾਦ ਕਰਾਇਆ ਹੈ ਕਿ ਇਕ ਨਾਥ (ਵਾਹਿਗੁਰੂ) ਦਾ ਹੀ ਰਾਜ ਭਾਗ ਹੈ, ਜਦ ਕਿ ਰਿਧਿ ਸਿਧਿ ਤਾਂ ਹੋਰ ਪੰਥ ਵਾਲਿਆਂ ਦਾ ਫੋਕਾ ਸੁਆਦ/ਭੁਸ ਹੈ। ਸੱਚੀਂ ਮੁੱਚੀਂ ਸੰਜੋਗ ਤੇ ਵਿਜੋਗ ਵਿਸ਼ਵ ਦੀ ਜਗੰਨਾਥੀ ਕਾਰ (ਰੱਥ) ਨੂੰ ਚਲਾਉਂਦੇ ਹਨ ਅਤੇ ਹਰ ਇਕ ਨੂੰ ਲਿਖੇ ਭਾਗਾਂ ਅਨੁਸਾਰ ਹੱਕ/ਹਿੱਸਾ ਮਿਲਦਾ ਹੈ।

ਅਗਲੀਆਂ ਦੋ ਪਉੜੀਆ (੩੦, ੩੧) ਵਿਚ ਵਰਨਣ ਕੀਤਾ ਹੈ ਕਿ ਇਹ ਜਗੰਨਾਥ/ਜਗਨਨਾਥ ਦੀ ਕਾਰ ਦਾ ਮੂਲ ਕੀ ਹੈ ਤੇ ਇਹ ਕਿਵੇਂ ਚਲਦੀ ਹੈ। ਪਉ. ੩੦ ਤ੍ਰੀਮੂਰਤੀ ਦੇ ਮਿਥਿਹਾਸ ਨੂੰ ਰੱਦ ਕਰਕੇ ਦਸਦੀ ਹੈ ਕਿ ਉਹ (ੴ) ਜਿਵੇਂ ਉਸ ਦਾ ਹੁਕਮ ਹੈ ਤਿਵੇਂ ਹੁਕਮੀ ਰਜ਼ਾ ਵਿਚ ਵਿਸ਼ਵੀ ਕਾਰ ਨੂੰ ਚਲਾਉਂਦਾ ਹੈ। ਪੰਕ. ੪ ਵਿਚ ਇਕ ਬਹੁਤ ਸੂਖਮ ਪਰ ਗੰਭੀਰ ਵਾਚਸਪਤਿਕ ਵਿਅੰਗ ਪ੍ਰਯੋਗ ਕਰਦੇ ਹਨ ਕਿ ਉਹ (ਵਾਹਿਗੁਰੂ) ਤਾਂ ਤ੍ਰੀਮੂਰਤੀ ਦੀਆਂ ਵਿਅਕਤੀਆਂ ਆਪਣੇ ਬੱਚਿਆਂ) ਨੂੰ ਦੇਖਦਾ ਭਾਲਦਾ ਹੈ ਪਰ ਆਪ ਉਨ੍ਹਾਂ ਨੂੰ ਨਜ਼ਰ ਹੀ ਨਹੀਂ ਆਉਂਦਾ! ਕੀ ਗੱਲ ਹੈ! ਅਗਲੀ ਪਉ. ੩੧ ਵਿਚ ਜੋ ਇਸ ਲੜੀ ਦੀ ਚੌਥੀ ਪਉੜੀ ਹੈ, ਫ਼ਰਮਾਇਆ ਹੈ ਕਿ ਜਗੰਨਾਥ ਕਾਰ ਕਿਵੇਂ ਚਲਦੀ ਹੈ। ਸੋ ਉਹ ਹਰੇਕ ਲੋਕ ਵਿਚ ਵਿਆਪਕ ਹੈ ਤੇ ਜੋ ਕੁਝ ਪਾਇਆ ਹੈ ਸੋ ਇੱਕੋ ਵਾਰੀ ਪਾਇਆ ਹੈ। ਏਕਾਵਾਰ ਵਾਲੇ ਭੰਡਾਰ ਵੀ ਹਰੇਕ ਲੋਕ ਵਿਚ ਹਨ। ਇਸ ਪ੍ਰਕਾਰ ਸੱਚੇ ਦੀ ਸੱਚੀ ਕਾਰ ਚਲਦੀ ਹੈ। ਇਹ ਸਭ ਹੁਕਮ ਅਨੁਸਾਰ ਹੈ।

ਪਉੜੀਆਂ ੨੯, ੩੦ ਤੇ ੩੧, ਪਉੜੀ ੨੮ ਦੇ ਵਿਸ਼ੇ ਦੇ ਆਧਾਰ ਦੀਆਂ ਦਲੀਲਾਂ ਹਨ।

ਇਹ ਵਿਚਾਰ ਵੀ ਸਮਰਣੀਯ ਹੈ ਕਿ ਇਹ ਪਉੜੀਆਂ ਭਾਵੇਂ ਜੋਗੀਆਂ ਨੂੰ ਮੁਖ਼ਾਤਿਬ ਹਨ ਜਾਂ ਕਾਵਿ-ਕਲਪਣਾ ਹਨ ਜਾਂ ਸਮਾਜਵਾਦੀ ਯਤਨ ਹਨ, ਤਾਂ ਵੀ ਇਹ ਕਿਸੇ ਇਕ ਫ਼ਿਰਕੇ ਲਈ ਨਹੀਂ ਸਗੋਂ ਸਰਬ ਸਮਾਜਵਾਦੀ ਹਨ ਅਤੇ ਸਾਰੀ ਮਨੁੱਖਤਾ ਦੇ ਲਈ ਕਲਿਆਣਕਾਰੀ ਉਦੇਸ਼ ਹੈ। ਇਸ ਨੂੰ ਕਿਸੇ ਫ਼ਿਰਕੇ ਲਈ ਉਦੇਸ਼ ਕਹਿਣਾ ਅਤਿਆਚਾਰ ਹੈ। ਜੇ ਇਹ ਪਉੜੀਆਂ ਸਾਡੇ ਸਾਰੇ ਸਿੱਖਾਂ ਅਤੇ ਸਾਰੀ ਲੋਕਾਈ ਲਈ ਨਹੀਂ ਤਾਂ ਜਪੁ ਬਾਣੀ ਵਿਚ ਕਾਹਦੇ ਲਈ ਹਨ? ਜਪੁ ਤਾਂ ਸਿੱਖ ਦਰਸ਼ਨ ਹੈ ਜਿੱਥੇ ਹਰ ਵਿਚਾਰ, ਹਰ ਕਲਪਨਾ ਆਦਿ ਗੁਰਮਤਿ ਨਾਲ ਸੰਗਤ ਹੋਣਾ ਚਾਹੀਦਾ ਹੈ।

## ਨੌਵਾਂ ਅਧਿਆਇ

# ਪਉੜੀ ੩੨-੩੩

## ਪਉੜੀ ੩੨

[੧]ਇਕ ਦੂ ਜੀਭੌ ਲਖ ਹੋਹਿ ਲਖ ਹੋਵਹਿ ਲਖ ਵੀਸ ॥
[੨]ਲਖੁ ਲਖੁ ਗੇੜਾ ਆਖੀਅਹਿ ਏਕੁ ਨਾਮੁ ਜਗਦੀਸ ॥
[੩]ਏਤੁ ਰਾਹਿ ਪਤਿ ਪਵੜੀਆ ਚੜੀਐ ਹੋਇ ਇਕੀਸ ॥
[੪]ਸੁਣਿ ਗਲਾ ਆਕਾਸ ਕੀ ਕੀਟਾ ਆਈ ਰੀਸ ॥
[੫]ਨਾਨਕ ਨਦਰੀ ਪਾਈਐ ਕੂੜੀ ਕੂੜੈ ਠੀਸ ॥ ੩੨ ॥

***ਅਰਥ:***

ਜੇ ਇਕ ਤੋਂ ਲੱਖ, ਅਤੇ ਲੱਖਾਂ ਤੋਂ ਬੀਹ ਲੱਖ ਜੀਭਾਂ ਹੋ ਜਾਣ ! ਫੇਰ ਹਰ ਜੀਭ ਨਾਲ ਲੱਖ ਲੱਖ ਵਾਰੀ ਜਗਦੀਸ਼ ਦੇ ਇੱਕੋ ਨਾਮ ਦੇ ਉਚਾਰਣ ਕੀਤੇ ਜਾਣ ! (ਕੀ) ਇਸ ਵਿਧੀ (ਢੰਗ) ਨਾਲ ਸਵਾਮੀ ਨੂੰ ਜਾਂਦੀਆਂ ਪੌੜੀਆਂ 'ਇੱਕੀਸ' ਹੋਕੇ (ਲੀਨ ਹੋਕੇ) ਚੜ੍ਹੀਆਂ ਜਾਂਦੀਆਂ ਹਨ।

(ਨਹੀਂ) ਇਹ ਤਾਂ (ਦੈਵੀ) ਗੱਲਾਂ ਦਾ ਚਰਚਾ ਸੁਣਕੇ ਜਣੇ-ਖਣੇ (ਕੀਟਾਂ) ਨੂੰ ਰੀਸ ਆਈ ਹੈ। ਹੇ ਨਾਨਕ ! (ਉਹ ਦਇਆਲੂ ਤਾਂ) ਨਜ਼ਰਾਂ ਵਿਚ (ਅਨੁਭਵ ਕਰਕੇ) ਪਾਇਆ ਜਾਂਦਾ ਹੈ; (ਹੋਰ ਤਾਂ) ਕੂੜ ਦੀ ਕੂੜੀ ਸ਼ੇਖ਼ੀ (ਮਾਰਨਾ) ਹੈ। ੩੨।

***ਪਦ ਵਿਚਾਰ:***

**ਇਕਦੂ** - ਇਕ ਤੋਂ, ਇਹ ਇਕ ਪਦ ਹੈ। **ਜੀਭੌ** - ਜੀਭੋਂ, ਜੀਭ ਤੋਂ। **ਇਕਦੂ ਜੀਭੌ** - ਇਕ ਜੀਭ ਤੋਂ। **ਲਖ ਵੀਸ** - (20,00,000) = $2.0 \times 10^{6}$. ਵੀਹ ਲੱਖ। **ਗੇੜਾ** - ਵਾਰੀ, ਮਿਤ, ਦੌਰ, ਚੱਕਰ ਜਾਂ ਚੱਕਰ ਦੀ ਵਾਰੀ। **ਆਖੀਅਹਿ** - ਆਖੇ ਜਾਣ, ਆਖੇ ਹਨ। **ਜਗਦੀਸ** - ਜਗਤ੍ + ਈਸ = ਜਗਤੀਸ = ਜਗਦੀਸ ਅਰਥ ਜਗਤ ਦਾ ਈਸਰ, ਦੇਖੋ ਵਿਆਕਰਣ ਵਿਚਾਰ। **ਏਤੁ** - ਇਸ ਵਿਚ, ਇਸ ਦੀਆਂ। **ਏਤ ਰਾਹਿ** - ਇਸ ਰਾਹ ਵਿਚ, ਇਸ ਰਾਹ ਦੀਆਂ, ਇਸ ਵਿਧੀ ਨਾਲ। **ਪਵੜੀਆਂ**- ਪਉੜੀਆਂ, ਸੋਪਾਨ ਦੀਆ ਸੀੜ੍ਹੀਆਂ; ਏਥੇ ਪਉੜੀ ਦਾ ਪੌਡਾ ਜਾਂ ਡੰਡਾ ਨਹੀਂ। **ਇਕੀਸ**- ੨੧ = ਇੱਕੀ। **ਰੀਸ** - ਨਕਲ ਮਾਰਣ ਦਾ ਚਾਓ/ਉਮਾਹ, ਕਿਸੇ ਦੇ ਤੁਲ ਜਾਂ ਤੁਲ

ਤੋਂ ਅਧਿਕ ਕਾਜ ਕਰਨ ਦੀ ਇੱਛਾ, ਈਰਖਾ। ਕੂੜੈ - ਕੂੜ ਦੀ/ਦਾ, ਕੂੜ ਵਿਚ। ਕੂੜੀ ਕੂੜੈ - ਕੂੜ ਦੀ ਕੂੜੀ। ਠੀਸ - ਫੜ੍ਹ, ਢੀਂਗ, ਬੜ। ਨਦਰੀ - ਨਜ਼ਰੀਂ, (ਮਿਹਰ ਦੀਆਂ) ਨਜ਼ਰਾਂ ਵਿਚ/ਨਾਲ।

## *ਵਿਆਕਰਣ ਵਿਚਾਰ:*

ਇਕਦੂ ਵਿਚ ਦੂ ਪ੍ਰਤੇ/ਪਛੇਤਰ ਹੈ ਜੋ ਇਕ ਨਾਲ ਜੁੜ ਕੇ 'ਇਕ ਤੋਂ" ਅਰਥ ਦਿੰਦਾ ਹੈ; ਹੋਰ ਪਰਮਾਣ ਹੈ 'ਕਿਦੂ' ਅਰਥ ਕਿੱਥੋਂ। ਜਗਦੀਸ ਪਦ ਬਿਨਾਂ ਅਉਂਕੜ ਹੈ ਪਰ ਇਕ ਵਚਨ ਹੈ ਏਹ ਸੰਬੰਧਕੀ ਹੈ ਇਸ ਕਰਕੇ ਉੱਪਰ ਇਸ ਦਾ ਅਰਥ ਹੈ 'ਜਗਦੀਸ ਦਾ'; ਇਕ + ਈਸ ਤੋਂ ਸੰਧੀਵਤ ਇਕੀਸ ਨਹੀਂ ਬਣਦਾ, ਇਕੇਸ ਬਣੇਗਾ ਯਥਾ ਰਾਮ + ਈਸ਼ = ਰਾਮੇਸ਼, ਪਰ ਇਕਿ + ਈਸ = ਇਕੀਸ ਜੋ ਸੰਧੀ ਠੀਕ ਹੈ ਪਰ ਇਕਿ ਬਹੁ ਵਚਨ ਹੋਣ ਕਾਰਣ ਉਚਿਤ ਨਹੀਂ, ਸੋ ਇਹ ਪਦ ੨੧ ਹੀ ਹੋ ਸਕਦਾ ਹੈ। ਦੇਖਣ ਵਿਚ ਆਇਆ ਹੈ ਕਿ ਸੰਗਿਆ ਇਕ ਵਚਨ ਪਦ ਜਿਵੇਂ ਪੰਡਿਤੁ ਦੀ ਔਂਕੜ ਲਾਹ ਦੇਣ ਨਾਲ ਇਸ ਦਾ ਇਕ ਵਚਨ ਸੰਬੰਧਕੀ ਪਦ ਬਣ ਜਾਂਦਾ ਹੈ ਤੇ ਇਹ ਬਿਨਾਂ ਸੰਬੰਧਕ ਪਦ ਜੋੜੇ ਸੰਬੰਧ ਕਾਰਕ ਦਾ ਕੰਮ ਵੀ ਕਰਦਾ ਹੈ। ਕੂੜੈ, ਕੂੜ ਪਦ ਦਾ ਸੰਬੰਧ ਕਾਰਕ ਹੈ। ਇਸ ਦਾ ਅਰਥ ਹੈ 'ਕੂੜ ਦਾ' ਨਾ ਕਿ 'ਕੂੜੇ ਦਾ'; ਜਿਵੇਂ ਹੁਕਮ ਤੋਂ ਹੁਕਮੈ, ਪਉ. ੨।

## *ਵਿਚਾਰ:*

ਚਲਦੀ ਪਉੜੀ ਦੀਆਂ ਪਹਿਲੀਆਂ ਦੋ ਪੰਕਤੀਆਂ ਸਹਿਜ ਦੀ ਗੱਲ ਨਹੀਂ, ਇਹ ਤਾਂ ਸਿਆਣਪ ਜਾਂ ਵਿਅਰਥ ਕਲਪਣਾ ਹੈ। ਇਹ ਇਕ ਵਿਅਰਥ ਸੋਚ ਵਿਚਾਰ ਦੀ ਮਿਸਾਲ ਵੀ ਹੈ (ਦੇਖੋ ਪਉ. ੧)। ਗੁਰਮਤਿ, ਜਿਸ ਅਨੁਸਾਰ ਕਿਸੇ ਕਰਮਕਾਂਡ ਰਚਾਉਣ ਦੀ ਲੋੜ ਨਹੀਂ, ਦੇ ਇਹ ਵਿਧੀ ਵਿਪਰੀਤ ਹੈ। ਸਿਰਫ਼ ਹੁਕਮ ਵਿਚ ਜੁੜਕੇ ਉਸ ਵਿਚ ਸਮਾ ਜਾਣਾ ਤੇ ਨਾਮ ਜਪਣਾ ਹੀ ਫ਼ਰਮਾਇਆ ਹੈ। ਆਸਰੇ ਲਈ ਪੜ੍ਹੋ ਪਉ. ੪, ਪੰਕ. ੬, ਜਿੱਥੇ ਗੁਰਮਤਿ ਅਨੁਕੂਲ ਵਿਧੀ ਪੇਸ਼ ਕੀਤੀ ਹੈ। ਬਾਣੀ ਅਨੁਸਾਰ ਅੰਧਾਧੁੰਦ ਪਾਠ ਦਾ ਕੋਈ ਫਲ ਨਹੀਂ ਮਿਲਦਾ ਨਾ ਯਾਚਨਾਵਾਂ ਤੇ ਸੁਖਣਾਂ ਨਾਲ ਮੁਰਾਦਾਂ ਪੂਰੀਆਂ ਹੁੰਦੀਆਂ ਹਨ; ਬਾਣੀ ਵਿਚ ਹੁਕਮ ਨੂੰ ਸੁਣਨ, ਮੰਨਣ, ਪੜ੍ਹਨ, ਸਮਝਣ, ਗ੍ਰਹਿਣ ਕਰਨ, ਸਿਫਤਾਂ ਆਦਿ ਗਾਉਣ ਦੀ ਹਿਦਾਇਤ ਪਰਚੰਡ ਹੈ ਤੇ ਇਹੀ ਕੀਰਤਨ, ਜਪ ਤੇ ਭਜਨ ਦਾ ਸਹੀ ਅਰਥ ਹੈ। ਇਹ ਪਰਚੰਡਤਾ ਓਨੀ ਹੈ ਜਿਨੀ ਜਪੁ ਬਾਣੀ ਵਿਚ ਗਿਆਨ ਦੀ ਪਰਚੰਡਤਾ ਦੱਸੀ ਹੈ। ਪੜ੍ਹੋ ਪਉ. ੩੫ ਤੇ ਪਉੜੀ ੩੬ ਪੰਕ.੧, ੨। ਇਸ ਪਉੜੀ ਦੀ ਤੁਲਨਾ ਦਾ ਮਹਲੇ ਪਹਿਲੇ ਦਾ ਸਲੋਕ ਪੇਸ਼ ਹੈ:

- ਪੁਰੀਆ ਖੰਡਾ ਸਿਰਿ ਕਰੇ ਇਕ ਪੈਰਿ ਧਿਆਏ ॥ ਪਉਣੁ ਮਾਰਿ ਮਨਿ ਜਪੁ ਕਰੇ ਸਿਰੁ ਮੁੰਡੀ ਤਲੈ ਦੇਇ ॥ ਕਿਸੁ ਉਪਰਿ ਓਹੁ ਟਿਕ ਟਿਕੈ ਕਿਸ ਨੋ ਜੋਰੁ ਕਰੇਇ ॥ ਕਿਸ ਨੋ ਕਹੀਐ ਨਾਨਕਾ ਕਿਸ ਨੋ ਕਰਤਾ ਦੇਇ ॥ ਹੁਕਮਿ ਰਹਾਏ ਆਪਣੈ ਮੂਰਖੁ ਆਪੁ ਗਣੇਇ ॥ ੧ ॥ ਮ ੧ ॥ ੧੨੪੧- ੯ ॥ **ਅਰਥ:** ਜੇ ਸਾਰਿਆਂ ਲੋਕਾਂ ਦਾ ਰਟਨ (ਭ੍ਰਮਣ) ਕਰ ਆਵੇ ਤੇ ਇਕ ਟੰਗ 'ਤੇ ਖਲੋ ਕੇ ਵਾਹਿਗੁਰੂ ਨੂੰ ਧਿਆਵੇ।

ਸਾਹ ਰੋਕ ਕੇ ਮਨ 'ਚ ਜਪ ਕਰੇ, ਤੇ ਸੀਸ ਆਸਣ ਕਰੇ। ਦੱਸੋ: (ਇਨ੍ਹਾਂ ਚੋਂ) ਕਿਸ ਵਿਧੀ ਉੱਤੇ ਉਹ ਆਪਣੀ ਆਸ ਬੰਨ੍ਹੇ ਤੇ ਕਿਸ ਨੂੰ ਸੰਜੋਗਾਤਮਕ ਬਣਾਏ ? ਹੇ ਨਾਨਕ ! ਕਿਸ ਨੂੰ ਕਿਹਾ ਜਾਵੇ ਕਿ (ਵਾਹਿਗੁਰੂ) ਕਿਸ ਨੂੰ ਬਖ਼ਸ਼ਦਾ ਹੈ ? ਉਹ ਤਾਂ ਆਪਣੇ ਹੁਕਮ ਵਿਚ ਟਿਕਾਂਦਾ ਹੈ ਪਰ ਮੂਰਖ ਆਪਣੇ ਆਪ (ਵੱਡਾ) ਬਣਦਾ ਹੈ।

ਇਹ ਸਲੋਕ ਵੀ ਦੱਸਦਾ ਹੈ ਕਿ ਕੋਈ ਅਸਹਿਜ ਵਿਧੀ ਫਲਸਰੂਪ ਨਹੀਂ ਹੁੰਦੀ। ਸਿਰਫ਼ ਸਹਿਜ ਵਿਚ ਟਿਕ ਕੇ ਹੁਕਮ ਪਛਾਣੋ ਤਾਂ ਸੱਚ ਨੂੰ ਪ੍ਰਾਪਤ ਹੋਵੋ।

ਹੇਠਲੇ ਕੁਝ ਉਦਾਹਰਣ ਇਸ ਗੁਰਮਤਿ ਦ੍ਰਿਸ਼ਟੀਕੋਣ ਦੀ ਸਪਸ਼ਟੀਕਰਨ ਕਰਦੇ ਹਨ। ਸਹਿਜ ਵਿਚ ਹੁਕਮ ਦੀ ਪਛਾਣ ਭਗਤੀ ਹੈ।

- ਕਵਣੁ ਸੁ ਅਖਰੁ ਕਵਣੁ ਗੁਣੁ ਕਵਣੁ ਸੁ ਮਣੀਆ ਮੰਤੁ ॥ ਕਵਣੁ ਸੁ ਵੇਸੋ ਹਉ ਕਰੀ ਜਿਤੁ ਵਸਿ ਆਵੈ ਕੰਤੁ ॥ ੧੨੬ ॥ ਨਿਵਣੁ ਸੁ ਅਖਰੁ ਖਵਣੁ ਗੁਣੁ ਜਿਹਬਾ ਮਣੀਆ ਮੰਤੁ ॥ ਏ ਤ੍ਰੈ ਭੈਣੇ ਵੇਸ ਕਰਿ ਤਾਂ ਵਸਿ ਆਵੀ ਕੰਤੁ ॥ ੧੨੭ ॥ ਫ਼ਰੀਦ ॥ ੧੩੮੪-੧੬ ॥ ਖਵਣੁ - ਸਹਾਰਨਾ, ਸਹਿਣਾ। **ਟਿੱਪਣੀ** : ਪਹਿਲਾ ਸਲੋਕ ਪ੍ਰਸ਼ਨ ਹੈ ਤੇ ਦੂਸਰਾ ਉੱਤਰ ਹੈ।
- ਨਾਨਕ ਸਤਿਗੁਰਿ ਭੇਟਿਐ ਪੂਰੀ ਹੋਵੈ ਜੁਗਤਿ ॥ ਹਸੰਦਿਆ ਖੇਲੰਦਿਆ ਪੈਨੰਦਿਆ ਖਾਵੰਦਿਆ ਵਿਚੇ ਹੋਵੈ ਮੁਕਤਿ ॥ ਮ: ੫ ॥ ੫੨੨-੧੦ ॥
- ਨਵ ਛਿਅ ਖਟੁ ਬੋਲਹਿ ਮੁਖ ਆਗਰ ਮੇਰਾ ਹਰਿ ਪ੍ਰਭੁ ਇਵ ਨ ਪਤੀਨੇ ॥ ਜਨ ਨਾਨਕ ਹਰਿ ਹਿਰਦੈ ਸਦ ਧਿਆਵਹੁ ਇਉ ਹਰਿ ਪ੍ਰਭੁ ਮੇਰਾ ਭੀਨੇ ॥ ਮ: ੪ ॥ ੬੬੯-੧੯ ॥ ਨਵ ਛਿਆ ਖਟੁ - ਪੁਰਾਣੇ ਭਾਰਤੀ ਸ਼ਾਸਤਰ।
- ਜਾਪ ਤਾਪ ਨੇਮ ਸੁਚਿ ਸੰਜਮ ਨਾਹੀ ਇਨ ਬਿਧੇ ਛੁਟਕਾਰ ॥ ਗਰਤ ਘੋਰ ਅੰਧ ਤੇ ਕਾਢਹੁ ਪ੍ਰਭ ਨਾਨਕ ਨਦਰਿ ਨਿਹਾਰਿ ॥ ਮ: ੫ ॥ ੧੩੦੧-੧੫ ॥
- ਜਾਪ ਤਾਪ ਭ੍ਰਮਨ ਬਸੁਧਾ ਕਰਿ ਉਰਧ ਤਾਪ ਲੈ ਗੈਨ ॥ ਇਹ ਬਿਧਿ ਨਹ ਪਤੀਆਨੋ ਠਾਕੁਰ ਜੋਗ ਜੁਗਤਿ ਕਰਿ ਜੈਨ ॥ ਮ: ੫ ॥ ੬੭੪-੭ ॥ **ਅਰਥ** : ਜਪ, ਤਪੱਸਿਆ, ਧਰਤੀ ਦੀਆਂ ਉਦਾਸੀਆਂ ਕਰਕੇ, ਸਿਰਭਾਰ ਤਪੱਸਿਆ, ਉੜ੍ਹਾਂ (ਗਗਨ ਵੱਲ) ਸਾਹ ਚੜ੍ਹਾਕੇ, ਜੋਗ ਜੁਗਤੀਆਂ ਆਦਿ ਵਿਧੀਆਂ ਨਾਲ ਠਾਕਰ ਪਤਿਆਇਆ ਨਹੀਂ ਜਾਂਦਾ। ਲੈ ਗੈਨ - ਦਸਮ ਦਵਾਰ ਵਿਚ ਸਾਹ ਚੜ੍ਹਾ ਕੇ।
- ਜਿਸ ਨੋ ਮੇਲੇ ਸੋ ਮਿਲੈ ਹਉ ਤਿਸੁ ਬਲਿਹਾਰੈ ਜਾਉ ॥ ਏ ਮਨ ਭਗਤੀ ਰਤਿਆ ਸਚੁ ਬਾਣੀ ਨਿਜ ਥਾਉ ॥ ਮਨਿ ਰਤੇ ਜਿਹਵਾ ਰਤੀ ਹਰਿ ਗੁਣ ਸਚੇ ਗਾਉ ॥ ਨਾਨਕ ਨਾਮੁ ਨ ਵੀਸਰੈ ਸਚੇ ਮਾਹਿ ਸਮਾਉ ॥ ਮ: ੩ ॥ ੩੯-੧੩ ॥
  **ਟੀਕਾ**: ਜਪ ਤਪ, ਸਿਮਰਣ ਆਦਿ ਪਰਤੀਤਿ ਦਾ ਨਾਉ ਹੈ। ਇਹ ਧਰਮ ਬਣ ਜਾਣਾ ਚਾਹੀਦਾ ਹੈ। ਦੇਖੋ ਅਗਲਾ ਉਦਾਹਰਣ।
- ਅਖੀ ਬਾਝਹੁ ਵੇਖਣਾ ਵਿਣੁ ਕੰਨਾ ਸੁਨਣਾ ॥ ਪੈਰਾ ਬਾਝਹੁ ਚਲਣਾ ਵਿਣੁ ਹਥਾ ਕਰਣਾ ॥ ਜੀਭੈ ਬਾਝਹੁ ਬੋਲਣਾ ਇਉ ਜੀਵਤ ਮਰਣਾ ॥ ਨਾਨਕ ਹੁਕਮੁ ਪਛਾਣਿ ਕੈ ਤਉ ਖਸਮੈ ਮਿਲਣਾ ॥ ੧ ॥ ਮ: ੨ ॥ ੧੩੯-੨ ॥

- ਜਿਹਵਾ ਏਕ ਕਵਨ ਗੁਨ ਕਹੀਐ ॥ ਬੇਸੁਮਾਰ ਬੇਅੰਤ ਸੁਆਮੀ ਤੇਰੋ ਅੰਤੁ ਨ ਕਿਨ ਹੀ ਲਹੀਐ ॥ ੧ ॥ ਰਹਾਉ ॥ ਮ: ੫ ॥ ੬੭੪-੨ ॥ ਇਹ ਯਥਾਰਥਵਾਦ ਹੈ।
- ਨਾਨਕ ਜੀਵਤਿਆ ਮਰਿ ਰਹੀਐ ਐਸਾ ਜੋਗੁ ਕਮਾਈਐ ॥ ਵਾਜੇ ਬਾਝਹੁ ਸਿੰਙੀ ਵਾਜੈ ਤਉ ਨਿਰਭਉ ਪਦੁ ਪਾਈਐ ॥ ਅੰਜਨ ਮਾਹਿ ਨਿਰੰਜਨਿ ਰਹੀਐ ਜੋਗ ਜੁਗਤਿ ਤਉ ਪਾਈਐ ॥ ਮ: ੧ ॥ ੭੩੦-੧੭ ॥
- ਹਰਿ ਬਿਨੁ ਕਿਉ ਰਹੀਐ ਦੁਖੁ ਬਿਆਪੈ ॥ ਜਿਹਵਾ ਸਾਦੁ ਨ ਫੀਕੀ ਰਸ ਬਿਨੁ ਬਿਨੁ ਪ੍ਰਭ ਕਾਲੁ ਸੰਤਾਪੈ ॥ ਰਹਾਉ ॥ ਮ: ੧ ॥ ੧੧੯੭-੧੧ ॥ ਰਸ, ਬਿਨਾਂ ਜੀਭ ਸਵਾਦ ਨਹੀਂ, ਫਿੱਕੀ ਹੈ।
- ਜਿਹਬਾ ਗੁਨ ਗੋਬਿੰਦ ਭਜਹੁ ਕਰਨ ਸੁਨਹੁ ਹਰਿ ਨਾਮੁ ॥ ਕਹੁ ਨਾਨਕ ਸੁਨਿ ਰੇ ਮਨਾ ਪਰਹਿ ਨ ਜਮ ਕੈ ਧਾਮ ॥ ਮ: ੯ ॥ ੧੪੨੭-੧੨ ॥

*ਅਤਿਰਿਕਤ ਤੁਕਾਂ ਦੇ ਪਤੇ:* ੬੪੨-੧੧ ॥, ੭੮੦-੧੮ ॥, ੮੦੪-੫ ॥, ੯੦੮-੧੯ ॥, ੧੨੯੦-੧੦ ॥

ਗੁਣਾਂ ਦੀ ਵਰਗੀਕਰਣ ਤੇ ਤਿੰਨ ਗੁਣ ਤਾਮਸ, ਰਾਜਸ, ਸਾਤਕ ਮੰਨੇ ਗਏ ਹਨ। ਇਹ ਗੁਣ ਮਾਇਆ ਦੇ ਹਨ। ਇਨ੍ਹਾਂ ਨੂੰ ਤਿੰਨ ਅਵਸਥਾਵਾਂ ਵੀ ਕਿਹਾ ਜਾਂਦਾ ਹੈ। ਜਦ ਇਨ੍ਹਾਂ ਤਿੰਨਾਂ ਤੋਂ ਆਦਮੀ ਉੱਪਰ ਉੱਠ ਜਾਂਦਾ ਹੈ ਤਦ ਅੱਗੇ ਤੁਰੀਆ ਪਦ ਦੀ ਚੌਥੀ ਅਵਸਥਾ ਹੁੰਦੀ ਹੈ; ਇਹ ਮੰਨਿਆ ਜਾਂਦਾ ਹੈ। ਪਹਿਲੀਆਂ ਤਿੰਨ ਅਵਸਥਾਵਾਂ ਨੂੰ ਸਰ ਕਰ ਲੈਣ ਵਿਚ ੨੦ ਬਿੰਦੀਆਂ ਗਿਣੀਆਂ ਜਾਂਦੀਆਂ ਹਨ। ਇੱਕੀਵੀਂ ਬਿੰਦੀ ਨਾਲ ਤੁਰੀਆ ਅਵਸਥਾ ਤੇ ਅੱਪੜ ਜਾਈਦਾ ਹੈ।

ਸ਼ਬਦ ਇਕੀਸ ਧਿਆਨ ਜੋਗ ਹੈ। ਬਾਣੀ ਵਿਚੋਂ ਉਦਾਹਰਣ ਜੋ ਲਏ ਹਨ ਉਨ੍ਹਾਂ ਵਿਚੋਂ ਪਹਿਲਾ, 'ਇਕੀਸ' ਪਦ ਦਾ ਦੂਸਰਾ ਪ੍ਰਯੋਗ ਹੈ ਤੇ ਬਾਕੀ ਦੇ ਉਦਾਹਰਣ ਤੁਰੀਆ ਪਦ ਦੇ ਹਨ। ਤੁਰੀਆ ਪਦ ਦਾ ਭਾਵ ਹੈ ਨਿਰਵਾਣ (ਮੁਕਤ) ਅਵਸਥਾ।

- ਜਾਗਤੁ ਜਾਗਿ ਰਹਾ ਤੁਧੁ ਭਾਵਾ ॥ ਜਾ ਤੂ ਮੇਲਹਿ ਤਾ ਤੁਝੈ ਸਮਾਵਾ ॥ ਜੈ ਜੈ ਕਾਰੁ ਜਪਉ ਜਗਦੀਸ ॥ ਗੁਰਮਤਿ ਮਿਲੀਐ ਬੀਸ **ਇਕੀਸ** ॥ ਮ: ੧ ॥ ੯੩੩-੨ ॥
- ਤੀਨਿ ਬਿਆਪਹਿ ਜਗਤ ਕਉ **ਤੁਰੀਆ** ਪਾਵੈ ਕੋਇ ॥ ਨਾਨਕ ਸੰਤ ਨਿਰਮਲ ਭਏ ਜਿਨ ਮਨਿ ਵਸਿਆ [illegible] ॥ ਮ: ੫ ॥ ੨੯੭-੩ ॥
- ਪ੍ਰਥਮੇ ਤਿਆਗੀ ਹਉਮੈ ਪ੍ਰੀਤਿ ॥ ਦੁਤੀਆ ਤਿਆਗੀ ਲੋਗਾ ਰੀਤਿ ॥ ਤ੍ਰੈ ਗੁਣ ਤਿਆਗਿ ਦੁਰਜਨ ਮੀਤ ਸਮਾਨੇ ॥ **ਤੁਰੀਆ** ਗੁਣੁ ਮਿਲਿ ਸਾਧ ਪਛਾਨੇ ॥ ਮ: ੫ ॥ ੩੭੦-੧੪ ॥
- ਤ੍ਰੈ ਗੁਣ ਮਾਇਆ ਮੋਹਿ ਵਿਆਪੇ **ਤੁਰੀਆ** ਗੁਣੁ ਹੈ ਗੁਰਮੁਖਿ ਲਹੀਆ ॥ ਏਕ ਦ੍ਰਿਸਟਿ ਸਭ ਸਮ ਕਰਿ ਜਾਣੈ ਨਦਰੀ ਆਵੈ ਸਭੁ ਬ੍ਰਹਮੁ ਪਸਰਈਆ ॥ ਮ: ੪ ॥ ੮੩੩-੧੬ ॥

- ਤ੍ਰੈ ਗੁਣ ਮਾਇਆ ਮੋਹੁ ਪਸਾਰਾ ਸਭ ਵਰਤੈ ਆਕਾਰੀ ॥ ਤੁਰੀਆ ਗੁਣੁ ਸਤਸੰਗਤਿ ਪਾਈਐ ਨਦਰੀ ਪਾਰਿ ਉਤਾਰੀ ॥ ਮ: ੩ ॥ ੧੨੬੦-੧੮ ॥

*ਅਤਿਰਿਕਤ ਟੂਕਾਂ:* ੧੫੪-੧੨ ॥, ੩੫੬-੩ ॥, ੫੦੯-੯ ॥,੧੨੬੨-੧੬ ॥

## ਪਉੜੀ ੩੩

**ਸੂਚਨਾ:** ਬਾਬਾ ਜੀ ਨੇ ਪਿਛਲੀ ਪਉੜੀ ਦੁਆਰਾ ਇਕ ਵੱਡੀ ਦਲੀਲ ਦਾ ਬਹੁਤ ਸੰਖੇਪ ਨਿਰਨਾ ਕੀਤਾ ਹੈ। ਉਸ ਵਿਸ਼ੇ ਨੂੰ ਹੋਰ ਸਪਸ਼ਟ ਕਰਨ ਲਈ ਇਸ/ਜਗ੍ਹਾ ਮਿਲਾਪ ਦੀ ਗੱਲ ਜਾਰੀ ਰੱਖੀ ਹੈ। ਲੋਕ ਨਾਮ ਮਾਤਰ ਦਾ ਰੱਟਾ ਹੀ ਨਹੀਂ ਲਾਉਂਦੇ ਸਗੋਂ ਪਰਮਾਤਮਾ ਨਾਲ ਮਿਲਣ ਦੇ ਹੋਰ ਵਸੀਲੇ ਵੀ ਵਰਤਦੇ ਹਨ। ਸੋ ਉਨ੍ਹਾਂ ਵਸੀਲਿਆਂ ਵੱਲ ਸੰਕੇਤ ਕਰਕੇ ਜੋ ਸੱਚੇ ਧਰਮ ਨਾਲ ਸੰਗਤ ਨਹੀਂ, ਇਸ਼ਾਰੇ ਨਾਲ ਕਿਹਾ ਹੈ ਕਿ ਸਭ ਕੁਝ ੧ਓ ਦੇ ਹੱਥ ਹੈ। ਇਸ ਦਾ ਭਾਵ ਹੈ ਕਿ ਹੁਕਮ ਵਿਚ ਰਹੋ, ਨਾਮ ਧਿਆਓ ਅਤੇ ਧਰਮ, ਗਿਆਨ ਤੇ ਭਉ (ਪਤ ਸ਼ਰਮ) ਆਦਿ ਖੇਤਰਾਂ ਵਿਚ, ਜੋ ਜਪੁ ਬਾਣੀ ਵਿਚ ਕਹੇ ਜਾ ਚੁੱਕੇ ਹਨ, ਕਮਾਈ ਕਰੋ। ਜੇ ਇਸ ਤਰ੍ਹਾਂ ਘਾਲ ਕਰੋਗੇ ਤਾਂ ਪਰਮਾਤਮਾ ਲਈ ਕੋਈ ਚੰਗਾ ਮਾੜਾ ਨਹੀਂ ਹੈ। ਹਰ ਕੋਈ, ਅਸਹਿਜ ਢੰਗਾਂ ਤੋਂ ਬਿਨਾਂ ਸਹਿਜ ਵਿਧੀ ਨਾਲ ਮਿਲਾਪ ਅਤੇ ਮੁਕਤੀ ਪ੍ਰਾਪਤ ਕਰ ਸਕਦਾ ਹੈ। ਮਿਲਾਪ ਤੇ ਮੁਕਤੀ ਅਨੁਭੂਤੀ ਦਾ ਨਾਂ ਹੈ।

**[1]ਆਖਣਿ ਜੋਰੁ ਚੁਪੈ ਨਹ ਜੋਰੁ ॥ [2]ਜੋਰੁ ਨ ਮੰਗਣਿ ਦੇਣਿ ਨ ਜੋਰੁ ॥ [3]ਜੋਰੁ ਨ ਜੀਵਣਿ ਮਰਣਿ ਨਹ ਜੋਰੁ ॥ [4]ਜੋਰੁ ਨ ਰਾਜਿ ਮਾਲਿ ਮਨਿ ਸੋਰੁ ॥ [5]ਜੋਰੁ ਨ ਸੁਰਤੀ ਗਿਆਨਿ ਵੀਚਾਰਿ ॥ [6]ਜੋਰੁ ਨ ਜੁਗਤੀ ਛੁਟੈ ਸੰਸਾਰੁ ॥ [7]ਜਿਸੁ ਹਥਿ ਜੋਰੁ ਕਰਿ ਵੇਖੈ ਸੋਇ ॥ [8]ਨਾਨਕ ਉਤਮੁ ਨੀਚੁ ਨ ਕੋਇ ॥ ੩੩ ॥**

***ਅਰਥ:***

ਨਾ ਬੇਨਤੀ ਕਰਨ (ਮਿੰਨਤ) ਵਿਚ ਤੇ ਨਾ ਚੁਪ ਵਿਚ ਮਿਲਾਪ ਹੈ। ਨਾ ਮੰਗਣ ਵਿਚ ਤੇ ਨਾ ਹੀ ਦਾਨ ਦੇਣ ਵਿਚ ਮਿਲਾਪ ਹੈ। ਨਾ ਜਿਉਂਦਿਆਂ (ਜੀਂਦੇ ਜਾਗਦੇ) ਤੇ ਨਾ ਹੀ ਮਰਕੇ (ਮਰਣ ਵਿਚ) ਮੇਲ ਹੈ। ਨਾ ਰਾਜ ਵਿਚ (ਦੁਆਰਾ) ਤੇ ਨਾ ਹੀ ਦੌਲਤ ਵਿਚ (ਦੁਆਰਾ) ਮਿਲਣ ਹੈ। ਇਹ (ਸਭੇ) ਮਨ ਦਾ ਪਾਗ਼ਲਪਨ ਹੈ। ਨਾ ਸੁਰਤੀ ਤੇ ਗਿਆਨ ਦੀ ਵਿਚਾਰ ਵਿਚ/ਦੁਆਰਾ ਮਿਲਨ ਹੈ। ਜੋਗ ਦੀਆਂ ਜੁਗਤੀਆਂ ਵਿਚ ਵੀ ਜੋੜ ਨਹੀਂ ਕਿ ਸੰਸਾਰ ਤੋਂ ਛੁੱਟੀ ਹੋਵੇ। ਜਿਸ ਦੇ ਵਸ ਸੰਜੋਗ ਕਰਨਾ ਹੈ ਉਹੀ ਕਰ ਸਕਦਾ ਹੈ। ਹੇ ਨਾਨਕ! (ਇਸ ਕਾਰਜ ਵਿਚ ਉਸ ਨੂੰ) ਕੋਈ ਉੱਚਾ ਨੀਵਾਂ ਨਹੀਂ ਹੈ। ੩੩।

***ਪਦ ਵਿਚਾਰ:***

**ਆਖਣਿ** - ਆਖਣ ਵਿਚ, ਮੁਖਰਿਤ ਹੋਣ ਵਿਚ (ਵਿਪ੍ਰੀਤ ਚੁਪ ਰਹਿਣਾ), ਬੋਲਣ ਵਿਚ। **ਚੁਪੈ** - ਮੌਨ ਵਿਚ। **ਜੋਰੁ** - ਸੰਜੋਗ, ਮੇਲ, ਮਿਲਾਪ, ਜੋੜ; ਬਲ, ਅਧਿਕਾਰ,

ਹੱਕ, ਦਾਅਵਾ, ਆਦਿ ਆਦਿ ਅਰਥ ਕੀਤੇ ਜਾ ਸਕਦੇ ਹਨ ਜੋ ਠੀਕ ਨਹੀਂ ਬੈਠਦੇ; ਇਸ ਸ਼ਬਦ ਦੀ ਵਿਆਖਿਆ ਕ੍ਰਿਆ ਵਿਚਾਰ ਵਿਚ ਦੇਖੋ। **ਰਾਜਿ** – ਰਾਜ/ਹਕੂਮਤ ਦੁਆਰਾ/ਵਿਚ, ਰਾਜ/ਹਕੂਮਤ ਨਾਲ। **ਮਾਲਿ** – ਮਾਲ ਦੁਆਰਾ/ਵਿਚ, ਮਾਲ/ਦੌਲਤ ਨਾਲ। **ਸੋਰੁ** ਫ਼.– ਸ਼ੋਰ–ਓ–ਗ਼ੁਲ, ਜਜ਼ਬਾ, ਭਾਵਨਾ, ਪਰੇਸ਼ਾਨੀ, ਪਾਗ਼ਲਪਨ, ਸੁਦਾਅ, ਸ਼ੋਰੀਦਗੀ। **ਸੁਰਤੀ** – ਸੁਰਤੀ, ਸ਼੍ਰੁਤਿ ਗਿਆਨ ਜਿਵੇਂ ਸੁਰਤੀ ਤੇ ਸਿਮ੍ਰਿਤੀ ਗਿਆਨ; ਬਿਬੇਕਤਾ, ਚੇਤਨਾ ਤੇ ਚੇਤਨਤਾ ਵੀ ਅਰਥ ਹਨ ਪਰ ਢੁਕਦੇ ਨਹੀਂ। **ਜੁਗਤੀ** – ਧਿਆਨ ਵਿਚ ਜੁੜਣ ਦੀ ਕ੍ਰਿਆ, ਜੋਗ ਦੀ ਯੁਕਤਿ, ਵਿਧੀ, ਦਲੀਲ, ਤਦਬੀਰ। **ਛੁਟੈ ਸੰਸਾਰ** – ਸੰਸਾਰ ਛੁਟਦਾ ਹੈ, ਸੰਸਾਰ ਤੋਂ ਛੁੱਟੀ, ਮਾਇਆ ਤੋਂ ਛੁਟਕਾਰਾ/ਨਿਰਵਾਣ।

***ਵਿਚਾਰ:***

ਇਹ ਪਉੜੀ ਜਪੁ ਬਾਣੀ ਦੀਆਂ ੩੨ ਪਉੜੀਆਂ ਦੇ ਮੂਲ ਵਿਸ਼ੇ ਦੇ ਪੂਰਣ ਹੋਣ ਤੇ ਸਮਾਪਤੀ ਉੱਤੇ ਸਾਂਝੀ ਅੰਤਮ ਵਿਚਾਰ ਜਾਂ ਦਲੀਲ ਹੈ। ਪਉ. ੩੨ ਨਾਲ ਇਸ ਦਾ ਜੋੜ ਜਿਵੇਂ ਉੱਪਰ ਸੂਚਨਾ ਵਿਚ ਕਿਹਾ ਹੈ, ਬਹੁਤ ਉਚਿਤ ਹੈ, ਕਿਉਂ ਜੋ ਮਿਲਾਪ ਦਾ ਪ੍ਰਸ਼ਨ ਪਹਿਲਾਂ ਓਥੇ ਆਇਆ ਹੈ; ਪਉ. ੩੩ ਵਿਚ ਇਹ ਪ੍ਰਸਤਾਵ ਸਮੁੱਚੇ ਦ੍ਰਿਸ਼ਟੀਕੋਣ ਤੋਂ ਵਿਚਾਰਿਆ ਗਿਆ ਹੈ। ਏਥੇ 'ਜੋਰ' ਪਦ ਦੇ ਅਰਥ: ਬੱਲ, ਤਾਕਤ, ਅਧਿਕਾਰ, ਇਖ਼ਤਿਅਰ, ਸਮਰਥਾ ਆਦਿ ਢੁਕਦੇ ਨਹੀਂ। ਵਾਹਿਗੁਰੂ ਦੇ ਬੱਲ ਦੀ ਗੱਲ ਕਰਨੀ, ਜਿਸ ਤਰ੍ਹਾਂ ਹੋਰ ਵਿਆਖਿਆਕਾਰ ਪੰਕ. ੭ ਦੇ ਅਰਥ ਕਰਕੇ ਕਰਦੇ ਹਨ, ਬਿਲਕੁਲ ਠੀਕ ਨਹੀਂ, ਕਿਉਂ ਜੋ ਸਭ ਕੁਝ ਉਸ ਦੇ ਹੁਕਮ ਵਿਚ ਹੈ ਤੇ ਉਸਦਾ ਨੀਅਤ ਹੁਕਮ ਚਲਦਾ ਹੈ ਨਾ ਕਿ ਜ਼ੋਰ; ਜੇ ਵਾਹਿਗੁਰੂ ਦੀ ਪਰਿਭਾਸ਼ਾ ਵਿਚ ਜ਼ੋਰ ਕਿਸੇ ਵੀ ਰੂਪ ਵਿਚ ਉਪਾਧੀ ਰਾਹੀਂ ਨਹੀਂ ਦਰਸਾਇਆ ਗਿਆ ਤਾਂ ਸਾਨੂੰ ਇਹ ਸੰਕਲਪ ਕਰਨ ਤੋਂ ਸੰਕੋਚ ਕਰਨਾ ਚਾਹੀਦਾ ਹੈ। ਪਰਮਾਤਮਾ ਨੂੰ ਬੱਲ/ਜ਼ੋਰ ਵਰਤਣ ਦੀ ਜ਼ਰੂਰਤ ਹੀ ਨਹੀਂ ਜਦ ਉਸਦਾ ਹੁਕਮ (ਹਕੂਮਤ) ਨੇਮ ਅਨੁਸਾਰ ਹੈ। ਪਉੜੀ ੨੪ ਵਿਚ ਫ਼ਰਮਾਇਆ ਹੈ ਕਿ ਅੰਤ ਕਿਸੇ ਵਿਧੀ ਨਾਲ ਨਹੀਂ ਪਾਇਆ ਜਾ ਸਕਦਾ – ਨਾ ਸਿਫਤਾਂ ਵਿਚ, ਨਾ ਕਹਿਣ ਵਿਚ, ਨਾ ਕਰਮਕਾਂਡਾਂ ਤੇ ਨਾ ਅਰਚਨਾਵਾਂ ਤੇ ਨਾ ਚੜ੍ਹਾਵਿਆਂ ਆਦਿ ਵਿਚ ਮਿਲਾਪ ਹੈ। ਇਸੇ ਪ੍ਰਕਾਰ ਦੀ ਦਲੀਲ ਪਉ. ੨੬ ਵਿਚ ਹੈ ਜੋ ਪੰਕ. ੨੨ 'ਤੇ ਮੁਕਦੀ ਹੈ। ਫਿਰ ਆਖਣਿ ਆਦਿ ਅੱਖਰ ਜੋ 'ਜੋਰ' ਪਦ ਨਾਲ ਜੁੜੇ ਹੋਏ ਹਨ, ਉਨ੍ਹਾਂ ਦੇ ਪ੍ਰਯੋਗ ਜਪੁ ਬਾਣੀ ਤੇ ਬਾਕੀ ਗੁਰਬਾਣੀ ਵਿਚ ਮਿਲਦੇ ਹਨ ਤੇ ਕੋਈ ਜ਼ੋਰ ਦਾ ਸਵਾਲ ਨਹੀਂ ਉਠਾਇਆ ਗਿਆ ਤੇ ਨਾ ਹੀ ਅਸੀਂ ਆਪਣੇ ਜ਼ੋਰ ਨਾਲ ਜੋੜ/ਮਿਲਾਪ ਨੂੰ ਜ਼ੋਰ ਬਣਾ ਸਕਦੇ ਹਾਂ। ਜੋ ਮੈਂ ਕਹਿ ਰਿਹਾਂ ਹਾਂ ਉਹ ਸਾਖਸ਼ਾਤ ਆਧਾਰ ਹੈ, ਨਿਰਨਾਇਕ ਨਹੀਂ ਹੈ।

- ਜੋ ਦਿਲਿ ਮਿਲਿਆ ਸੁ ਮਿਲਿ ਰਹਿਆ ਮਿਲਿਆ ਕਹੀਐ ਰੇ ਸੋਈ ॥ ਜੇ ਬਹੁਤੇਰਾ ਲੋਚੀਐ ਬਾਤੀ ਮੇਲੁ ਨ ਹੋਈ ॥ ਮ: ੧ ॥੭੨੬–੬ ॥
- ਮਿਲਿਐ ਮਿਲਿਆ ਨਾ ਮਿਲੈ ਮਿਲਿਆ ਜੇ ਹੋਇ ॥ ਅੰਤਰ ਆਤਮੈ ਜੋ ਮਿਲੈ ਮਿਲਿਆ ਕਹੀਐ ਸੋਇ ॥ ੧੯ ॥ ੨ ॥ ੭੯੧–੧੬ ॥
- ਅਗਮ ਰੂਪ ਅਬਿਨਾਸੀ ਕਰਤਾ ਪਤਿਤ ਪਵਿਤ ਇਕ ਨਿਮਖ ਜਪਾਈਐ ॥ ਅਚਰਜੁ

ਸੁਨਿਓ ਪਰਾਪਤਿ ਭੇਟੁਲੇ ਸੰਤ ਚਰਨ ਚਰਨ ਮਨੁ ਲਾਈਐ ॥ ੧ ॥ ਕਿਤੁ ਬਿਧੀਐ ਕਿਤੁ ਸੰਜਮਿ ਪਾਈਐ ॥ ਕਹੁ ਸੁਰਜਨ ਕਿਤੁ ਜੁਗਤੀ ਧਿਆਈਐ ॥ ੧ ॥ ਰਹਾਉ ॥ ਮ: ੫ ॥ ੮੨੨-੧੪ ॥

***ਵਿਸ਼ੇਸ਼ ਵਿਚਾਰ:***

ਇਹ ਪਉੜੀ ਜਪੁ ਬਾਣੀ ਦੇ ਵਿਸ਼ਿਆਂ ਦੇ ਅੰਤ 'ਤੇ ਹੈ। ਇਸ ਵਿਚ ਕੋਈ ਨਵਾਂ ਮੁਆਦ ਨਹੀਂ ਸਿਰਫ਼ ਆਦਮੀ ਨੂੰ ਚਿਤਾਵਨੀ ਹੈ। ਗੁਰੂ ਜੀ ਸਾਧਾਰਨ ਜੀਵਨ ਦੀ ਅਬਲਾ ਸਥਿਤੀ ਹੀ ਨਹੀਂ ਦਸਦੇ ਸਗੋਂ ਆਦਮੀ ਦੀ ਨਿਰਬਲਤਾ ਤੋਂ ਪਰੇ ਹੋਰ ਵੀ ਕਮਜ਼ੋਰੀ ਵੱਲ ਉਂਗਲ ਕਰਦੇ ਹਨ। ਆਉ ਹੁਣ ਜਪੁ ਬਾਣੀ ਵਿਚੋਂ ਕੁਝ ਆਧਾਰ ਲਈਏ:

ਪਉ. ੧ ਪੰਕ. ੧, ੨ ਵਿਚ ਸੋਚ ਯਾਨੀ ਚਿੰਤਾ/ਫ਼ਿਕਰ ਤੇ ਚੁਪ ਸਾਧਨ ਜਾਂ ਮੌਨ ਧਾਰਨ ਨੂੰ ਵਿਅਰਥ ਦੱਸਿਆ ਹੈ। ਕਰੋ ਤੁਲਨਾ ਪਉ. ੩੩ ਪੰਕ. ੧, ੫ ਨਾਲ। ਪਉੜੀ ੩ ਪੰਕ. ੧੧, ੧੨, ਅਤੇ ਪਉ. ੪ ਪੰਕ. ੩, ੪ ਸਪਸ਼ਟ ਕਰਦੀਆਂ ਹਨ ਕਿ ਦੇਣ ਵਾਲਾ ਤਾਂ ਬਗ਼ੈਰ ਮੰਗੇ ਦਿੰਦਾ ਹੈ ਤੇ ਜੇ ਅਸੀਂ ਲੈਣ ਵਾਲੇ ਹਾਂ ਤਾਂ ਅਸੀਂ ਤਾਂ ਕੁਝ ਨਹੀਂ ਦੇ ਸਕਦੇ। ਇਹ ਤਾਂ ਓਸ ਦਾ ਦਿੱਤਾ ਹੋਇਆ ਹੈ। ਉਸ ਦਾ ਦਿੱਤਾ ਹੋਇਆ ਸੁਖਣਾਂ ਤੇ ਵਧੀਕ ਬਖਸ਼ਿਸਾਂ ਲਈ ਵਰਤਦਿਆਂ ਸਾਨੂੰ ਜ਼ਰੂਰ ਸ਼ਰਮ ਆਉਣੀ ਚਾਹੀਦੀ ਹੈ। ਬਾਕੀ ਵਾਹਿਗੁਰੂ ਸਰਕਾਰੀ ਨੌਕਰ ਜਾਂ ਮੰਤ੍ਰੀ (ਜਾਂ ਪਰਧਾਨ ਮੰਤ੍ਰੀ) ਨਹੀਂ ਜੋ ਤੁਹਾਡੇ ਭੱਤੇ ਜਾਂ ਤਨਖ਼ਾਹ ਵਿਚੋਂ ਰਿਸ਼ਵਤ ਲੈ ਲਊ ਜਾਂ ਲੈਣੀ ਚਾਹੁੰਦਾ ਹੈ। ਫੇਰ ਸਾਡੇ ਗੁਰੂ ਕਰਮਕਾਂਡ ਨੂੰ ਨਹੀਂ ਮੰਨਦੇ। ਪਉ. ੭ ਏਥੇ ਸਾਰੀ ਢੁਕਦੀ ਹੈ। ਮੁਕਤੀ ਦਾ ਰਾਹ ਪਉ. ੧੩ ਪੰਕ. ੪ ਤੇ ਪਉ. ੧੫ ਪੰਕ. ੧ ਦਸਦੀਆਂ ਹਨ। ਪਉ. ੨੪ ਪੰਕ. ੨, ਪਉ. ੨੫-ਸਾਰੀ, ਇਸ ਪਉ. ੩੩ ਦੇ ਵਾਕਾਂ ਦੀ ਪੁਸ਼ਟੀ ਕਰਦੀਆਂ ਹਨ। ਪਉ. ੨੬ ਪੰਕ. ੬, ੭ ਦਸਦੀਆਂ ਹਨ ਕਿ ਜੇ ਕੁਦਰਤ ਦੇ ਘਰ ਇਨਸਾਫ਼ ਹੈ ਤਾਂ ਕੀ ਲੋੜ ਹੈ ਓਸ ਦੀ ਕਚਹਿਰੀ ਵਿਚ ਦਰਖ਼ਾਸਤਾਂ ਤੇ ਮੁਕੱਦਮੇ ਕਰੀ ਜਾਣ ਦੀ; ਇਹ ਸਾਡੇ ਵਸ਼ ਹੀ ਨਹੀਂ ਹੈ। ਪਉ. ੩੧ ਪੰਕ. ੧, ੨ ਦਸਦੀਆਂ ਹਨ ਕਿ ਵਾਹਿਗੁਰੂ (ਜਾਂ ਕੁਦਰਤ) ਨੇ ਇੱਕੋ ਬਾਰ ਹੀ ਸਭ ਕੁਝ ਕਰ ਦਿੱਤਾ ਹੈ। ਪਉ. ੨ ਪੰਕ. ੩ ਵਿਚ ਉੱਤਮ ਨੀਚ ਦੀ ਅਸਲੀਅਤ ਦੱਸੀ ਹੈ ਤੇ ਇਹੀ ਤੱਥ ਇਸ ਪਉੜੀ ਵਿਚ ਪੰਕ. ੮ ਵਿਚ ਦੱਸਿਆ ਹੈ।

ਇਹ ਪ੍ਰਸਤੁੱਤ ਪਉੜੀ ਖੰਡਾਂ ਦੀਆਂ ਪਉੜੀਆਂ ਤੋਂ ਪਹਿਲਾਂ ਜਪੁ ਬਾਣੀ ਦੀ ਆਖ਼ਰੀ ਪਉੜੀ ਵੀ ਹੈ। ਇਹਦੀ ਇਹ ਸਥਿਤੀ ਬਹੁਤ ਧਿਆਨਯੋਗ ਹੈ ਕਿਉਂ ਜੋ ਮਿਲਾਪ ਦਾ ਜ਼ਿਕਰ ਖੰਡਾਂ ਦੀਆਂ ਪਉੜੀਆਂ ਤੋਂ ਪਹਿਲਾਂ ਨਾਲ ਲਗਦਾ ਹੈ ਤੇ ਖੰਡਾਂ ਵਿਚ ਪਰਮਾਤਮਾ ਨੂੰ ਪ੍ਰਾਪਤ ਕਰਨ ਦਾ ਕਾਰਜ ਕ੍ਰਮ ਹੈ।

***ਕ੍ਰਿਆ ਵਿਚਾਰ:***

**ਜੋਰ ਪਦ:-** ਇਕ ਰੂਪੀ ਸ਼ਬਦ ਜੋਰ ਕਈ ਬੋਲੀਆਂ - ਅਜੋਕੀ ਪੰਜਾਬੀ, ਗੁਰਬਾਣੀ, ਉਰਦੂ/ਹਿੰਦੀ (< ਸੰ.) ਅਰਬੀ ਤੇ ਫ਼ਾਰਸੀ - ਵਿਚੋਂ ਆਇਆ ਹੈ, ਇਸ ਲਈ ਇਸ ਦੇ ਅਨੇਕ ਅਰਥ ਹਨ। ਇਹ ਇਕ ਗੋਰਖਧੰਦਾ ਹੈ। ਬਾਣੀ ਸੁਣਦੇ, ਪੜ੍ਹਦੇ ਤੇ ਇਸ ਬਾਰੇ ਲਿਖਦੇ ਹੋਇਆਂ ਸਾਨੂੰ ਸਾਵਧਾਨ ਰਹਿਣਾ ਚਾਹੀਦਾ ਹੈ ਤੇ ਨਿਰਨਾ ਕਰਕੇ ਅਰਥ

ਕਰਨੇ ਚਾਹੀਦੇ ਹਨ। ਇਹ ਧੰਦਾ ਏਨਾ ਔਖਾ ਸ਼ਾਇਦ ਇਸ ਲਈ ਹੈ ਕਿ ਬਾਣੀ ਵਿਚਾਰਣ ਵਾਲਿਆਂ ਦੀ ਸੁਰਤਿ ਵਿਚ ਸਿਰਫ਼ ਇੱਕੋ ਸ਼ਬਦ, ਜ਼ੋਰ, ਦੀ ਹੋਂਦ ਰਹਿ ਗਈ ਹੈ। ਜੇ ਅਸੀਂ ਚਿਤ ਵਿਚ ਇਹ ਧਾਰ ਲਈਏ ਕਿ ਇਹ ਤਾਂ ਚਾਰ ਸ਼ਬਦਾਂ ਦਾ ਪ੍ਰਤਿਸਥਾਪਨ ਹੈ ਤਾਂ ਅੱਧੀ ਤੋਂ ਅਧਿਕ ਸਮੱਸਿਆ ਹੱਲ ਹੋ ਜਾਂਦੀ ਹੈ। ਅਗਲੀ ਪੱਧਰ 'ਤੇ ਗੁਰਮਤਿ ਦਰਸ਼ਨ ਨੂੰ ਗ੍ਰਹਿਣ ਕਰਨ ਨਾਲ ਪਤਾ ਲਗ ਜਾਵੇਗਾ ਕਿ ਸੰਦਰਭ ਵਿਚ ਇਸ ਸ਼ਬਦ ਦੇ ਪ੍ਰਯੋਗ ਦੇ ਕੀ ਅਰਥ ਹਨ। ਵਿਆਕਰਣ ਦੀ ਜਾਣ ਪਹਿਚਾਣ ਤੇ ਸੋਝੀ ਬਹੁਤ ਜ਼ਰੂਰੀ ਹੈ। ਇਨ੍ਹਾਂ ਸ਼ਬਦਾਂ ਦੀ ਆਪੋ ਆਪਣੀ ਵਡਿਆਈਆਚਾਰ ਹੈ। ਜੌਰ ਅ. ਤੇ ਜ਼ੋਰ ਫ਼. ਦੋਵੇਂ ਬਾਣੀ ਵਿਚ ਜੋਰ ਬਣ ਕੇ ਵਰਤੇ ਜਾਂਦੇ ਹਨ। ਇਕ ਦਾ ਅਰਥ ਹੈ ਹਿੰਸਾ ਤੇ ਦੂਜੇ ਦਾ ਮੂਲ ਅਰਥ ਹੈ ਜ਼ੋਰ, ਬੱਲ ਆਦਿ। ਜੇ ਅਸੀਂ ਇਨ੍ਹਾਂ ਪਦਾਂ ਦਾ ਮੁਹਾਵਰੇਦਾਰ ਪ੍ਰਯੋਗ ਚੰਗੀ ਤਰ੍ਹਾਂ ਸਿੱਖ ਲਈਏ ਤਾਂ ਬਾਣੀ ਦੇ ਪ੍ਰਯੋਗਾਂ ਦੀ ਵੀ ਸਮਝ ਪੈਣ ਲਗ ਪਵੇਗੀ। ਜੇ ਇਨ੍ਹਾਂ ਦੇ ਉਹ ਮੁਹਾਵਰੇ ਵਰਤੇ ਗਏ ਹੋਣ ਜਿੱਥੇ ਅਰਥ ਸਮਾਨ ਹਨ ਤਾਂ ਸਮਝਣ ਵਿਚ ਕੋਈ ਹਾਨੀ ਨਹੀਂ ਹੁੰਦੀ। ਪਉ. ੧੯ ਪੰਕ. ੩, 'ਕਰਿ ਜਾਹਿ ਜੋਰ' ਦਾ ਅਰਥ ਹੈ 'ਹਿੰਸਾ/ਜ਼ੁਲਮ ਕਰ ਜਾਂਦੇ ਹਨ'। ਫ਼ਾਰਸੀ ਵਿਚ ਇਕ ਹੋਰ ਸ਼ਬਦ ਜੋਰ ਵੀ ਹੈ। ਆਓ ਦੇਖੀਏ :

**ਜੋਰ ਪੰਜ.:** ਜੋਰ ਅਸਲ ਵਿਚ ਅੱਜਕੱਲ੍ਹ ਜ਼ੋਰ ਦੇ ਅਰਥ ਵਿਚ ਵਰਤਿਆ ਜਾਂਦਾ ਹੈ। ਜੋਰ ਫ਼. ਸ਼ਬਦ ਦੀ ਜਗ੍ਹਾ ਪੰਜਾਬੀ ਵਿਚ ਜੋੜ ਸ਼ਬਦ ਨੇ ਲੈ ਲਈ ਹੈ ਜਿਸ ਦੇ ਮੁਹਾਵਰਾ-ਵਾਰ ਬਹੁਤ ਅਰਥ ਹਨ। ਅਜੋਕੀ ਪੰਜਾਬੀ ਵਿਚ ਜੋਰ, ਜੋੜ ਦੇ ਕਈ ਅਰਥਾਂ ਵਿਚ ਨਹੀਂ ਵਰਤਿਆ ਜਾਂਦਾ।

**ਜੋਰ ਅ.:** ਅਰਬੀ ਦੇ ਜਵ੍ਰ੍ ਜਾਂ ਜੌਰ੍ ਪਦ ਤੋਂ ਬਣੇ ਜੋਰ ਪਦ ਦਾ ਅਰਥ ਹੈ ਹਿੰਸਾ, ਅਤਿਆਚਾਰ, ਜ਼ੁਲਮ, ਸਖ਼ਤੀ; ਇਹ ਸ਼ਬਦ 'ਜਬਰ' ਅਤੇ 'ਜ਼ੁਲਮ' ਸ਼ਬਦਾਂ ਦੇ ਨਾਲ ਇਕੱਠਾ ਵੀ ਆਉਂਦਾ ਹੈ ਜਿਵੇਂ 'ਜੌਰ-ਉ-ਜਬਰ' ਅਤੇ 'ਜੌਰ-ਉ-ਜ਼ੁਲਮ'। ਪੰਜਾਬੀ ਤੇ ਗੁਰਬਾਣੀ ਵਿਚ ਜੌਰ ਤੇ ਜਵ੍ਰ੍ ਤੋਂ ਜੋਰ ਹੋ ਗਇਆ ਹੈ ਤੇ ਅਰਥ ਕਈ ਬਾਰ ਭੁੱਲ ਵਿਚ ਜ਼ੋਰ ਕੀਤੇ ਜਾ ਸਕਦੇ ਤੇ ਜਾ ਰਹੇ ਹਨ।

**ਜੋਰ ਫ਼.:** ਫ਼ਾਰਸੀ ਵਿਚ ਤਿੰਨ ਲਫ਼ਜ਼ ਜੌਰ, ਜੋਰ ਤੇ ਜ਼ੋਰ ਮਿਲਦੇ ਹਨ। ਜੌਰ ਤਾਂ ਅਰਬੀ ਦਾ ਪਦ ਹੀ ਹੈ ਪਰ ਜੋਰ ਤੇ ਜ਼ੋਰ ਫ਼ਾਰਸੀ ਦੇ ਨਿੱਜੀ ਪਦ ਹਨ। ਜੋਰ ਦੇ ਅਰਥ ਹਨ ਜੋੜਾ, ਸੱਜਨ, ਸਾਥੀ; ਸੰਗਤ, ਸੰਗਤਿ (harmony); ਅਨੁਰੂਪ, ਸਦ੍ਰਿਸ਼; ਅਰਧੰਗ/ਅਰਧੰਗਨੀ; ਜੋੜਮੇਲ, ਮੇਲ। ਫ਼ਾਰਸੀ ਦਾ ਦੂਸਰਾ ਸ਼ਬਦ ਜ਼ੋਰ, ਅਰਥ ਤਾਕਤ, ਸੱਤਾ, ਬੱਲ ਆਦਿ ਹੈ। ਜ਼ੋਰ ਸ਼ਬਦ ਜੋਰ ਕਰਕੇ ਪੰਜਾਬੀ ਵਰਤੋਂ ਵਿਚ ਆਉਂਦਾ ਹੈ। ਜ਼ੋਰ = ਬੱਲ, ਸੱਤਾ (force) ਆਦਿ।

**ਜੋਰ ਗੁ.ਬਾ.:** ਗੁਰਬਾਣੀ ਵਿਚ ਉੱਪਰ ਵਰਣਿਤ ਸਾਰੇ ਸ਼ਬਦ ਜੋਰ ਸ਼ਬਦ ਕਰਕੇ ਪ੍ਰਯੋਗ ਕੀਤੇ ਗਏ ਹਨ। ਜੋਰ = ਜੋੜ, ਜੋਰ = ਜੌਰ ਅ., ਜੋਰ = ਜੋਰ ਫ਼., ਜੋਰ = ਜ਼ੋਰ ਫ਼., ਪਰ ਇਹ ਚਾਰ ਸ਼ਬਦ ਅਜੋਕੀ ਪੰਜਾਬੀ ਵਿਚ ਅਧਿਕਤਰ ਇਕ ਸਮਝਕੇ ਪੜ੍ਹੇ, ਸੁਣੇ ਤੇ ਲਿੱਖੇ ਜਾਂਦੇ ਜਾਪਦੇ ਹਨ। ਪੰਜਾਬੀ ਜੋਰ ਦੀ ਜਗ੍ਹਾ ਜੋੜ ਵਰਤਿਆ ਜਾਣ ਕਰਕੇ ਬਾਣੀ ਵਿਚ ਜੋਰ ਨੂੰ ਜ਼ੋਰ ਸਮਝਿਆ ਜਾਂਦਾ ਹੈ। ਫ਼ਾਰਸੀ ਦੇ ਨਿੱਜੀ ਜੋਰ ਦੇ

ਬਹੁਤ ਸਾਰੇ ਅਰਥ ਜੋੜ ਸ਼ਬਦ ਵਿਚ ਵੀ ਹਨ। ਅਰਬੀ ਦਾ ਜੌਰ ਵੀ ਜੋਰ ਬੋਲਿਆ ਜਾਂਦਾ ਹੈ ਤੇ ਇਸ ਦੇ ਅਰਥ ਦੀ ਥਾਂ ਜ਼ੋਰ ਫ਼. ਦਾ ਲਿਆ ਜਾਂਦਾ ਹੈ ਜੋ ਕਦੇ ਸਹੀ ਤੇ ਅਕਸਰ ਭੁਲ ਹੈ।

ਬਾਣੀ ਵਿਚ ਜੋਰ ਦੇ ਅਰਥ ਜ਼ੋਰ ਕੀਤੇ ਜਾਂਦੇ ਹਨ ਪਰ ਲਿਖਤ ਵਿਚ ਭਾਵ ਹੈ ਆਸਰਾ/ਸਹਾਰਾ; ਧਵਲ ਦੇ ਪੈਰਾਂ ਥੱਲੇ ਕਿਸ ਚੀਜ਼ ਦਾ ਮੇਲ, ਜੋੜ, ਟਿਕਾਉ ਹੈ। ਇਹ ਜੋਰ = ਜੋੜ ਵੀ ਠੀਕ ਹੋ ਸਕਦਾ ਹੈ ਅਤੇ ਸਾਧਾਰਨ ਭਾਵ ਹੋਇਆ ਕਿ ਬਲਦ ਦੇ ਥੱਲੇ ਕਿਸ ਨਾਲ ਜੋੜ ਜਾਂ ਟਿਕਾਉ ਹੈ ਜਾਂ ਟਿਕਾਣਾ (ਕਿਸ ਉੱਤੇ) ਹੈ?

- ਤਿਸ ਤੇ ਭਾਰੁ ਤਲੈ ਕਵਣੁ ਜੋਰੁ ॥ ਜਪੁ, ਪਉ. ੧੬, ਪੰਕ. ੧੨ ॥ ਜੋੜ, ਆਸਰਾ, ਸਹਾਰਾ, ਟਿਕਾਣਾ, ਟਾਕਰਾ, ਮੇਲ। ਇਹ ਜੋਰ = ਜੋੜ।
- ਅਸੰਖ ਅਮਰ ਕਰਿ ਜਾਹਿ ਜੋਰ॥ ਜਪੁ, ਪਉ. ੧੮, ਪੰਕ. ੩ ॥ ਅਣਗਿਣਤ ਹਾਕਮ ਜ਼ੁਲਮ ਕਰਦੇ ਹਨ। ਜੋਰ, ਅ. ਪਦ ਜੌਰ ਦੀ ਬਦਲ ਹੈ।
- ਕਰਮਖੰਡ ਕੀ ਬਾਣੀ ਜੋਰੁ ॥ ਜਪੁ, ਪਉ. ੩੭, ਪੰਕ. ੧ ॥ ਮਿਲਾਪ, ਇਹ ਸਮਾਂ ਹੈ 'ਕਾਰਜ ਆਇਆ ਰਾਸਿ' ਸੋ ਮੇਲ ਠੀਕ ਹੈ। ਦੇਖੋ ਚੌਥੀ ਲਾਵ।

ਪ੍ਰਸਤੁੱਤ ਪਉੜੀ ਵਿਚ ਇਸ ਦਾ ਪ੍ਰਯੋਗ ਦਸ (੧੦) ਵਾਰੀ ਹੋਇਆ ਹੈ। ਪਹਿਲੀ ਨਜ਼ਰ 'ਤੇ ਸਾਰਿਆਂ ਪਦਾਂ ਦਾ ਅਰਥ ਜ਼ੋਰ ਨਾਲ ਸੰਗਤ ਤੇ ਸੰਪਰਕਿਤ ਲਗਦਾ ਹੈ। ਜਗਿਆਸੂ, ਲਿਖਾਰੀ ਤੇ ਪਾਠਕ ਇਸ ਤੱਥ ਬਾਰੇ ਬਿਬੇਕ ਰਹਿਣ ਤਾਂ ਭਲਾ ਹੈ। ਜ਼ੋਰ ਅਰਥ ਕਰਨੇ ਆਸਾਨ ਹਨ ਪਰ ਉਚਿਤ ਨਹੀਂ ਹਨ; ਬਾਣੀ ਨਾਲ ਅਸੰਗਤੀ ਹੈ। ਹੇਠਾਂ ਬਾਣੀ 'ਚੋਂ ਕੁਝ ਪ੍ਰਯੋਗ ਦਿੱਤੇ ਜਾਂਦੇ ਹਨ ਤਾਂ ਜੋ ਜੋਰ ਪਦ ਦਾ ਪ੍ਰਯੋਗ ਸਪਸ਼ਟ ਹੋ ਜਾਵੇ। ਥੋੜੇ ਅਰਥ ਅਤੇ ਅਨੁਵਾਦ ਸੁਖਾਲ ਲਈ ਕਰ ਦਿੱਤੇ ਹਨ।

**ਸੂਚਨਾ**: ਜੋਰ ਸ਼ਬਦ ਜ਼ੋਰ ਦੇ ਅਰਥ ਵਿਚ ਵੀ ਠੀਕ ਹੈ ਜਦ ਇਸ ਦੇ ਅਰਥ ਹੋਣ ਬੱਲ, ਸੱਤਾ, ਦਬਾ, ਅਭਿਭੂਤੀ, ਕਸਰਤ, ਜ਼ੋਰ ਸ਼ੋਰ (ਵਿਚ), ਵਾਕ ਤੇ ਵਚਨ ਦਾ ਜ਼ੋਰ ਆਦਿ। ਜ਼ੋਰ ਸ਼ਬਦ ਦੇ ਪ੍ਰਯੋਗ ਵਿਚ ਹਿੰਸਾ ਦਾ ਭਾਵ ਹਲਕਾ ਹੁੰਦਾ ਹੈ ਜਿਵੇਂ ਮਜਬੂਰ ਕਰਨਾ, ਕੁਝ ਖੋਹ ਲੈਣਾ ਆਦਿ ਆਦਿ। ਕੁਝ ਉਦਾਹਰਣਾਂ ਵਿਚ ਜ਼ੋਰ ਦਾ ਭਾਵ ਵਰਤਿਆ ਗਿਆ ਮਿਲਦਾ ਹੈ। ਬਾਣੀ ਵਿਚ ਜ਼ੋਰ ਲਈ ਹੋਰ ਸ਼ਬਦ ਵੀ ਪ੍ਰਯੋਗ ਵਿਚ ਆਉਂਦੇ ਹਨ; ਜਿਵੇਂ: ਬੱਲ, ਜੋੜ ਆਦਿ। ਮੇਰਾ ਫ਼ਿਕਰ ਅਜੋਕੀ ਬੋਲੀ ਬਾਰੇ ਨਹੀਂ ਹੈ। ਇਹ ਤਾਂ ਬਾਣੀ ਵਿਚ ਕਿਸ ਭਾਵ ਨਾਲ ਸ਼ਬਦ ਵਰਤਿਆ ਹੈ ਉਸ ਨਾਲ ਸੰਬੰਧਤ ਹੈ।

**ਜੋਰ**: ਥੱਲੇ ਇਕ ਅਰਬੀ ਦਾ ਜੋਰ = ਜੌਰ ਤੇ ਦੂਸਰਾ ਫ਼ਾਰਸੀ ਦਾ ਜੋਰ ਹੈ; ਕੋਈ ਵੀ ਜ਼ੋਰ ਦੇ ਅਰਥ ਵਿਚ ਨਹੀਂ ਹੈ।

- ਜੋਰ ਜੁਲਮ ਫੂਲਹਿ ਘਨੋ ਕਾਚੀ ਦੇਹ ਬਿਕਾਰ॥ ਅਹੰਬੁਧਿ ਬੰਧਨ ਪਰੇ ਨਾਨਕ ਨਾਮ ਛੁਟਾਰ॥ ੧ ॥ ਮ: ੫ ॥ ੨੫੫-੨ ॥ ਜੋਰ ਜੁਲਮ - ਜੌਰ ਤੇ ਜ਼ੁਲਮ ਦੋਨੋਂ ਅਰਬੀ ਪਦ ਹਨ। **ਅਰਥ**: ਹਿੰਸਾ ਤੇ ਜ਼ੁਲਮ, ਅਤਿਆਚਾਰ ਦੁਆਰਾ ਜ਼ੁਲਮ।
- ਭਇਓ ਕ੍ਰਿਪਾਲ ਦੀਨ ਦੁਖ ਭੰਜਨੁ ਪਰਾ ਪੂਰਬਲਾ ਜੋਰ॥ ਨਾਨਕ ਸਰਣਿ ਕ੍ਰਿਪਾ ਨਿਧਿ ਸਾਗਰ ਬਿਨਸਿਓ ਆਨ ਨਿਹੋਰ॥ ਮ: ੫ ॥ ੧੨੨੮-੫ ॥ ਪੂਰਬਲਾ

ਜੋਰ – ਪਹਿਲੀ ਲਗਨ, ਪਹਿਲਾ ਜੋੜ, ਪਹਿਲਾ ਸੰਬੰਧ। ਆਨ ਨਿਹੋਰ – ਕੋਈ ਅਹਿਸਾਨ ਜਾਂ ਮੁਹਤਾਜੀ।

ਜੋਰੁ: ਇਨ੍ਹਾਂ ਉਦਾਹਰਣਾਂ ਵਿਚ ਜੋਰ ਪਦ ਦਾ ਭਾਵ ਸਪਸ਼ਟ ਕਰ ਦਿੱਤਾ ਹੈ। ੳ, ਅ ਤੇ ੲ ਤਿੰਨ ਭਾਗ ਬੜੇ ਸਪਸ਼ਟ ਹਨ।

(ੳ) **ਜੌਰ ਜਾਂ ਜਵ੍ਰ੍ ਦੇ ੩ ਪ੍ਰਯੋਗ ਹਨ।**

- ਪਾਂਚ ਪਚੀਸ ਮੋਹ ਮਦ ਮਤਸਰ ਆਡੀ ਪਰਬਲ ਮਾਇਆ ॥ ਜਨ ਗਰੀਬ ਕੋ ਜੋਰੁ ਨ ਪਹੁਚੈ ਕਹਾ ਕਰਉ ਰਘੁਰਾਇਆ ॥ ਕਬੀਰ ॥ ੧੧੬੧-੧੫ ॥ ਪੰਜ – ਕਾਮ ਆਦਿ। ਪਚੀਸ – ਸ਼ਾਂਖ ਦਰਸ਼ਨ ਦੇ ੨੫ ਤੱਤ। ਆਡੀ – ਆੜ, ਲੁਕਣ ਦਾ ਢਬ। ਜੋਰੁ – ਜੌਰ, ਕਹਿਰ, ਜ਼ੁਲਮ। ਅਰਥ ਪੰਕ. ੨: ਭਗਤ ਬੰਦੇ 'ਤੇ ਹਿੰਸਾ ਨਾ ਹੋ ਜਾਵੇ; ਹੇ ਮੇਰੇ ਵਾਹਿਗੁਰੂ, ਮੈਂ ਕੀ ਕਰਾਂ।
- ਕਬੀਰ ਜੀਅ ਜੁ ਮਾਰਹਿ ਜੋਰੁ ਕਰਿ ਕਹਤੇ ਹਹਿ ਜੁ ਹਲਾਲੁ ॥ ਦਫਤਰੁ ਦਈ ਜਬ ਕਾਢਿ ਹੈ ਹੋਇਗਾ ਕਉਨੁ ਹਵਾਲੁ ॥ ਕਬੀਰ ॥੧੩੭੫-੫ ॥ ਜੌਰ, ਜਬਰ, ਜਵਰ।
- ਕਬੀਰ ਜੋਰੁ ਕੀਆ ਸੋ ਜੁਲਮੁ ਹੈ ਲੇਇ ਜਬਾਬੁ ਖੁਦਾਇ ॥ ਦਫਤਰਿ ਲੇਖਾ ਨੀਕਸੈ ਮਾਰ ਮੁਹੈ ਮੁਹਿ ਖਾਇ ॥ ਕਬੀਰ ॥ ੧੩੭੫-੬ ॥ ਜੋਰੁ – ਜੌਰ।

(**ਅ**) ਜੋਰ ਅਰਥ ਜੋੜ (ਮਿਲਾਪ, ਮੇਲ), ਜੋਰ (ਧੰਨ ਜੋੜਨਾ) ਆਦਿ ਦੇ ੨੬ ਪ੍ਰਯੋਗ ਹਨ। ਇਕ ਉਦਾਹਰਣ ਵਿਚ ਜੋਰ ਦੋ ਵਾਰ ਆਇਆ ਹੈ।

- ਬਾਬਾ ਹੋਰ ਮਤਿ ਹੋਰ ਹੋਰ ॥ ਜੇ ਸਉ ਵੇਰ ਕਮਾਈਐ ਕੂੜੈ ਕੂੜਾ ਜੋਰੁ ॥ ਮ: ੧ ॥ ੧੭-੪ ॥ ਜੋੜਿਆ ਹੋਇਆ, ਏਕੱਤਰ ਕੀਤਾ, ਸੰਚਿਤ।
- ਮਨੁ ਤਨੁ ਤੇਰਾ ਧਨੁ ਭੀ ਤੇਰਾ ॥ ਤੂੰ ਠਾਕੁਰੁ ਸੁਆਮੀ ਪ੍ਰਭੁ ਮੇਰਾ ॥ ਜੀਉ ਪਿੰਡੁ ਸਭੁ ਰਾਸਿ ਤੁਮਾਰੀ ਤੇਰਾ ਜੋਰੁ ਗੋਪਾਲਾ ਜੀਉ ॥ ੧ ॥ ਮ: ੫ ॥ ੧੦੬-੪ ॥ ਜੋਰ – ਗੱਠਿਆ, ਜੋੜਿਆ ਹੋਇਆ।...। (ਮੇਰਾ) ਜੀਉ ਤੇ ਪਿੰਡਾ ਤੇਰਾ ਮੂਲ ਮਾਲ ਹੈ; ਇਹ ਤੇਰਾ ਹੀ ਜੋੜਿਆ (ਬਣਾਇਆ) ਹੈ।
- ਗੁਰਮੁਖਿ ਅਲਿਪਤ ਰਹੈ ਸੰਸਾਰੇ ॥ ਗੁਰ ਕੈ ਤਕੀਐ ਨਾਮਿ ਅਧਾਰੇ ॥ ਗੁਰਮੁਖਿ ਜੋਰੁ ਕਰੇ ਕਿਆ ਤਿਸ ਨੋ ਆਪੇ ਖਪਿ ਦੁਖੁ ਪਾਵਣਿਆ ॥ ੩ ॥ ਮ: ੩ ॥ ੧੧੮-੫ ॥ ਗੁਰਮੁਖਿ (ਭਗਤ) ਉਸ (ਮਾਇਆ) ਨੂੰ ਜੋੜਕੇ/ਸੰਚਿਤ ਕਰਕੇ ਕੀ ਕਰੇਗਾ; ਇਹ ਆਪੇ ਖਪ ਕੇ ਦੁਖ ਪਾਉਣਾ ਹੈ।
- ਕਿਆ ਮਾਨੁਖ ਕਹਹੁ ਕਿਆ ਜੋਰੁ ॥ ਝੂਠਾ ਮਾਇਆ ਕਾ ਸਭੁ ਸੋਰੁ ॥ ਕਰਣ ਕਰਾਵਨਹਾਰ ਸੁਆਮੀ ॥ ਸਗਲ ਘਟਾ ਕੇ ਅੰਤਰਜਾਮੀ ਮ: ੫ ॥ ੧੭੮-੨ ॥ ਤੁਲਨਾ ਪਉ. ੩੩ ਪੰਕ.੪। ਪਹਿਲੀ ਪੰਕ. ਸਵਾਲ ਹੈ; ਕੀ ਆਦਮੀ ਤੇ ਕੀ ਉਸਦਾ ਜੋੜ (ਕਿਸਮ/ਮੁਕਾਬਲਾ) ਕਹੋ; ਫ਼ਾਰਸੀ ਵਿਚ 'ਚਿਹ ਜੋਰ' = ਕੀ ਜੋੜ ਹੈ? ਏਥੇ ਦੂਜੀ ਤੁਕ ਮਾਇਆ ਨਾਲ ਸੰਬੰਧ ਦਸਦੀ ਹੈ
- ਹਰਿ ਸਿਉ ਜੁਰੈ ਤਾ ਸਭੁ ਕੋ ਮੀਤੁ ॥ ਹਰਿ ਸਿਉ ਜੁਰੈ ਤ ਨਿਹਚਲੁ ਚੀਤੁ ॥

ਹਰਿ ਸਿਉ ਜੁਰੈ ਨ ਵਿਆਪੈ ਕਾੜ੍ਹਾ ॥ ਹਰਿ ਸਿਉ ਜੁਰੈ ਤ ਹੋਇ ਨਿਸਤਾਰਾ ॥ ੧ ॥ ਰੇ ਮਨ ਮੇਰੇ ਤੂੰ ਹਰਿ ਸਿਉ ਜੋਰੁ ॥ ਕਾਜਿ ਤੁਹਾਰੈ ਨਾਹੀ ਹੋਰੁ ॥ ਮ: ੫ ॥ ੨੩੮-੧੧ ॥ ਮਿਲਾਪ ਕਰ, ਹਰਿ ਨਾਲ ਮੇਲ ਕਰ।

- ਏਕ ਟੇਕ ਅਧਾਰੁ ਏਕੋ ਏਕ ਕਾ ਮਨਿ ਜੋਰੁ ॥ ਨਾਨਕ ਜਪੀਐ ਮਿਲਿ ਸਾਧਸੰਗਤਿ ਹਰਿ ਬਿਨੁ ਅਵਰੁ ਨ ਹੋਰੁ ॥ ਮ: ੫ ॥ ੪੦੫-੬ ॥ ਸੰਘੱਟਨ, ਜੋੜ, ਮੇਲ, ਸੰਗਤ।
- ਤੇਤਾ ਜੁਗੁ ਆਇਆ ਅੰਤਰਿ ਜੋਰੁ ਪਾਇਆ ਜਤੁ ਸੰਜਮ ਕਰਮ ਕਮਾਇ ਜੀਉ ॥ ਪਗੁ ਚਉਥਾ ਖਿਸਿਆ ਤ੍ਰੈ ਪਗ ਟਿਕਿਆ ਮਨਿ ਹਿਰਦੈ ਕ੍ਰੋਧੁ ਜਲਾਇ ਜੀਉ ॥ ਮ: ੪ ॥ ੪੪੫-੧੧ ॥ ਜਤ, ਸੰਜਮ ਅਥਾ ਧਿਆਨ ਦੁਆਰਾ ਅੰਦਰ ਜੋੜ/ਗੰਢ/ ਯੋਗ ਪਾਇਆ ਅਤੇ ਕਰਮਕਾਂਡ ਕੀਤੇ।
- ਵਦੀ ਸੁ ਵਜਗਿ ਨਾਨਕਾ ਸਚਾ ਵੇਖੈ ਸੋਇ ॥ ਸਭਨੀ ਛਾਲਾ ਮਾਰੀਆ ਕਰਤਾ ਕਰੇ ਸੁ ਹੋਇ ॥ ਅਗੈ ਜਾਤਿ ਨ ਜੋਰੁ ਹੈ ਅਗੈ ਜੀਉ ਨਵੇ ॥ ਜਿਨ ਕੀ ਲੇਖੈ ਪਤਿ ਪਵੈ ਚੰਗੇ ਸੇਈ ਕੇਇ ॥ ੩ ॥ ਮ: ੧ ॥ ੪੬੯-੫ ॥ ਜੋਰ - ਰਿਸ਼ਤਾ, ਰਿਸ਼ਤੇਦਾਰ, ਸਾਥੀ, ਜੋੜ, ਸੰਬੰਧ, ਜਾਣ ਪਛਾਣ ਵਾਲਾ, ਸਿਫ਼ਾਰਿਸ਼ੀ; ਇਹ ਫ਼ਾਰਸੀ ਦਾ ਜੋਰ ਨਾ ਕਿ ਜ਼ੋਰ ਹੈ, ਦੇਖੋ ਥੱਲੇ। ਚੇਤੇ ਰਖੋ ਕਿ ਜ਼ੋਰ ਅਫਸਰ ਦਾ ਹੁੰਦਾ ਹੈ; ਜਨਤਾ ਦਾ ਜਾਤਿ ਜਾਂ ਜਾਣ ਪਛਾਣ ਦਾ ਜੋੜ ਹੈ।
- ਸਤਜੁਗਿ ਰਥੁ ਸੰਤੋਖੁ ਕਾ ਧਰਮੁ ਅਗੈ ਰਥਵਾਹੁ ॥ ਤ੍ਰੇਤੈ ਰਥੁ ਜਤੈ ਕਾ ਜੋਰੁ ਅਗੈ ਰਥਵਾਹੁ ॥ ਦੁਆਪੁਰਿ ਰਥੁ ਤਪੈ ਕਾ ਸਤੁ ਅਗੈ ਰਥਵਾਹੁ ॥ ਕਲਜੁਗਿ ਰਥ ਅਗਨਿ ਕਾ ਕੂੜੁ ਅਗੈ ਰਥਵਾਹੁ ॥ ਮ: ੫ ॥ ੪੭੦-੨ ॥ ਯਤਨ, ਜੋੜ। ਤੁਲਨਾ ਪਿਛਲੇਰਾ ਉਦਾਹਰਣ,। ੪੪੫-੧੨, ੧੫।
- ਹਮ ਮਸਕੀਨ ਖੁਦਾਈ ਬੰਦੇ ਤੁਮ ਰਾਜਸੁ ਮਨਿ ਭਾਵੈ ॥ ਅਲਹ ਅਵਲਿ ਦੀਨ ਕੋ ਸਾਹਿਬੁ ਜੋਰੁ ਨਹੀ ਫੁਰਮਾਵੈ ॥ ੧ ॥ ਕਬੀਰ ॥ ੪੮੦-੪ ॥ ਜੋਰ ਅ. = ਜ਼ੋਰ - ਜ਼ੁਲਮ, ਧੱਕਾ। ਅੱਲਾ ਧੱਕਾ ਨਹੀਂ ਕਰਦਾ।
- ਮਾਈ ਬਾਪ ਪੁਤ੍ਰ ਸਭਿ ਹਰਿ ਕੇ ਕੀਏ ॥ ਸਭਨਾ ਕਉ ਸਨਬੰਧੁ ਹਰਿ ਕਰਿ ਦੀਏ ॥ ੧ ॥ ਹਮਰਾ ਜੋਰੁ ਸਭੁ ਰਹਿਓ ਮੇਰੇ ਬੀਰ ॥ ਹਰਿ ਕਾ ਤਨੁ ਮਨੁ ਸਭੁ ਹਰਿ ਕੈ ਵਸਿ ਹੈ ਸਰੀਰ ॥ ੧ ॥ ਰਹਾਉ ॥ ੫ ॥ ਮ: ੪ ॥ ੪੯੪-੧੬ ॥ ਜੋਰੁ - ਸਨਬੰਧ, ਜੋੜ, ਰਿਸ਼ਤਾ। ਹੇ ਮੇਰੇ ਵੀਰ! ਸਾਡਾ ਸਭ ਰਿਸ਼ਤਾ ਛੱਡੋ/ ਪੱਕਾ ਹੈ: ਤਨ ਮਨ ਸਭ ਹਰਿ ਦਾ ਹੈ ਤੇ ਸਰੀਰ ਵੀ ਉਸ ਦੇ ਵੱਸ ਹੈ (ਭਾਵ ਹੈ ਰਿਸ਼ਤਾ ਵਾਹਿਗੁਰੂ ਨਾਲ ਹੈ। ਪੰਕ. ੧ ਵਿਚ ਰਿਸ਼ਤਿਆਂ ਦੀ ਗੱਲ ਹੈ, ਸੋ ਰਹਾਉ ਵਿਚ ਵੀ ਉਹੀ ਗੱਲ ਹੈ। ?
- ਸੇਖਾ ਅੰਦਰਹੁ ਜੋਰੁ ਛਡਿ ਤੂ ਭਉ ਕਰਿ ਝਲੁ ਗਵਾਇ ॥ ਗੁਰ ਕੈ ਭੈ ਕੇਤੇ ਨਿਸਤਰੇ ਭੈ ਵਿਚਿ ਨਿਰਭਉ ਪਾਇ ॥ ਮਨੁ ਕਠੋਰੁ ਸਬਦਿ ਭੇਦਿ ਤੂੰ ਸਾਂਤਿ ਵਸੈ ਮਨਿ ਆਇ ॥ ਸਾਂਤੀ ਵਿਚਿ ਕਾਰ ਕਮਾਵਣੀ ਸਾ ਖਸਮੁ ਪਾਏ ਥਾਇ ॥ ਨਾਨਕ ਕਾਮਿ ਕ੍ਰੋਧਿ ਕਿਨੈ ਨ ਪਾਇਓ ਪੁਛਹੁ ਗਿਆਨੀ ਜਾਇ ॥ ੧ ॥ ਮ: ੩ ॥ ੫੫੧-੧੭ ॥

ਜੋਰੁ - ਜੌਰ, ਜ਼ੁਲਮ, ਕਹਿਰ, ਹਿੰਸਾ, ਕਾਮ ਕ੍ਰੋਧ ਆਦਿ ਨਾਲ ਬੰਧਨ। ਭੇਦਿ - ਵਿੰਨ੍ਹ, ਨਿਸ਼ਾਨਾ ਬਣਾ।

- ਤੁਧੁ ਬਿਨੁ ਦੂਜਾ ਨਾਹੀ ਕੋਇ ॥ ਤੂ ਕਰਤਾਰੁ ਕਰਹਿ ਸੋ ਹੋਇ ॥ ਤੇਰਾ ਜੋਰੁ ਤੇਰੀ ਮਨਿ ਟੇਕ ॥ ਸਦਾ ਸਦਾ ਜਪਿ ਨਾਨਕ ਏਕ ॥ ਮ: ੫ ॥ ੭੨੩-੧੮ ॥ ਜੋਰ - ਜੋੜ, ਸੰਬੰਧ; ਭਾਵ ਆਸਰਾ।
- ਕਰਣ ਕਾਰਣ ਸਮਰਥੁ ਹੈ ਤਿਸੁ ਬਿਨੁ ਨਹੀ ਹੋਰੁ ॥ ਨਾਨਕ ਪ੍ਰਭ ਸਰਣਾਗਤੀ ਸਾਚਾ ਮਨਿ ਜੋਰੁ ॥ ਮ: ੫ ॥ ੮੧੮-੫ ॥ ਜੋਰੁ - ਜੋੜ, ਗੰਠ।
- ਜੀਅਨ ਕਾ ਦਾਤਾ ਏਕੁ ਹੈ ਬੀਆ ਨਹੀਂ ਹੋਰੁ ॥ ਨਾਨਕ ਕੀ ਬੇਨੰਤੀਆ ਮੈ ਤੇਰਾ ਜੋਰੁ ॥ ਮ: ੫ ॥ ੮੧੮-੧੭ ॥ ਜੋਰੁ - ਸਾਥੀ, ਜਨ।
- ਬਿਰਥੀ ਕਦੇ ਨ ਹੋਵਈ ਜਨ ਕੀ ਅਰਦਾਸਿ ॥ ਨਾਨਕ ਜੋਰੁ ਗੋਵਿੰਦ ਕਾ ਪੂਰਨ ਗੁਣਤਾਸਿ ॥ ਮ: ੫ ॥ ੮੧੯-੧੨ ॥ ਹਰ ਪ੍ਰਕਾਰੀ, ਹਰੇਕ ਕਿਸਮ, ਅਨੁਵਾਦ ਪੰਕ. ਦੂਜੀ: ਹੇ ਨਾਨਕ! ਗੋਬਿੰਦ ਦਾ ਖ਼ਜ਼ਾਨਾ ਹਰਿ ਕਿਸ਼ਮ ਨਾਲ ਭਰਿਆ ਹੈ।
- ਹਰਿ ਕੇ ਦਿਤੇ ਨਾਲਿ ਕਿਸੈ ਜੋਰੁ ਬਖੀਲੀ ਨ ਚਲਈ ਦਿਹੁ ਦਿਹੁ ਨਿਤ ਨਿਤ ਚੜੈ ਸਵਾਇਆ ॥ ਮ: ੩ ॥ ੮੫੩-੧੧ ॥ ਜੋਰੁ - ਜੌਰ, ਹਿੰਸਾ, ਜ਼ੋਰ, ਸਖ਼ਤੀ, ਕਹਿਰ। ਬਖੀਲੀ - ਈਰਖਾ, ਤੰਗ ਦਿਲੀ, ਕੰਜੂਸੀ। ਹਰਿ ਦੇ ਦਿੱਤੇ ਵਿਚ ਨਾ ਕਿਸੇ ਦੀ ਹਿੰਸਾ ਹੈ ਤੇ ਨਾ ਹੀ ਈਰਖਾ (ਤੰਗਦਿਲੀ) ਚਲਦੀ ਹੈ।
- ਆਹਿ ਮੇਰੇ ਠਾਕੁਰ ਤੁਮਰਾ ਜੋਰੁ ॥ ਕਾਜੀ ਬਕਿਬੋ ਹਸਤੀ ਤੋਰੁ ॥ ੧ ॥ ਕਬੀਰ ॥ ੮੭੦-੧੬ ॥ ਜੋਰੁ - ਜਨ, ਬੰਦਾ, ਸਾਥੀ ਆਸਰਾ, ਤੇਰੇ ਨਾਲ ਮੇਲ। ਅਰਥ: ਹੇ ਮੇਰੇ ਪ੍ਰਭੂ ਮੈਨੂੰ ਤੇਰਾ ਹੀ ਜੋੜ (ਜਾਣ ਪਛਾਣ) ਹੈ। ਕਾਜ਼ੀ ਤਾਂ ਬੋਲਦਾ ਹੈ ਕਿ ਹਾਥੀ ਤੋਰੋ।
- ਜਿਉ ਭਾਵੈ ਤਿਉ ਰਖੁ ਤੂ ਗੁਰ ਸਬਦਿ ਬੁਝਾਹੀ ॥ ਸਭਨਾ ਤੇਰਾ ਜੋਰੁ ਹੈ ਜਿਉ ਭਾਵੈ ਤਿਵੈ ਚਲਾਹੀ ॥ ਮ: ੩ ॥ ੯੪੭-੧੮ ॥ ਜੋਰੁ - ਸੰਗਤਿ, ਆਸਰਾ, ਸਭਨਾਂ ਨੂੰ ਤੇਰਾ ਸੰਬੰਧ ਹੈ।
- ਕਿਸ ਹੀ ਜੋਰੁ ਅਹੰਕਾਰ ਬੋਲਣ ਕਾ ॥ ਕਿਸ ਹੀ ਜੋਰੁ ਦੀਬਾਨ ਮਾਇਆ ਕਾ ॥ ਮੈ ਹਰਿ ਬਿਨੁ ਟੇਕ ਧਰ ਅਵਰ ਨ ਕਾਈ ਤੂ ਕਰਤੇ ਰਾਖੁ ਮੈ ਨਿਮਾਣੀ ਹੇ ॥ ਮ: ੪ ॥ ੧੦੭੧-੩, ੪ ॥ ਏਥੇ ਭਾਵ ਹੈ ਸੰਬੰਧ ਦਾ।
- ਅੰਤ੍ਰਰ ਕਾ ਅਭਿਮਾਨੁ ਜੋਰੁ ਤੂ ਕਿਛੁ ਕਿਛੁ ਕਿਛੁ ਜਾਨਤਾ ਇਹੁ ਦੂਰਿ ਕਰਹੁ ਆਪਨ ਗਹੁ ਰੇ ॥ ਮ: ੪ ॥ ੧੧੧੯-੧ ॥ ਜੋਰੁ - ਜੋੜ, ਲਗਨ, ਗੰਠ,।
- ਤਿਸ ਕੀ ਧਰ ਪ੍ਰਭ ਕਾ ਮਨਿ ਜੋਰੁ ॥ ਏਕ ਬਿਨਾ ਦੂਜਾ ਨਹੀ ਹੋਰੁ ॥ ਮ: ੫ ॥ ੧੧੫੧-੫ ॥ ਜੋਰੁ - ਜੋੜ, ਗੰਢ, ਲਗਾਉ।
- ਕਿਸੁ ਉਪਰਿ ਓਹੁ ਟਿਕ ਟਿਕੈ ਕਿਸ ਨੋ ਜੋਰੁ ਕਰੇਇ ॥ ਕਿਸ ਨੋ ਕਹੀਐ ਨਾਨਕਾ ਕਿਸ ਨੋ ਕਰਤਾ ਦੇਇ ॥ ਹੁਕਮਿ ਰਹਾਏ ਆਪਣੈ ਮੂਰਖੁ ਆਪੁ ਗਣੇਇ ॥ ਮ: ੧ ॥ ੧੨੪੧-੧੦ ॥ ਅਰਥ: ਵਾਹਿਗੁਰੂ ਕਿਸ ਨੂੰ ਨਿਹਾਲ ਕਰੇ ਤੇ ਕਿਸ ਨੂੰ

ਮਿਲਾ ਲਏ। ਹੇ ਨਾਨਕ! ਕਿਸ ਦਾ ਨਾਉ (ਚੁਣ ਕੇ) ਉਚਾਰੀਏ ਕਿ (ਵਾਹਿਗੁਰੂ) ਕਿਸ ਨੂੰ ਬਖ਼ਸ਼ਦਾ ਹੈ। ਇਸ ਸਾਰੇ ਸਲੋਕ ਦਾ ਅਰਥ ਦੇਖੋ ਪਉ. ੩੨ ਨਾਲ।

- ਲਾਇ ਪ੍ਰੀਤਿ ਕੀਨ ਆਪਨ ਤੂਟਤ ਨਹੀਂ ਜੋਰੁ॥ ਪ੍ਰਾਨ ਮਨੁ ਧਨੁ ਸਰਬਸੁੋ ਹਰਿ ਗੁਨ ਨਿਧੇ ਸੁਖ ਮੋਰ॥ ਮ: ੫॥ ੧੩੦੭-੧੫॥ ਜੋਰੁ - ਜੋੜ, ਗੰਢ।
- ਅੰਤਰਿ ਜੋਰੁ ਹਉਮੈ ਤਨਿ ਮਾਇਆ ਕੂੜੀ ਆਵੈ ਜਾਇ॥ ਸਤਿਗੁਰ ਕਾ ਫੁਰਮਾਇਆ ਮੰਨਿ ਨ ਸਕੀ ਦੁਤਰੁ ਤਰਿਆ ਨ ਜਾਇ॥ ਮ: ੪॥ ੧੪੨੨-੨॥ ਜੋਰੁ - ਜੋੜ, ਲਗਨ, ਪਰਭਾਵ। ਅੰਦਰ ਤਨ ਵਿਚ ਅਹੰਕਾਰ ਦਾ ਜੋੜ ਤੇ ਕੂੜੀ ਮਾਇਆ ਆਉਂਦੀ ਜਾਂਦੀ ਹੈ। ੩੩।

**(ੲ)** ਕੇਵਲ ਇਹ ੫ ਟੂਕਾਂ ਜੋਰ ਭਾਵ ਜ਼ੋਰ ਪ੍ਰਯੋਗ ਦੀਆਂ ਹਨ। ਇਹ ਪ੍ਰਯੋਗ ਵੀ ਨਿਮਰਤਾ ਦੱਸਣ ਲਈ ਹਨ। ਪਹਿਲੇ ਉਦਾਹਰਣ ਦੇ ਅਰਥ ਸ਼ੰਕੇ ਵਿਚ ਹਨ।

- ਹੋਇ ਪੁਰਾਣਾ ਸੁਟੀਐ ਭੀ ਫਿਰਿ ਪਾਈਐ ਹੋਰੁ॥ ਨਾਨਕ ਤਗ ਨ ਤੁਟਈ ਜੇ ਤਗਿ ਹੋਵੈ ਜੋਰੁ॥ ੨॥ ਮ: ੧॥ ੪੭੧-੭॥ ਜ਼ੋਰ ਵਾਲਾ ਤਗ ਵੀ ਟੁੱਟੇਗਾ; ਏਥੇ ਅਰਥ ਹਨ ਪੱਕਾ ਯਾਨੀ ਨਾਮ ਦੇ ਜ਼ੋਰ (ਦੀ ਗੰਢ) ਰੂਪੀ ਜਨੇਊ। ਨਾਮੁ ਨਾਲ ਜੋੜ ਵੀ ਹੋ ਸਕਦਾ ਹੈ।
- ਗਲੀ ਸੈਲ ਉਠਾਵਤ ਚਾਹੈ ਓਇ ਊਹਾ ਹੀ ਹੈ ਧਰੇ॥ ਜੋਰੁ ਸਕਤਿ ਨਾਨਕ ਕਿਛੁ ਨਾਹੀ ਪ੍ਰਭ ਰਾਖਹੁ ਸਰਣਿ ਪਰੇ॥ ਮ:੫॥ ੭੧੪-੯॥ ਜੋਰੁ - ਜ਼ੋਰ।
- ਮੇਰੇ ਹਰਿ ਜੀਉ ਸਭੁ ਕੋ ਤੇਰੈ ਵਸਿ॥ ਅਸਾ ਜੋਰੁ ਨਾਹੀ ਜੇ ਕਿਛੁ ਕਰਿ ਹਮ ਸਾਕਹ ਜਿਉ ਭਾਵੈ ਤਿਵੈ ਬਖਸਿ॥ ਮ: ੪॥ ੭੩੬-੪॥ ਜੋਰੁ - ਜ਼ੋਰ, ਸਮਰਥਾ।
- ਜਿਸੁ ਨਾਲਿ ਜੋਰੁ ਨ ਚਲਈ ਖਲੇ ਕੀਚੈ ਅਰਦਾਸਿ॥ ਨਾਨਕ ਗੁਰਮੁਖਿ ਨਾਮੁ ਮਨਿ ਵਸੈ ਤਾ ਸੁਣਿ ਕਰੇ ਸਾਬਾਸਿ॥ ੪॥ ਮ: ੩॥ ੯੯੪-੧੪॥ ਜ਼ੋਰੁ- ਪੇਸ਼, ਚਾਰਾ। ਜੋਰ ਨ ਚਲਈ - ਪੇਸ਼ (ਚਾਰਾ) ਨਹੀਂ ਜਾਂਦੀ।
- ਅਕਥੌ ਕਥਉ ਕਿਆ ਮੈ ਜੋਰੁ॥ ਭਗਤਿ ਕਰੀ ਕਰਾਇਹਿ ਮੋਰ॥ ਅੰਤਰਿ ਵਸੈ ਚੂਕੈ ਮੈ ਮੋਰ॥ ਕਿਸੁ ਸੇਵੀ ਦੂਜਾ ਨਹੀ ਹੋਰੁ ॥ ਮ: ੧॥ ੧੩੩੧-੧੪॥ ਜੋਰੁ - ਸੱਤਾ ਜ਼ੋਰ, ਵੱਸ, ਹਿੰਮਤ।

ਦਸਵਾਂ ਅਧਿਆਇ

# ਪਉੜੀ ੩੪-੩੭ (ਲਾਵਾਂ ਸਮੇਤ)

## ਪਉੜੀ ੩੪

***ਪ੍ਰਸਤਾਵਨਾ :***

ਜਪੁ ਬਾਣੀ ਦਾ ਉਪਦੇਸ਼, ਪਉੜੀ ੩੩ ਨਾਲ, ਪੂਰਾ ਹੋ ਗਿਆ ਹੈ। ਅੱਗੇ ਜਪੁ ਬਾਣੀ ਦਾ ਸਾਰ ਚਾਰ ਪਉੜੀਆਂ ਦੁਆਰਾ, ਯੋਜਨਾ ਦੇ ਰੂਪ ਵਿਚ ਬਹੁਤ ਸੰਖੇਪ ਵਿਧੀ ਨਾਲ, ਜੀਵਨ ਦੇ ਗੁਰਮਤਿ ਪ੍ਰਾਪਤ ਕਰਨ ਦੇ ਸਮੇਂ ਨੂੰ ਚਾਰ ਖੰਡਾਂ ਵਿਚ ਵੰਡ ਕੇ ਕੀਤਾ ਹੈ। ਚਾਰ ਪਉੜੀਆਂ ਜਪੁ ਬਾਣੀ ਦੇ ਮੂਲ ਨੂੰ ਪ੍ਰਾਪਤ ਕਰਨ ਦਾ ਕਾਰਜ ਕ੍ਰਮ ਜਾਂ ਯੋਜਨਾ ਹੈ ਜਿਸ ਨਾਲ ਸੱਚਖੰਡ ਅੱਪੜ ਜਾਈਦਾ ਹੈ। ਕਰਮਖੰਡ ਦਾ ਪੂਰਾ ਹੋਣਾ ਸੱਚਖੰਡ ਪਹੁੰਚ ਜਾਣਾ ਹੈ। ਦੂਸਰੇ ਅੱਖਰਾਂ ਵਿਚ ਕਰਮਖੰਡ ਦੀ ਪ੍ਰਾਪਤੀ ਹੀ ਸੱਚਖੰਡ ਦਿਖਾ ਦਿੰਦੀ ਹੈ ਤੇ ਇਹ ਵਧੇਰੇ ਕਰਮ ਕਮਾਉਣ ਲਈ ਜੀਵਨ ਦਾ ਰਹਿੰਦਾ ਸਮਾਂ ਹੈ। ੧ੳ ਪਰਿਭਾਸ਼ਿਕ ਸਥਲ ਤੇ ਮੂਰਤਿਮਾਨ ਨਹੀਂ ਹੈ, ਇਸ ਲਈ ਉਸ ਨੂੰ ਅਨੁਭਵ ਹੀ ਕੀਤਾ ਜਾ ਸਕਦਾ ਤੇ ਕਰਨਾ ਹੈ; ਹੋਰ ਕੋਈ ਚਾਰਾ ਨਹੀਂ ਹੈ। ਉਸ ਨੂੰ ਕੁਦਰਤ ਵਿਚ ਅਤੇ ਆਪਣੇ ਆਪ ਵਿਚ ਨਿਹਾਲਨਾ ਹੈ। ਇਹ ਸਭ ਭਾਣਾ ਹੈ।

ਇਕ ਹੋਰ ਗੱਲ ਕਰਣਯੋਗ ਇਹ ਹੈ ਕਿ ਇਨ੍ਹਾਂ ਚਾਰ ਪਉੜੀਆਂ, ੩੪-੩੭ ਵਿਚ ਬਹੁ ਵਚਨ ਪ੍ਰਯੋਗ ਵਿਚ ਆਇਆ ਹੈ ਜਿਸ ਦਾ ਭਾਵ ਇਹ ਹੈ ਕਿ ਗੁਰੂ ਜੀ ਸਿਰਫ਼ ਧਰਤੀ ਦੀ ਗੱਲ ਹੀ ਨਹੀਂ ਕਰਦੇ ਸਗੋਂ ਸਾਰੇ ਵਿਸ਼ਵ ਦੀ ਗੱਲ ਕਰਦੇ ਹਨ ਜਿਸ ਵਿਚ ਬਹੁਤ ਧਰਤੀਆਂ ਹਨ; ਸੋ ਬਹੁਤ ਧਰਮਸ਼ਾਲਾਵਾਂ ਹਨ।

ਇਨ੍ਹਾਂ ਪਉੜੀਆਂ ਵਿਚ ਕਰਤ੍ਰੀ ਵਾਚ ਦਾ ਪ੍ਰਯੋਗ ਹੈ ਜਦ ਕਿ ਲਾਵਾਂ ਵਿਚ ਕਰਮ ਵਾਚ ਦਾ ਪ੍ਰਯੋਗ ਪਰਧਾਨ ਹੈ।

ਚਾਰ ਲਾਵਾਂ ਜੋ ਆਨੰਦ ਕਾਰਜ ਵੇਲੇ ਪੜ੍ਹੀਆਂ ਤੇ ਗਾਈਆਂ ਜਾਂਦੀਆਂ ਹਨ, ਉਹ ਵੀ ਗਹਿਰੀ ਨਜ਼ਰ ਨਾਲ ਵੇਖਣ ਉੱਤੇ ਚਾਰ ਖੰਡ ਹੀ ਅਨੁਭਵ ਹੁੰਦੀਆਂ ਹਨ। ਇਸ ਲਈ ਲਾਵਾਂ ਦੀ ਵਿਆਖਿਆ ਵੀ ਖੰਡਾਂ ਦੇ ਨਾਲ ਕੀਤੀ ਹੈ।

## ਪਉੜੀ ੩੪

**[1]ਰਾਤੀ ਰੁਤੀ ਥਿਤੀ ਵਾਰ॥ [2]ਪਵਣ ਪਾਣੀ ਅਗਨੀ ਪਾਤਾਲ॥**

**[3]ਤਿਸੁ ਵਿਚਿ ਧਰਤੀ ਥਾਪਿ ਰਖੀ ਧਰਮਸਾਲ॥**

**[4]ਤਿਸੁ ਵਿਚਿ ਜੀਅ ਜੁਗਤਿ ਕੇ ਰੰਗ ॥ [5]ਤਿਨ ਕੇ ਨਾਮ ਅਨੇਕ ਅਨੰਤ ॥**
**[6]ਕਰਮੀ ਕਰਮੀ ਹੋਇ ਵੀਚਾਰੁ ॥ [7]ਸਚਾ ਆਪਿ ਸਚਾ ਦਰਬਾਰੁ ॥**
**[8]ਤਿਥੈ ਸੋਹਨਿ ਪੰਚ ਪਰਵਾਣੁ ॥ [9]ਨਦਰੀ ਕਰਮਿ ਪਵੈ ਨੀਸਾਣੁ ॥**
**[10]ਕਚ ਪਕਾਈ ਓਥੈ ਪਾਇ ॥ [11]ਨਾਨਕ ਗਇਆ ਜਾਪੈ ਜਾਇ ॥ ੩੪ ॥**

***ਅਰਥ :***

ਰਾਤਾਂ, ਰੁੱਤਾਂ, ਥਿੱਤੀਆਂ ਤੇ ਦਿਨ ਅਤੇ ਹਵਾਵਾਂ, ਜਲ, ਅੱਗਾਂ ਤੇ ਪਤਾਲ; ਇਸ (ਧਾਤਿਕ/ਭੌਤਿਕ) ਸਾਰੇ ਸਮੂਹ ਦੇ ਵਾਤਾਵਰਣ ਵਿਚ ਧਰਤੀ ਨੂੰ ਧਰਮਸਾਲ (ਵਿਸ਼ਾਲ ਵਿਦਿਆਲਾ) ਬਣਾ ਕੇ ਟਿਕਾਇਆ ਹੈ। ਉਸ (ਧਰਮਸਾਲ) ਉੱਤੇ ਕਈ ਰੰਗਾਂ ਦੇ ਜੀਆਂ ਜੰਤਾਂ ਦੇ ਸਿਲਸਿਲੇ (ਜਾਤੀਆਂ ਆਦਿ) ਹਨ। ਉਨ੍ਹਾਂ ਦੇ ਨਾਂ ਅਨੇਕ ਅਨੰਤ ਹਨ। ਆਪੋ ਆਪਣੇ (ਖੱਟੇ) ਕਰਮਾਂ (ਲੇਖਾਂ) ਦੇ ਅਨੁਸਾਰ ਪਰਖ ਹੁੰਦੀ ਹੈ। ਉਹ ਆਪ ਸੱਚਾ ਹੈ ਤੇ ਉਸਦਾ ਦਰਬਾਰ ਸੱਚਾ ਹੈ। ਓਥੇ ਮਕਬੂਲ (ਪਰਵਾਣ) ਹੋਣਹਾਰ (ਪੰਚ) ਸੋਂਹਦੇ (ਜਚਦੇ) ਹਨ। ਉਨ੍ਹਾਂ ਤੇ ਦੁਲੱਭ ਕਰਮਿ (ਬਖ਼ਸ਼ਿੰਦ) ਦੀਆਂ ਨਜ਼ਰਾਂ ਦੀ ਮੁਦਰਾ (ਟਿੱਕਾ) ਲਗਦੀ/ਪੈਂਦੀ ਹੈ। ਓਥੇ ਕੱਚ ਪੱਕ ਦਾ ਦ੍ਰਿੜ੍ਹ ਨਿਰਨਾ ਹੁੰਦਾ ਹੈ। ਹੇ ਨਾਨਕ! ਉਸ ਥਾਂ (ਧਰਮਸਾਲ) ਪਹੁੰਚ ਕੇ ਪਤਾ ਲਗਦਾ ਹੈ। ੩੪।

***ਸ਼ਬਦ ਵਿਚਾਰ :***

**ਰਾਤੀ** – ਰਾਤਾਂ। **ਰੁਤੀ** – ਰੁੱਤਾਂ। **ਥਿਤੀ** – ਤਿੱਥਾਂ/ਤਿੱਥੀਆਂ। **ਵਾਰ** – ਦਿਨ। **ਧਰਤੀ** – ਪ੍ਰਿਥਵੀ, ਜ਼ਮੀਨ, ਜਗਤ। **ਥਾਪਿ** – ਥਾਪ ਕੇ, ਸਥਾਪਿਤ ਕਰਕੇ। **ਧਰਮਸਾਲ** – ਧਰਮ ਪ੍ਰਾਪਤੀ ਦਾ ਥਾਂ, ਵਿਦਿਆਸਾਲ, ਮਦਰਸਾ, ਏਥੇ ਚੇਤੇ ਰੱਖਣਾ ਕਿ ਸਾਲ ਤੇ ਸ਼ਾਲ ਦੋਵੇਂ ਪਦ ਸ਼ੰ. ਕੋਸ਼ ਵਿਚ ਮਿਲਦੇ ਹਨ ਤੇ ਦੋਹਾਂ ਦਾ ਇਕ ਅਰਥ ਹੈ ਵਗਲ ਯਾ ਵਾੜਾ, ਵਾੜ ਯਾਨੀ ਖੁੱਲ੍ਹੀ/ਵਿਸ਼ਾਲ ਜਗ੍ਹਾ; ਇਸ ਦੀ ਤੁਲਨਾ ਵਿਚ ਸ਼ਾਲਾ, ਕੋਠਾ ਆਦਿ ਛੋਟੀ ਜਗ੍ਹਾ ਲਈ ਲਗਦਾ ਹੈ; ਜਿਵੇਂ ਪਾਕਸ਼ਾਲਾ, ਸੰਗੀਤਸ਼ਾਲਾ, ਸੋ ਧਰਤੀ ਵਿਸ਼ਾਲ ਧਰਮ ਪ੍ਰਾਪਤੀ ਦਾ ਮੈਦਾਨ ਹੈ; ਧਰਮਸਾਲਾ ਪਦ ਧਰਮਸਾਲ ਲਈ ਵਰਤਿਆ ਗਿਆ ਮਿਲਦਾ ਹੈ। **ਜੀਅਜੁਗਤਿ** – ਜੀਆਂ ਦੀ ਧਾਰਾ/ ਸਿਲਸਿਲਾ /ਸਿਲਸਿਲੇ, ਜੀਆਂ ਦਾ/ਦੇ ਬੰਦੋਬਸਤ। **ਰੰਗ** – ਰੂਪ ਰੰਗ, ਵੰਨਗੀ। **ਅਨੇਕ** – ਇਕ ਤੋਂ ਅਧਿਕ, ਕਈ। **ਅਨੇਕ ਅਨੰਤ** – ਕਈ ਅਨੰਤ ਯਾਨੀ ਬਹੁਤ ਅਨੰਤ, ਅਨੇਕ ਦਾ ਅਰਥ ਇਕ ਤੋਂ ਅਧਿਕ ਪਰ ਬਿਅੰਤ ਵੀ ਵਰਤਦੇ ਹਨ। **ਕਰਮੀ ਕਰਮੀ** – ਕਰਮ ਕਰਮ ਅਨੁਸਾਰ, ਆਪੋ ਆਪਣੇ ਖੱਟੇ ਕਰਮਾਂ ਅਨੁਸਾਰ, ਸਭ ਕਰਣਿਆ ਮੁਤਾਬਿਕ। **ਵੀਚਾਰ** – ਬਿਚਾਰ, ਫੈਸਲਾ, ਰਾਏ। **ਪੰਚ** – ਹੋਣਹਾਰ, ਪ੍ਰਤਿਭਾਸ਼ਾਲੀ, ਬੁੱਧੀਮਾਨ। **ਪਰਵਾਣੁ** – ਚੁਣੇ, ਕਬੂਲ, ਮਕਬੂਲ, ਮਨਜ਼ੂਰ, ਅਨੁਮੋਦਿਤ, ਨਿਰਵਾਚਿਤ। **ਪੰਚਪਰਵਾਣੁ** – ਮਕਬੂਲ ਹੋਣਹਾਰ, ਪਰਵਾਣ ਪੰਚ (ਸਮੂਹ); ਭਾਵ ਹੈ ਜਿਨ੍ਹਾਂ ਨੇ ਗੁਰਮਤਿ ਅਤੇ ਸਮਾਜ ਵਿਚ ਉੱਚਾ ਪਦ ਪਾਉਣਾ ਸ਼ੁਰੂ ਕਰ ਦਿੱਤਾ ਹੈ; ਧਰਮਖੰਡ ਸ਼੍ਰੇਣੀ ਦੇ ਯੋਗ ਪ੍ਰਾਣੀ। **ਨਦਰੀ** – ਅੱਖਾਂ ਵਿਚ। **ਕਰਮਿ** – ਕਰਮ ਨਾਲ, ਦਿਆਲੂ ਦੀ ਮਿਹਰਬਾਨੀ ਦੁਆਰਾ। **ਨਦਰੀ ਕਰਮਿ** – ਨਜ਼ਰਾਂ ਵਿਚ ਕਰਮ।

**ਕਚ ਪਕਾਈ** – ਕੱਚ ਪੱਕ, ਕਚਿਆਈ ਪਕਿਆਈ। **ਗਇਆ** – ਪਹੁੰਚ ਕੇ, ਗਏ ਮਗਰੋਂ, ਜਾਣੇ ਦੇ ਮਗਰੋਂ। **ਜਾਪੈ ਜਾਇ** – ਜਾਣਿਆਂ ਜਾਂਦਾ ਹੈ।

***ਵਿਚਾਰ :***

ਪ੍ਰਸਤੁੱਤ ਪਉੜੀ ਵਿਚ ਤਿਸ, ਤਿਥੇ, ਓਥੇ ਦਾ ਪ੍ਰਯੋਗ ਦੱਸਦਾ ਹੈ ਕਿ ਗੁਰੂ ਜੀ ਇਸ ਧਰਤੀ ਦੇ ਦਰਬਾਰ ਤੋਂ ਜਿਵੇਂ ਬਾਹਰ ਖਲੋਕੇ (ਕਲਪਨਾਤਮਿਕ) ਖੰਡਾਂ ਦੇ ਕਾਰਜ ਕ੍ਰਮ ਦੀ ਵਿਆਖਿਆ ਕਰਦੇ ਹਨ। ਜਦ ਅਸੀਂ ਇਸ ਧਰਤੀ 'ਤੇ ਜੰਮ ਵੀ ਪੈਂਦੇ ਹਾਂ ਤਾਂ ਵੀ ਅਸੀਂ ਦਰਬਾਰ ਵਿਚ ਨਹੀਂ ਹਾਂ। ਉਸ ਅਵਸਥਾ ਵਿਚ ਪਹੁੰਚਣ ਲਈ ਬਹੁਤ ਵਿੱਦਿਆ ਪ੍ਰਾਪਤ ਕਰਨੀ ਪੈਂਦੀ ਹੈ। ਉਹ ਸਥਿਤੀ ਸਾਡੇ ਖੰਡਾਂ ਵਿਚ ਪਰਵੇਸ਼ ਕਰਨ ਤੇ ਖੰਡਾਂ ਨੂੰ ਪਾਸ ਕਰਨ ਨਾਲ ਸੰਬੰਧਤ ਹੈ। ਇਹ ਤੱਥ, ਖੰਡਾਂ ਤੇ ਲਾਵਾਂ ਦੇ ਅਧਿਐਨ ਦੇ ਬਾਅਦ ਸਮਝ ਪੈ ਜਾਣਾ ਚਾਹੀਦਾ ਹੈ। ਇਹ ਖ਼ੁਸ਼ੀ ਦੀ ਗੱਲ ਹੈ ਕਿ ਅਸੀਂ ਮੇਲੇ ਵਿਚ ਹਾਂ ਪਰ ਉਸ ਨੂੰ ਮੇਲਾ ਨਹੀਂ ਸਮਝ ਰਹੇ। ਇਸ ਦਾ ਤੇ ਵਿਆਪਕ ਦੁਖਾਂ ਦਾ ਕਾਰਣ ਅਵਿੱਦਿਆ ਹੈ।

ਜਿਵੇਂ ਉੱਪਰ **ਪਦ ਵਿਚਾਰ** ਵਿਚ ਤੇ ਹੇਠਾਂ ਵਿਸ਼ੇਸ਼ ਵਿਚਾਰ ਵਿਚ ਦੱਸਿਆ ਗਿਆ ਹੈ, ਪਹਿਲੀਆਂ ਦੋ ਪੰਕਤੀਆਂ ਦੇ ਸਾਰੇ ਪਦ ਸੰਗਿਆ ਅਤੇ ਬਹੁ ਵਚਨ ਹਨ। ਪਹਿਲੀ ਸਤਰ ਦੇ ਪਹਿਲੇ ਤਿੰਨ ਬਿਹਾਰੀ, 'ੀ'-ਅੰਤ ਪਦ ਇਸਤਰੀਲਿੰਗ ਬਹੁ ਵਚਨ ਵਾਚਕ ਹਨ। ਪਰੰਤੂ ਇਹ ਸਭ ਗਿਣੇ ਗਏ ਹਨ ਅਤੇ ਇਨ੍ਹਾਂ ਬਾਰੇ ਕੋਈ ਹੋਰ ਬਿਆਨ ਨਹੀਂ ਹੈ; ਇਹ ਖ਼ੁਦ ਸਮਝਣ ਲਈ ਹੈ। ਇਹ ਧਰਤੀ ਨੂੰ ਕੇਂਦਰ ਦਰਸਾਉਣ ਲਈ ਹਨ ਅਤੇ ਇਹ ਪ੍ਰਾਕ੍ਰਿਤਿ ਦਾ ਅਡੰਬਰ (ਪਰਪੰਚ) ਹੈ। ਜਾਂ ਕਹੋ ਕਿ ਜ਼ਮੀਨ ਦਾ ਵਾਤਾਵਰਣ ਦੱਸਿਆ ਹੈ। ਪਹਿਲੀ ਸਤਰ ਵਿਚ ਚੰਦ ਤੇ ਸੂਰਜ ਨਾਲ ਸੰਪਰਕ ਰਖਦੇ ਵਾਤਾਵਰਣ ਦੇ ਅਦਭੁੱਤ ਪਰਿਵਰਤਣ ਵੱਲ ਇਸ਼ਾਰਾ ਹੈ। ਦੂਜੀ ਸਤਰ ਤੋਂ ਇਹ ਜਾਣੋ ਕਿ ਪਵਣ, ਪਾਣੀ, ਅਗਨੀ, ਤਿੰਨ ਤੱਤਾਂ ਦਾ ਪਰ੍ਯਾਯਾਰਥਕ (Phenomenal) ਪਰਪੰਚ (ਜਗਤ/ਸੰਸਾਰ) ਦੀ ਲੀਲਾ ਹੈ। ਧਰਤੀ ਤੇ ਪਾਤਾਲ (ਕਲਪਿਤ ਮਿਥਿਹਾਸ ਦਾ ਅੰਗ ਹੈ ਪਰ ਇਹ ਧਰਤੀ ਦੇ ਹੀ ਰੂਪ ਵਿਚ ਹੈ) ਚੌਥਾ ਤੱਤ ਹੋ ਗਿਆ। ਹੇਠਲੇ ਉਦਾਹਰਣ ਤੋਂ ਜਾਪਦਾ ਹੈ ਕਿ ਪਾਤਾਲ ਤੇ ਆਕਾਸ ਧਰਤੀ ਤੋਂ ਇਕ ਸਮਾਨ ਹਨ ਤੇ ਧਰਤੀ ਵਾਹਿਗੁਰੂ ਦੀ ਸਿਰਜੀ ਹੋਈ ਧਰਮਸਾਲ ਹੈ। ਪਾਤਾਲ ਤੇ ਆਕਾਸ ਬਾਰੇ ਵਿਚਾਰ ਪਉ. ੨੨ ਵਿਚ ਵੀ ਹੋਇਆ ਹੈ।

- ਆਪੇ ਤਖਤੁ ਰਚਾਇਓਨੁ ਆਕਾਸ ਪਤਾਲਾ ॥ ਹੁਕਮੇ ਧਰਤੀ ਸਾਜੀਅਨੁ ਸਚੀ ਧਰਮ ਸਾਲਾ ॥ ਆਪਿ ਉਪਾਇ ਖਪਾਇਦਾ ਸਚੇ ਦੀਨ ਦਇਆਲਾ ॥ ਸਭਨਾ ਰਿਜਕੁ ਸੰਬਾਹਿਦਾ ਤੇਰਾ ਹੁਕਮੁ ਨਿਰਾਲਾ ॥ ਆਪੇ ਆਪਿ ਵਰਤਦਾ ਆਪੇ ਪ੍ਰਤਿਪਾਲਾ ॥ ਮ: ੩ ॥ ੭੮੫-੧੩ ॥

ਇਸ ਟੂਕ ਦੇ ਸ਼ਬਦ ਤੇ ਪੰਕਤੀਆਂ ਜਪੁ ਬਾਣੀ ਦੀ ਕਿਸੇ ਨ ਕਿਸੇ ਪਉੜੀ ਨਾਲ ਮੇਲ ਖਾਂਦੀਆਂ ਹਨ। ਜਦ ਇਸ ਪਉੜੀ ਦੀ ਪੰਕ. ੧੧ ਨੂੰ ਵਿਚਾਰੀਏ ਤਾਂ ਇਹ ਵੀ ਇਸ਼ਾਰਾ ਮਿਲਦਾ ਹੈ ਕਿ ਵਿਸ਼ਵ ਵਿਚ ਬਹੁਤ ਧਰਤੀਆਂ ਹਨ ਜਿੱਥੇ ਧਰਮ ਵਿੱਦਿਆ ਦੇ ਵਿਦਿਆਲੇ ਜਾਂ ਧਰਮਸਾਲਾਂ ਹਨ। ਅੱਗੇ ਗਿਆਂ ਦਾ ਅਰਥ ਹੈ ਕਿ ਕਰਮਖੰਡ ਪਾਰ ਕਰਕੇ ਜਦ ਸੱਚਖੰਡ ਯਾਨੀ ਨਵੇਂ ਦ੍ਰਿਸ਼ਟੀਕੋਣ ਨਾਲ ਦਿਸਦੀ ਧਰਤੀ ਉੱਤੇ ਆਜ਼ਾਦ ਫਿਰੀਦਾ ਹੈ।

ਜੀਆਂ ਦੀਆਂ ਜਾਤੀਆਂ/ਰੰਗਾਂ ਦੇ ਬੰਦੋਬਸਤ, ਨਾਵਾਂ ਦੀ ਅਨੇਕਤਾ ਤੇ ਅਨੰਤ੍ਰਤਾ, ਕਰਮਾਂ ਦੁਆਰਾ ਫ਼ੈਸਲੇ, ਇਹ ਸਭ ਜੋ ਪਹਿਲਾਂ, ਵਿਸ਼ੇਸ਼ ਕਰਕੇ ਪਉ. ੧੬ ਵਿਚ ਤੇ ਹੋਰ ਥਾਈਂ ਵੀ ਕਹੇ ਗਏ ਹਨ, ਉਨ੍ਹਾਂ ਵੱਲ ਇਸ਼ਾਰਾ ਹੈ। ਜਦ ਤੁਸੀਂ ਏਥੇ ਪਹੁੰਚਦੇ ਹੋ ਤਾਂ ਧਰਮਖੰਡ ਆਰੰਭ ਹੋ ਵਰਤਦਾ ਹੈ। ਸਾਰੇ ਪੰਚ ਏਥੇ ਓਥੇ ਸਜਦੇ ਹਨ। ਪੰਚਾਂ ਉੱਤੇ ਵਾਹਿਗੁਰੂ ਦੇ ਕਰਮਾਂ ਦੀਆਂ ਨਜ਼ਰਾਂ ਦੇ ਨਿਸ਼ਾਨ ਪੈਂਦੇ ਹਨ ਤੇ ਗਤਿ ਦੀ ਕੱਚਪੱਕ ਨਿਰਧਾਰਤ ਹੁੰਦੀ ਹੈ। ਇਹ ਸਭ ਉਨ੍ਹਾਂ ਅਵਸਥਾਵਾਂ 'ਤੇ ਅੱਪੜ ਕੇ ਜਾਣਿਆਂ ਜਾਂਦਾ ਹੈ ਭਾਵ ਮਰਜੀਵੜਾ ਅਵਤਾਰ ਧਾਰਣ ਦੇ ਉਪਰੰਤ; ਸਾਡੇ ਲਈ ਏਥੇ ਧਰਤੀ ਉੱਤੇ ਹੀ। ਇਹ ਜੀਵਨ ਦੀ ਪਹਿਲੀ ਸ਼੍ਰੇਣੀ ਧਰਮਖੰਡ ਹੈ। ਅਗਲੀ ਪਉੜੀ ਦੀ ਪਹਿਲੀ ਪੰਕਤੀ ਇਹੀ ਆਖਦੀ ਹੈ।

ਏਥੇ ਕੁਝ ਉਦਾਹਰਣ ਜੀਅ ਜੁਗਤਿ ਬਾਰੇ ਸੂਝ ਲਈ ਚੁਣੇ ਹਨ। ਇਨ੍ਹਾਂ 'ਤੇ ਧਿਆਨ ਨਾਲ ਵਿਚਾਰ ਕਰਨਾ ਤੇ ਜਿਸ ਬਾਣੀ ਵਿਚੋਂ ਹਨ ਓਸ ਨੂੰ ਪੜ੍ਹ ਲੈਣਾ।

- ਨਾਨਕ ਸਿਰਖੁਥੇ ਸੈਤਾਨੀ ਏਨਾ ਗਲ ਨ ਭਾਣੀ ॥ ਵੁਠੈ ਹੋਇਐ ਹੋਇ ਬਿਲਾਵਲੁ ਜੀਆ ਜੁਗਤਿ ਸਮਾਣੀ ॥ ਮ: ੧ ॥ ੧੫੦-੫ ॥
- ਜੀਅ ਜੁਗਤਿ ਜਾ ਕੈ ਹੈ ਹਾਥ ॥ ਸੋ ਸਿਮਰਹੁ ਅਨਾਥ ਕੋ ਨਾਥੁ ॥ ਮ:੫ ॥ ੧੯੪-੯ ॥ ਵਾਹਿਗੁਰੂ ਨੂੰ ਸਿਮਰਨਾ ੧ਓ ਦੀ ਪਰਿਭਾਸ਼ਾ ਨਾਲ ਸ਼ੁਰੂ ਹੁੰਦਾ ਹੈ। ਤੇ ਕੇਵਲ ਰੱਟਾ ਲਾ ਕੇ ਦੁਹਰਾਣਾ ਸਿਮਰਣ ਨਹੀਂ ਹੈ, ਉਸ ਨੂੰ ਸਮਝਣ ਦੀ ਲੋੜ ਹੈ ਤੇ ਧਿਆਨ ਬਹੁਤ ਜ਼ਰੂਰੀ ਹੈ। ਬਾਣੀ ਵਿਚ ਹਰ ਪੰਕਤੀ ਪ੍ਰਾਪਤੀ ਦੀ ਵਿਧੀ ਹੈ। ਜਦ ਵਾਹਿਗੁਰੂ ਦੀ ਅਸਤਿੱਤਵਾ ਜੀਵਨ ਦਾ ਹਿੱਸਾ ਇਸ ਤਰ੍ਹਾਂ ਹੋ ਜਾਵੇ ਕਿ ਬਿਨਾਂ ਸੋਚੇ ਬੋਲਚਾਲ, ਕਾਰਵਿਹਾਰ ਵਿਚ ਉਹ ਪ੍ਰਤਿਬਿੰਬਤ ਹੋਵੇ ਤਦ ਅਟੁਟ ਸਿਮਰਨ ਹੈ।
- ਜੀਅ ਕੀ ਜੁਗਤਿ ਜਾ ਕੈ ਸਭ ਹਾਥਿ ॥ ਅੰਤਰਿ ਬਾਹਰਿ ਜਾਨਹੁ ਸਾਥਿ ॥ ਮ: ੫ ॥ ੨੯੨-੧੨ ॥
- ਜੀਅ ਜੁਗਤਿ ਵਸਿ ਪ੍ਰਭੂ ਕੈ ਜੋ ਕਹੈ ਸੁ ਕਰਨਾ ॥ ਭਏ ਪ੍ਰਸੰਨ ਗੋਪਾਲ ਰਾਇ ਭਉ ਕਿਛੁ ਨਹੀ ਕਰਨਾ ॥ ਮ: ੫ ॥ ੮੧੮-੩ ॥ ਇਹ ਭਉ ਵਾਹਿਗੁਰੂ ਤੋਂ ਭਉ ਨਹੀਂ; ਉਸ ਦੇ ਭਉ ਨਾਲ ਤਾਂ ਸਭ ਦੁਨਿਆਵੀ ਭਉ ਟਲ ਜਾਂਦੇ ਹਨ। ਭਉ/ਭੈ ਉੱਤੇ ਪਉ. ੩੬ ਵਿਚ ਹੋਰ ਵਿਚਾਰ ਹੈ।

### *ਵਿਸ਼ੇਸ਼ ਵਿਚਾਰ :*

ਸਭ ਤੋਂ ਪਹਿਲਾਂ ਖੰਡਾਂ ਬਾਰੇ ਇਹ ਜਾਨਣਾ ਜ਼ਰੂਰੀ ਹੈ ਕਿ ਖੰਡ ਕੀ ਹਨ ਤੇ ਕਿਸ ਵਸਤੂ ਦੇ ਨਾਂ ਤੇ ਭਾਗ ਹਨ। ਇਸ ਵਿਚ ਕੋਈ ਸ਼ੰਕਾ ਨਹੀਂ ਹੈ ਕਿ ਸਭ ਤੋਂ ਪਹਿਲਾਂ ਧਰਮ ਪ੍ਰਾਪਤੀ ਹੈ ਤੇ ਧਰਮ ਛਾਲ ਮਾਰਕੇ ਨਹੀਂ ਹਾਸਲ ਕੀਤਾ ਜਾ ਸਕਦਾ। ਇਸ ਵਾਸਤੇ ਸਮੇਂ ਦੀ ਲੋੜ ਹੈ। ਏਸੇ ਤਰ੍ਹਾਂ ਗਿਆਨ ਪ੍ਰਾਪਤੀ ਲਈ ਵੀ ਵਕਤ ਚਾਹੀਦਾ ਹੈ। ਸਰਮਖੰਡ ਤੇ ਕਰਮਖੰਡ ਤਕ ਪਹੁੰਚਣ ਤੇ ਪਾਰ ਕਰਨ ਲਈ ਵੀ ਵਕਤ ਲੱਗੇਗਾ। ਸੋ ਸਾਨੂੰ ਇਨ੍ਹਾਂ ਚਾਰ ਖੰਡਾਂ ਤੋਂ ਅਨੁਭਵ ਹੁੰਦਾ ਹੈ ਕਿ ਖੰਡ ਸਮੇਂ ਦੇ ਭਾਗ ਹਨ। ਇਨ੍ਹਾਂ

ਖੰਡਾਂ ਦਾ ਸਮਾਂ ਨੀਅਤ ਨਹੀਂ, ਨਾ ਹੀ ਅਨੰਤ ਹੈ; ਇਹ ਸਾਡੇ ਜੀਵਨ ਦੀਆਂ ਹੱਦਾਂ - ਜਨਮ ਮਰਣ, ਜੀਵਨ ਦੀਆਂ ਪਾਬੰਦੀਆਂ, ਪਲਣਾ, ਰੁਜ਼ਗਾਰ ਸਿੱਖਣਾ ਤੇ ਕਮਾਉਣਾ, ਟੱਬਰ ਪਾਲਣਾ - ਆਦਿ ਦੁਆਰਾ ਸੀਮਤ ਹਨ। ਇਹ ਸਮਾਂ ਵੱਧ ਤੋਂ ਵੱਧ ਜੀਵਨ ਆਯੂ ਹੋ ਸਕਦਾ ਹੈ। ਕੁਝ ਪ੍ਰਾਣੀ ਆਪਣੀ ਜ਼ਿੰਦਗੀ ਵਿਚ ਇਕ, ਦੋ ਜਾਂ ਤਿੰਨ ਖੰਡ ਹੀ ਪੂਰੇ ਕਰਦੇ ਹਨ ਜਾਂ ਕਰਦੇ ਹੋਣਗੇ ਜਾਂ ਕਰ ਸਕਦੇ ਹਨ। ਕੋਈ ਘੱਟ ਸਮੇਂ ਵਿਚ ਵੀ ਇਹ ਵਿੱਦਿਆ ਪੂਰੀ ਕਰ ਸਕਦਾ ਹੈ। ਇਹ ਵੀ ਅਨੁਭਵ ਕਰਨਾ ਦਰਕਾਰ ਹੈ ਕਿ ਖੰਡ ਦੇ ਖਤਮ ਹੋਣ 'ਤੇ ਖੰਡ ਦੀ ਅਵਸਥਾ ਪ੍ਰਾਪਤ ਹੋ ਜਾਂਦੀ ਹੈ ਤੇ ਅਭਿਲਾਸ਼ੀ ਦੂਸਰੇ ਖੰਡ ਵਿਚ ਘਾਲ ਸ਼ੁਰੂ ਕਰ ਸਕਦਾ ਹੈ। ਏਸੇ ਪ੍ਰਕਾਰ ਹਰ ਅਗਲੇਰੇ ਖੰਡ ਦਾ ਹਾਲ ਹੈ। ਪਰ ਇਹ ਖੰਡਾਂ ਦੀ ਵੰਡ ਏਨੀ ਸਫੁੱਟ ਨਹੀਂ। ਕਾਫ਼ੀ ਕੁਝ ਉੱਪਰਥਲੀ ਵੀ ਸਿਖਿਆ ਜਾ ਸਕਦਾ ਹੈ। ਮੇਰਾ ਕਹਿਣ ਦਾ ਭਾਵ ਹੈ ਕਿ ਹਰ ਪ੍ਰਾਣੀ ਨਿਆਰਾ ਹੈ ਸੋ ਉਸ ਦੀ ਗਤੀ ਵੀ ਨਿਆਰੀ ਹੋ ਸਕਦੀ ਹੈ।

ਪਉੜੀ ੧੬ ਤੇ ਪਉੜੀ ੩੪ ਵਿਚ ਪੰਚਾਂ ਦੇ ਨਾਂ ਦੇ ਉੱਲੇਖ ਤੋਂ ਪਤਾ ਲਗਦਾ ਹੈ ਕਿ ਇਹ ਉਹ ਜ਼ੁੰਮੇਵਾਰ ਵਿਅਕਤੀਆਂ ਹਨ ਜੋ ਆਪਣੇ ਪਿੰਡ, ਮਹੱਲੇ ਆਦੀ ਵਿਚ ਉੱਘੇ, ਸੁੱਘੜ ਤੇ ਸੇਵਾਦਾਰ ਹਨ। ਆਪਣਾ ਘਰ ਬਾਹਰ ਠੀਕ ਸੰਭਾਲਦੇ ਹਨ। ਉਹਨਾਂ ਦੀ ਉਮਰ ਜਵਾਨ ਤੋਂ ਉੱਪਰ ਕੋਈ ਵੀ ਹੋ ਸਕਦੀ ਹੈ। ਜੇ ਹਾਲੇ ਤਕ ਗਿਆਨਖੰਡ ਮਾਰਗ 'ਤੇ ਨਹੀਂ ਪਏ ਤਾਂ ਉਹ ਤਿਆਰ ਹਨ। ਏਥੇ ਪੰਚ ਤੋਂ ਭਾਵ ਪੰਚਾਇਤ ਵਿਚ ਹੋਣਾ ਅਵੱਸ਼ ਨਹੀਂ ਪਰ ਪੰਚਾਇਤੀ ਬਨਣ ਦੇ ਕਾਬਲ ਹੋਣਾ ਲਾਜ਼ਮੀ ਹੈ; ਇਹ ਗਿਆਨਖੰਡ ਲਈ ਚੁਗੇ ਗਏ ਪੰਚ ਹਨ।

ਕਈ ਸੱਜਣ ਸਮੇਂ ਦੀਆਂ ਚਾਰ ਸ਼੍ਰੇਣੀਆਂ ਨੂੰ ਜਲਦੀ ਪੂਰਾ ਕਰ ਸਕਦੇ ਹਨ, ਕਈ ਹੌਲੀ ਹੌਲੀ, ਕਈ ਇੱਕ, ਦੋ, ਤਿੰਨ ਜਾਂ ਚਾਰ ਖੰਡ ਪਾਰ ਕਰਦੇ ਹਨ ਤੇ ਕਈ ਇਕ ਵੀ ਨਹੀਂ। ਚੌਹਾਂ ਖੰਡਾਂ ਵਿਚ ਯਤਨ/ਤਗਦੌ ਕਰਨਾ ਪੈਂਦਾ ਹੈ; ਮਿਹਨਤ ਬਗ਼ੈਰ ਕੁਝ ਨਹੀਂ ਪੱਲੇ ਪੈਂਦਾ। ਨਾ ਹੀ ਕੋਈ ਸਭ ਕੁਝ ਤਿਆਗ ਕੇ, ਸਮਾਜ ਦਾ ਘੁਣ ਬਣ ਕੇ ਮੁਕਤੀ ਪਾ ਸਕਦਾ ਹੈ। ਸੋ ਜੀਵਨ ਵਿਚ ਇਹ ਚਾਰ ਸਹਿਜ ਖੰਡ ਹਨ। ਪਉੜੀ ੩੮ ਤਕ ਕੁਝ ਨ ਕੁਝ ਵਿਚਾਰ ਹੋਵੇਗਾ।

ਇਸ ਵਿੱਦਿਆ ਵਿਚ ਕੋਈ ਕਿਸੇ ਨੂੰ ਪਾਸ ਜਾਂ ਫ਼ੇਲ੍ਹ ਨਹੀਂ ਕਰਦਾ। ਕਿਸੇ ਨੂੰ ਵੀ ਇਸ ਵਿੱਦਿਆ ਦੇ ਵਿਕਾਸ ਦਾ ਪਤਾ ਨਿਸ਼ਚਿਤ ਨਹੀਂ ਲਗਣਾ ਪਰ ਪ੍ਰਾਣੀ ਦੀ ਵੱਧਦੀ ਖ਼ੁਸ਼ੀ, ਸੰਗਤ ਤੇ ਸਮਾਜ ਨਾਲ ਪਿਆਰ, ਲੋਕ ਸੇਵਾ ਦਾ ਭਾਵ ਆਦਿ ਆਦਿ ਦੱਸਣ ਲਗ ਪੈਣਗੇ ਕਿ ਜਗਿਆਸੂ ਗੁਰਮਤਿ ਵਿਚ ਸਮਾ ਰਹਾ ਹੈ। ਅੱਜਕੱਲ੍ਹ ਕਿਤਾਬਾਂ, ਪੁਸਤਕਾਲੇ, ਰਸਾਲੇ ਆਦਿ ਵੀ ਵਿਸ਼ਵ ਬਾਰੇ ਬਹੁਤ ਕੁਝ ਨਵਾਂ ਨਵਾਂ ਦਸਦੇ ਹਨ। ਜੇ ਕਿਸੇ ਦੀ ਵਿੱਦਿਆ ਥੋੜੀ ਹੈ ਤਾਂ ਇਹ ਹੋਰ ਵੀ ਜ਼ਰੂਰੀ ਹੈ ਕਿ ਪ੍ਰਾਣੀ ਹਰ ਦਿਨ, ਹਰ ਹਫ਼ਤੇ, ਹਰ ਮਹੀਨੇ ਆਦਿ ਕੁਝ ਨ ਕੁਝ ਸਿਖਦਾ ਜਾਵੇ। ਸਿੱਖੀ ਦਾ ਸਿੱਧਾਂਤ ਗਿਆਨ ਦਰਸ਼ਨ ਹੈ ਤੇ ਨਿਰੰਤਰ/ਚਲਦੀ ਵਿੱਦਿਆ ਪ੍ਰਾਪਤੀ ਨੇਮ ਹੈ। ਜਿਸ ਤਰ੍ਹਾਂ ਪੰਚਾਂ ਦੀ ਗੱਲ ਹੋਈ ਹੈ ਗੁਰਮਤਿ ਦੇ ਅਭਿਲਾਸ਼ੀ ਲਈ ਸਕੂਲੀ ਵਿੱਦਿਆ ਬਿਲਕੁਲ ਜ਼ਰੂਰੀ ਨਹੀਂ ਪਰ ਲਾਭਦਾਇਕ ਹੋਵੇਗੀ; ਅਜੋਕਾ ਵਿਗਿਆਨ ਹੋਰ ਵੀ ਵਧੀਆ ਰਹੇਗਾ। ਹੋਸ਼ਿਆਰ,

ਹੋਣਹਾਰ ਤੇ ਜ਼ੁੰਵੇਦਾਰ ਅਨਪੜ੍ਹ ਵੀ ਪੰਚ ਸਰਪੰਚ ਹੁੰਦੇ ਸਨ ਤੇ ਅੱਜਕੱਲ੍ਹ ਵੀ ਚੁਣੇ ਜਾਂਦੇ ਹਨ। ਇਹ ਜ਼ਰੂਰੀ ਹੈ ਕਿ ਇਸ ਪਦਵੀ ਦਾ ਪ੍ਰਾਣੀ ਹਰ ਵੇਲੇ ਵਿਕਾਸ ਵਿਚ ਰਹਿੰਦਾ ਹੈ।

ਪਉੜੀ ੧੬ ਵਿਚ ਤੇ ਪ੍ਰਸਤੁੱਤ ਪਉੜੀ ਵਿਚ ਪੰਚ ਸ਼ਬਦ ਦਾ ਪ੍ਰਯੋਗ ਸੰਯੋਗ ਮਾਤਰ ਨਹੀ ਹੈ; ਓਥੇ ਤੇ ਏਥੇ ਇਕੋ ਭਾਵ ਹੈ। ਜਿਹੜਾ ਪ੍ਰਾਣੀ ਚੇਤੰਨ ਹੈ ਤੇ ਇੱਛਤ ਗਿਆਨ ਦੀ ਰੁਚੀ ਰਖਦਾ ਹੈ ਅਤੇ ਸਮਾਜ ਦੇ ਹਿਤ ਵਿਚ ਜੁੜਕੇ ਅਗਵਾਈ ਕਰਨ ਲਗ ਪੈਂਦਾ ਹੈ ਉਹ ਹੋਣਹਾਰ ਪੰਚ ਹੈ। ਉਸ ਵਿਚ ਸਵਾਭਾਵਕ ਚੰਗਿਆਈ ਹੈ ਤੇ ਆਪਣੇ ਗੁਣਾਂ ਕਰਕੇ ਲੋਕ ਪ੍ਰਿਆ ਹੈ। ਉਹ ਨਵਯੁਵਕ, ਯੁਵਕ, ਅਧੇੜ ਉਮਰ ਤੇ ਬੁੱਢਾ ਵੀ ਹੋ ਸਕਦਾ ਹੈ, ਆਯੂ ਦਾ ਭੇਦ ਕੋਈ ਨਹੀਂ। ਸੋ ਜਦ ਕੋਈ ਇਸ ਸਥਿੱਤੀ ਵਿਚ ਅੱਪੜ ਜਾਵੇ ਤਾਂ ਗੂੜ੍ਹ ਗਿਆਨ ਲਈ ਤਿਆਰ ਹੈ। ਏਥੇ ਪੰਚ ਦਾ ਭਾਵ ਪੰਚਾਇਤ ਲਈ ਚੁਣੇ ਹੋਏ ਮੈਂਬਰ ਨਹੀਂ। ਅੱਜਕੱਲ੍ਹ ਚੋਣਾਂ ਵਿਚ ਤਾਂ ਅਯੋਗ ਪ੍ਰਾਣੀ ਵੀ ਪੰਚ ਬਣ ਜਾਂਦੇ ਹਨ।

ਪਹਿਲੀ ਲਾਵ ਭਿੰਨ-ਭਿੰਨ ਪਦਾਂ ਵਿਚ ਧਰਮਖੰਡ ਨੂੰ ਹੀ ਅਲਾਪਦੀ/ਗਾਉਂਦੀ ਹੈ। ਇਸ ਦਾ ਨਿਰਨਾ/ਫ਼ੈਸਲਾ ਪਉੜੀ ੩੪ ਤੇ ਲਾਵ ੧ ਦੀ ਇਕੱਠੀ ਵਿਚਾਰ ਤੋਂ ਹੋਵੇਗਾ।

## ਲਾਵ ੧

**ਹਰਿ ਪਹਿਲੜੀ ਲਾਵ ਪਰਵਿਰਤੀ ਕਰਮ ਦ੍ਰਿੜਾਇਆ ਬਲਿ ਰਾਮ ਜੀਉ ॥ ਬਾਣੀ ਬ੍ਰਹਮਾ ਵੇਦੁ ਧਰਮੁ ਦ੍ਰਿੜਹੁ ਪਾਪ ਤਜਾਇਆ ਬਲਿ ਰਾਮ ਜੀਉ ॥ ਧਰਮੁ ਦ੍ਰਿੜਹੁ ਹਰਿ ਨਾਮੁ ਧਿਆਵਹੁ ਸਿਮ੍ਰਿਤਿ ਨਾਮੁ ਦ੍ਰਿੜਾਇਆ ॥ ਸਤਿਗੁਰੁ ਗੁਰੁ ਪੂਰਾ ਆਰਾਧਹੁ ਸਭਿ ਕਿਲਵਿਖ ਪਾਪ ਗਵਾਇਆ ॥ ਸਹਜ ਅਨੰਦੁ ਹੋਆ ਵਡਭਾਗੀ ਮਨਿ ਹਰਿ ਹਰਿ ਮੀਠਾ ਲਾਇਆ ॥ ਜਨੁ ਕਹੈ ਨਾਨਕੁ ਲਾਵ ਪਹਿਲੀ ਆਰੰਭੁ ਕਾਜੁ ਰਚਾਇਆ ॥ ੧ ॥ ਮ: ੪ ॥ ੭੭੩-੧੭ ॥**

***ਅਰਥ :***

ਹੇ ਬਲਿਰਾਮ ਜੀ, (ਧੁਰੋਂ ਹੀ) ਹਰਿ ਦੀ ਪਹਿਲੀ ਲਾਵ ਦਾ ਸਮਾਂ ਆਜੀਵਕਾ ਦੇ ਕਰਮਾਂ ਦੇ ਆਰੰਭ ਵਲ ਝੁਕਾਅ ਦ੍ਰਿੜ੍ਹ/ਨੀਅਤ ਕੀਤਾ ਗਿਆ ਹੈ। ਸੋ ਬ੍ਰਹਮ (ਗੁਰ-) ਬਾਣੀ, ਬ੍ਰਹਮ ਵਿੱਦਿਆ (ਬ੍ਰਹਮ ਗਿਆਨ) ਤੇ ਧਰਮ (ਨਿੱਜੀ ਆਚਾਰ) ਪੱਕਾ ਕਰੋ, ਇਵੇਂ ਪਾਪ ਦੂਰ ਹੋ ਜਾਣੇ ਚਾਹੀਦੇ ਹਨ। (ਸੁਭਾਵਿਕ) ਧਰਮ ਪੱਕਾ ਕਰੋ ਤੇ ਹਰਿ ਦਾ ਨਾਂ ਧਿਆਉ; ਏਦਾਂ ਨਾਮ ਸਿਮਰਣ ਪੱਕਾ ਹੋਣਾ ਚਾਹੀਦਾ ਹੈ। ਪੂਰੇ ਗੁਰੂ ਨੂੰ ਜੋ ਸਤਿਗੁਰੂ ਹੈ ਮਨ ਵਿਚ ਵਸਾਉ (ਇਸ ਵਿਧੀ ਨਾਲ) ਸਮੂਹ ਪਾਪ ਤਿਆਗੇ ਜਾਣੇ ਚਾਹੀਦੇ ਹਨ। ਵਡੇ ਭਾਗੀਂ ਜਦ ਸਵਾਭਾਵਿਕ ਆਨੰਦ ਹੋਇਆ ਤਾਂ ਹਰਿ ਹਰਿ ਕਹਿ ਕੇ ਨਾਮ ਮਿੱਠਾ ਲਗਣ ਲਗਿਆ ਹੈ। ਜਨ ਨਾਨਕ ਕਹਿੰਦਾ ਹੈ ਪਹਿਲੀ ਲਾਵ ਦਾ ਸਮਾਂ ਹੈ; (ਸੰਸਾਰੀ ਤੇ ਅਧਿਆਤਮਿਕ) ਕਾਰਜ ਆਰੰਭਿਆ ਗਿਆ ਹੈ। ੧।

### *ਪਦ ਵਿਚਾਰ :*

**ਲਾਵ** – ਸੰ. ਧਾ ਲੂ ਤੋਂ; ਤੋੜ, ਖੰਡ, ਭਾਗ, ਪੋਰੀ, ਟੋਟਾ; ਹੋਰ ਦੇਖੋ ਵਿਆਕਰਣ ਵਿਚਾਰ। **ਪਰਵਿਰਤੀ** – ਸੰ. ਪ੍ਰਵ੍ਰਿ'ਤਿ; ਆਜੀਵਕਾ ਦਾ ਅਰੰਭ, ਚਾਹਿਤ ਜੀਵਨ ਦੇ ਲਈ ਅਭਿਲਾਸ਼ਿਕ ਧੁਰੋਂ (ਸੁਭਾਵਿਕ) ਨੀਅਤ ਪ੍ਰਾਕ੍ਰਿਤਿਕ ਰੁਚੀ (Predisposition); ਹੋਰ ਅਰਥ : ਮਗਨ ਹੋਣਾ, ਜਿਵੇਂ ਜੀਵਨ ਦੇ ਕਾਰੋਬਾਰ ਵਿਚ, ਜੀਵਨ ਨੂੰ ਸਥਿਰ/ਕਾਇਮ ਰੱਖਣ ਲਈ ਜ਼ਰੂਰੀ ਸਿਖਿਆ ਤੇ ਕਰਨੇ, ਜਿਨ੍ਹਾਂ ਦੇ ਬਿਨਾਂ ਜੀਵਨ ਚਲ ਨਹੀਂ ਸਕਦਾ। **ਕਰਮ** – ਕਾਜ, ਧੰਦੇ, ਕੰਮ, ਜੋ ਜੀਵਨ ਲਈ ਅਵੱਸ਼ ਸਿਖਿਆ। **ਪਰਵਿਰਤੀ ਕਰਮ** – ਜੀਵਨ ਦੇ ਅਰੰਭ ਲਈ ਅਵੱਸ਼ ਧੰਦੇ। **ਦ੍ਰਿੜਾਇਆ** ਸੰਗ.– ਪੱਕਾ ਕਰਨੇ ਯੋਗ, ਪੱਕਾ ਕਰਨਾ ਚਾਹੀਏ; ਇਹ ਕ੍ਰਿਤਿਆ ਪਰਤੇ ਨਾਲ ਬਣਦਾ ਹੈ, ਇਸ ਲਾਵ ਦੀਆਂ ਪੰਕ. ੩, ੪ ਤੇ ੫ ਵਿਚ ਆਗਿਅਰਥ ਕਾਲ ਪਰਧਾਨ ਹੋਣ ਕਰਕੇ ਤਜਾਇਆ, ਦ੍ਰਿੜਾਇਆ ਤੇ ਗਵਾਇਆ ਸੰਗ. ਹੋਣਾ ਚਾਹੀਦਾ ਹੈ। **ਬਲਿ ਰਾਮ** – ਵੀਰ ਰਾਮ, ਵਾਹਿਗੁਰੂ; ਇਹ ਪਰਮਾਤਮਾ ਦੀ ਉਪਾਧੀ ਅਲਾਪੀ ਹੈ ਜੋ ਉਲੱਥੇ ਵਿਚ ਆ ਸਕਦੀ ਹੈ ਪਰ ਛੱਡੀ ਵੀ ਜਾ ਸਕਦੀ ਹੈ। **ਜੀਉ** – ਜੀ, 'ਆਰੀਆ' ਤੋਂ ਉਤਪੰਨ ਹੈ ਤੇ ਅਰਥ ਹਨ ਜਨਾਬ, ਸਾਹਿਬ। **ਬਾਣੀ** – ਬੋਲੀ, ਭਾਸ਼ਾ; ਕਈ ਵਿਆਖਿਆਕਾਰ ਗੁਰਬਾਣੀ ਅਰਥ ਵੀ ਕਰਦੇ ਹਨ; ਪਰ ਬਾਣੀ ਬ੍ਰਹਮਾ ਦਾ ਅਰਥ ਹੈ ਗੁਰਬਾਣੀ। ਬ੍ਰਹਮਾ – ਬ੍ਰਹਮ, ਵਾਹਿਗੁਰੂ, ਦੇਖੋ ਪਉ. ੫ ਪੰਕ. ੮। **'ਬ੍ਰਹਮਾ'** ਦੇਹਰੀ ਦੀਪਕ ਹੈ; ਇਹ ਬਾਣੀ ਨਾਲ ਜੁੜ ਕੇ ਬ੍ਰਹਮਬਾਣੀ ਤੇ ਵੇਦੁ ਅਰਥ ਗਿਆਨ ਨਾਲ ਜੁੜ ਕੇ ਬ੍ਰਹਮਗਿਆਨ ਦਾ ਅਰਥ ਦਿੰਦਾ ਹੈ। **ਵੇਦੁ** – ਇਕ ਵਚਨ, ਇਲਮ, ਗਿਆਨ। **ਧਰਮੁ** – ਸਹਿਜ ਦਾ ਆਪਣਾ ਆਚਰਣ, ਸੱਚਾ ਰਾਹ, ਆਪਣਾ ਸੁਭਾਵਿਕ ਧਰਮ। **ਸਤਿਗੁਰੁ** – ਏਥੇ ਸਤਿ ਦਾ ਅਰਥ ਹੈ ਸੱਚਾ ਤੇ ਗੁਰੁ ਦਾ ਅਰਥ ਵੱਡਾ ਸੋ ਸਤਿਗੁਰੂ ਦਾ ਅਰਥ ਹੋਇਆ ਵੱਡਾ ਸਚਿਆਰ = ੧ੳ। **ਕਿਲਵਿਖ** – ਪਾਪ, ਰੋਗ। **ਸਹਜ** – ਸੁਭਾਵਿਕ, ਕੁਦਰਤੀ। **ਵਡਭਾਗੀ** – ਵਡੇ ਭਾਗਾਂ ਵਿਚ/ਨਾਲ। **ਹਰਿ ਹਰਿ** – ਹਰਿ ਹੀ ਹਰਿ, ਹਰਿ ਤੇ ਹਰਿ ਦਾ ਨਾਉ। **ਜਨੁ ਨਾਨਕੁ** – ਇਹ ਗੁਰੂ ਜੀ ਦਾ ਵਿਅਕਤੀਗਤ ਨਾਂ ਹੈ ਤੇ ਦੋਹਾਂ ਪਦਾਂ ਦਾ ਅਰਥ ਹੈ ਬੰਦਾ ਨਾਨਕ, ਇਕਵਚਨ ਅੱਨ ਪੁਰਖ। **ਕਾਜ** – ਜੀਵਨ ਦਾ ਕਾਰਜ, ਕੰਮ ਜੋ ਕਰਨ ਯੋਗ ਹੈ।

### *ਵਿਆਕਰਣ ਵਿਚਾਰ :*

ਇਹ ਬਹੁਤ ਜ਼ਰੂਰੀ ਹੈ ਕਿ ਅਸੀਂ ਲਾਵ/ਲਾਵਾਂ ਸ਼ਬਦਾਂ ਦਾ ਅਰਥ ਠੀਕ ਕੱਢੀਏ। ਸੰ. ਧਾਤੂ ਲੂ ਤੋਂ ਪ੍ਰੇਰਨਾਰਥਿਕ ਕ੍ਰਿਆ ਤੇ ਹੋਰ ਕ੍ਰਿਆਵਾਚੀ ਪਦ ਬਣਦੇ ਹਨ। ਸੋ ਲਾਵਾ, ਲਾਵੀ, ਲਾਵਿਕ ਸਭ ਦਾ ਅਰਥ ਹੋਇਆ ਵਾਢਾ ਯਾਨੀ ਜਿਨ੍ਹਾਂ ਤੋਂ ਵਢਾਈ ਕਟਾਈ ਕਰਾਈ ਜਾਂਦੀ ਹੈ ਅਥਵਾ ਵਢਾਈ ਕਰਨ ਵਾਲਾ।

ਇਸ ਧਾਤੂ ਦੇ ਹੋਰ ਮੂਲ ਅਰਥ ਇਹ ਹਨ : ਕਟਣਾ, ਕਤਰਨਾ; ਵਿਯੁਕਤ ਕਰਨਾ; ਲੁਨਾਈ ਕਰਨਾ, (ਫੁਲ) ਚੁਗਣਾ; ਬਿਲਕੁਲ ਨਸ਼ਟ ਕਰ ਦੇਣਾ। ਸੰ. ਪਦ ਲਵ : (ਏਥੇ ':' ਵਿਸਰਗ ਚਿੰਨ੍ਹ ਹੈ) ਦੇ ਅਰਥ ਹਨ : ਉਤਪਾਟਨ/ਉਖਾੜਨਾ, ਕਟਾਈ, (ਪੱਕੇ ਅਨਾਜ ਦੀ) ਲਾਵਨੀ; ਕਣ, ਬੂੰਦ; ਵਿਨਾਸ਼, ਹਾਨੀ। ਲਾਵ : (ਏਥੇ ':' ਵਿਸਰਗ ਚਿੰਨ੍ਹ ਹੈ) ਅਰਥ ਕਟਣ ਦੀ ਕ੍ਰਿਆ।

ਸੰ. ਧ. ਲਗ੍ਰ ਤੋਂ ਲਗਨ ਦੇ ਅਰਥ ਹਨ ਜੁੜਿਆ ਹੋਇਆ, ਯੁਕਤ ਆਦਿ। ਪਰ ਪੰਜਾਬੀ ਵਿਚ ਅਸੀਂ ਲਾਵਣਾ ਤੇ ਲਾਉਣਾ ਪ੍ਰਯੋਗ ਕਰਦੇ ਹਾਂ। ਸੋ ਲਾਵਣ ਤੋਂ ਹਰ ਪ੍ਰਕਾਰ ਦੇ ਕ੍ਰਿਆਵਾਚਕ ਪਦ ਬਣਦੇ ਹਨ। ਬਾਣੀ ਵਿਚ ੧੫ ਵਿਭਿੰਨ ਪਦ ਮਿਲਦੇ ਹਨ ਤੇ ਲਾਵ ਸ਼ਬਦ ਛੇ ਵਾਰੀ ਆਇਆ ਹੈ। ਇਸ ਤੋਂ ਅਧਿਕਰਣ ਕਾਰਕ ਵਿਚ ਲਾਵੈ (੨ ਮਾਤਰਾ) 'ਲਾਵਾਂ' ਵਿਚ ਵਰਤੇ ਹੋਏ ਹਨ। ਲਾਵੈ ਦਾ ਪਦ ਅਕਸਰ ਗਲ ਲਾਵੈ, ਲੜਿ ਲਾਵੈ, ਲਿਵ ਲਾਵੈ ਆਦਿ ਵਾਂਗਰ ਵਰਤਿਆ ਹੈ ਪਰ ਏਥੇ ਵਿਭਕਤਿ ਅਨੁਸਾਰ ਅਰਥ ਹੈ 'ਲਾਵ' ਵਿਚ।

ਸੋ ਲਾਵ ਦੇ ਦੋ ਅਰਥ ਜੋ ਏਥੇ ਲਾਵਾਂ ਵਿਚ ਢੁਕਦੇ ਤੇ ਸਹਿਜ ਅਰਥ ਹਨ, ਇਹ ਹਨ : ਪੁਟਣਾ ਤੇ ਲਾਉਣਾ; ਇਕ ਪਾਸਿਓਂ ਤੋੜਨਾ ਤੇ ਦੂਜੇ ਪਾਸੇ ਜੋੜਨਾ (ਲਾਉਣਾ) (Transplant) ਜਿਵੇਂ ਝੋਨੇ/ਮਿਰਚਾਂ ਦੀ ਪਨੀਰੀ ਲਾਈਦੀ ਹੈ। ਦੂਸਰੇ ਅੱਖਰਾਂ ਵਿਚ ਮਾਇਆ ਤੋਂ ਅਲਿਪਤ ਕਰਨਾ ਤੇ ਹੁਕਮ / ਪਰਮਾਤਮਾ ਨਾਲ ਮਿਲਾਪ ਕਰਨਾ/ ਕਰਾਉਣਾ ਠੀਕ ਹੈ। ਸੰਸਕਾਰਾਂ ਵਿਚ ਇਕ ਸਥਿਤੀ ਤੋਂ ਦੂਸਰੀ ਸਥਿਤੀ ਵਿਚ ਲੈ ਜਾਣਾ ਜਿਵੇਂ ਛੜੇ ਤੋਂ ਵਰਿਆ ਹੋਇਆ।

ਇਨ੍ਹਾਂ ਕਲਪਿਤ ਅਰਥਾਂ ਦੀ ਸਾਧਨਾ ਲਾਵਾਂ ਜਾਂ ਫੇਰੇ ਹਨ ਜਿਵੇਂ ਅਸੀਂ ਵਿਆਹ ਦਾ ਪਰਪੰਚ ਰਚਾਉਂਦੇ ਹਾਂ। ਜਨ ਸਧਾਰਨ ਦੇ ਮਨ ਵਿਚ ਇਸ ਪਦ ਦੇ ਅਰਥ ਸਧਾਰਨ ਸੰਸਕਾਰਿਕ ਨਾ ਕਿ ਬੁੱਧੀਜੀਵੀ ਪੱਧਰ ਦੇ ਹਨ। ਪਰ ਬਾਣੀ ਗੰਭੀਰ ਹੈ; ਲਾਵਾਂ ਸੋਚ ਵਿਚਾਰ ਦੀ ਕਿਰਤ ਹੈ ਤੇ ਆਚਰਣ-ਬਦਲ ਹੈ। ਇਸ ਵਿਚ ਕੋਈ ਛੁਪਿਆ ਭੇਤ ਨਹੀਂ ਹੈ।

***ਵਿਚਾਰ :***

ਜਦ ਅਸੀਂ ਪਉ. ੩੪ ਤੇ ਪਹਿਲੀ ਲਾਵ ਦਾ ਨਿਰਨਾ (ਤੁਲਨਾ) ਕਰੀਏ ਤਾਂ ਸਭ ਤੋਂ ਪਹਿਲਾਂ ਧਰਮਖੰਡ - ਪਉੜੀ ਦਾ ਨਾਂ - ਪਉੜੀ ਦਾ ਵਿਸ਼ਾ ਅਤੇ ਸ਼ਬਦ ਧਰਮਸਾਲ ਅਤੇ ਲਾਵ ਦੀ ਪੰਕ. ੨, ੩ ਵਿਚ ਸ਼ਬਦ ਧਰਮੁ ਦਾ ਪ੍ਰਯੋਗ ਇਨ੍ਹਾਂ ਦੋਹਾਂ ਕਿਰਤਾਂ ਦੇ ਵਿਸ਼ੇ ਦੀ ਸਾਂਝ ਪ੍ਰਗਟ ਕਰਦੇ ਹਨ। ਪਰਵਿਰਤੀ ਕਰਮ ਵੀ ਧਰਮਖੰਡ ਦਾ ਮੂਲ ਵਿਸ਼ਾ ਹੈ, ਕਰਨੀ ਹੈ। ਜਪੁ ਬਾਣੀ ਵਿਚ ਬਹੁਤ ਕੁਝ ਜੋ ਲਾਵ ੧ ਵਿਚ ਹੈ, ਉਹ ਕਈ ਪਉੜੀਆਂ ਵਿਚ ਗੁਪਤ, ਮੁਕਤ ਤੇ ਪ੍ਰਗਟ ਆਖਿਆ ਗਿਆ ਹੈ; ਇਸ ਕਰ ਕੇ ਪਉ. ੩੪ ਵਿਚ ਦੱਸਿਆ ਹੈ ਕਿ ਧਰਮਸਾਲ ਕੀ ਤੇ ਕਿੱਥੇ ਹੈ। ਲਾਵ ਸਾਰੀ ਦੀ ਸਾਰੀ ਵੀ ਇਸ ਜਗਤ ਬਾਰੇ ਤੇ ਇਸ ਵਿਚ ਜੀਵਨ ਦੀ ਤਿਆਰੀ ਅਤੇ ਧਰਮ ਦੀ ਜਾਣ ਪਛਾਣ ਅਤੇ ਇਸ ਦੀ ਪ੍ਰਾਪਤੀ 'ਤੇ ਜ਼ੋਰ ਦਿੰਦੀ ਹੈ। 'ਲਾਵ', ਮੇਰੀ ਵਿਚਾਰ ਵਿਚ ਪ੍ਰਸਤੁੱਤ ਪਉੜੀ ਦੀ ਬਹੁਤ ਸਪਸ਼ਟ ਵਿਆਖਿਆ ਹੈ। ਜਦੋਂ ਤੁਸੀਂ ਇਸ ਦ੍ਰਿਸ਼ਟੀਕੋਣ ਤੋਂ ਪੜ੍ਹੋਗੇ ਤਾਂ ਇਹ ਤੱਥ ਪੂਰੀ ਤਰਾਂ ਦਿਸ ਪਵੇਗਾ।

- ਪਰਵਿਰਤਿ ਮਾਰਗੁ ਜੇਤਾ ਕਿਛੁ ਹੋਈਐ ਤੇਤਾ ਲੋਗ ਪਚਾਰਾ ॥ ਜਉ ਲਉ ਰਿਦੈ ਨਹੀ ਪਰਗਾਸਾ ਤਉ ਲਉ ਅੰਧ ਅੰਧਾਰਾ ॥ ਮ: ੪ ॥ ੧੨੦੫- ੧੭ ॥ ਪਚਾਰਾ - ਸੇਵਾ, ਪਾਲਣ ਪੋਸ਼ਣ,(ਲੋਕ) ਭਲਾ(ਈ); ਉਪਚਾਰ ਤੋਂ ਉਤਪੰਨ। ਲੋਗ - ਲੋਕ, (ਆਪਣੇ) ਲੋਕ ਜਿਵੇਂ ਟੱਬਰ ਆਦਿ। **ਅਰਥ:** ਪਰਵਿਰਤੀ ਕਰਮ ਦੇ ਮਾਰਗ

ਦਾ ਜਿੰਨਾ ਕੁਝ ਕਾਰੋਬਾਰ ਹੈ ਉਹ ਆਪਣੇ ਲੋਕਾਂ ਦੀ ਸੇਵਾ ਹੈ। ਜਿੰਨਾ ਚਿਰ ਮਨ ਵਿਚ (ਉਸਦਾ) ਚਾਨਣ ਨਹੀਂ, ਸਭ ਅੰਧਿਆਰਾ ਹੈ।

- ਪਰਵਿਰਤੀ ਨਰਵਿਰਤਿ ਪਛਾਣੈ॥ ਗੁਰ ਕੈ ਸੰਗਿ ਸਬਦਿ ਘਰੁ ਜਾਣੈ॥ ਕਿਸ ਹੀ ਮੰਦਾ ਆਖਿ ਨ ਚਲੈ ਸਚਿ ਖਰਾ ਸਚਿਆਰਾ ਹੇ॥ ਮ: ੧॥ ੧੦੨੭-੧੦॥ ਪਦ ਅਰਥ: ਨਰਵਿਰਤਿ- ਉਪਰਾਮਤਾ, ਪਰਵਿਰਤਿ ਦਾ ਵਿਪ੍ਰੀਤ। ਅਰਥ: ਜੋ ਪਰਵਿਰਤੀ ਵਿਚ ਨਰਵਿਰਤੀ ਨਾਲ ਜੁੜਦਾ (ਨਿਰਵਿਰਤੀ ਨੂੰ ਪਹਿਚਾਨਦਾ) ਹੈ ਅਤੇ ਵਾਹਿਗੁਰੂ ਦੇ ਸੰਗ/ਸਾਥ ਸ਼ਬਦ ਵਿਚ ਆਪਣਾ ਟਿਕਾਣਾ ਸਮਝਦਾ ਹੈ।...

ਸਭ ਤੋਂ ਪਹਿਲਾਂ ਇਹ ਅਨੁਭਵ ਕਰਨਾ ਅਤੀ ਜ਼ਰੂਰੀ ਹੈ ਕਿ ਪ੍ਰਾਣੀ ਨੇ ਆਪਣੇ ਰੋਜ਼ਗਾਰ (ਆਜੀਵਕਾ) ਦਾ ਕਾਰ ਵਿਹਾਰ ਸਿੱਖ ਲਿਆ ਹੈ। ਭਾਵ ਇਹ ਹੈ ਕਿ ਖੇਤੀ-ਬਾੜੀ, ਵਿਉਪਾਰ ਜਾਂ ਹੋਰ ਕੋਈ ਕਿੱਤਾ (ਧੰਦਾ) ਰੋਜ਼ੀ ਕਮਾਣ ਲਈ ਸਿੱਖ ਲਿਆ ਹੈ। ਇਹ ਉਪਦੇਸ਼ ਪਹਿਲੀ ਲਾਵ ਦੀ ਪਹਿਲੀ ਪੰਕਤੀ 'ਹਰਿ ਪਹਿਲੜੀ ਲਾਵ ਪਰਵਿਰਤੀ ਕਰਮ ਦ੍ਰਿੜਾਇਆ ਬਲਿਰਾਮ ਜੀਉ' ਰਾਹੀਂ ਲਾਜ਼ਮੀ ਦੱਸਿਆ ਹੈ। ਬਚਪਨ ਦੀ ਉਮਰ ਵਿਚ ਹੀ ਧਰਮਖੰਡ ਵਿਚ ਬਿਰਤੀ ਲਗ ਜਾਣੀ ਚਾਹੀਦੀ ਹੈ; ਖੇਲਦੇ ਮੱਲ੍ਹਦੇ, ਸੰਸਾਰ, ਵਿਸ਼ਵ ਤੇ ਸਮਾਜ ਦਾ ਪਰਤੱਖ ਪਰਪੰਚ ਸੁਣਿਆਂ ਵੇਖਿਆਂ ਮਨ ਵਿਚ ਵੱਸ ਜਾਂਦਾ ਹੈ। ਇਹ ਬਹੁਤ ਸਾਰੇ ਘਰੇਲੂ ਵਾਤਾਵਰਣ 'ਤੇ ਨਿਰਭਰ ਹੈ। ਗੱਲ ਕੀ ਪ੍ਰਾਣੀ ਨੂੰ ਪੰਚ ਦੇ ਅਵਸਰ 'ਤੇ ਪਹੁੰਚ ਜਾਣਾ ਚਾਹੀਦਾ ਹੈ।

ਜਪੁ ਬਾਣੀ ਦੇ ਗਿਆਨਖੰਡ ਦੀ ਵਿੱਦਿਆ ਪ੍ਰਾਪਤੀ ਕਰਨ ਵੇਲੇ ਪ੍ਰਾਣੀ ਦੀ ਉਮਰ ਥੋੜੀ ਤੋਂ ਥੋੜੀ ਕੋਈ ੧੫-੧੮ ਸਾਲ (ਇਹ ਬੱਧੀ ਨਹੀਂ, ਦੇਖੋ ਉੱਤੇ) ਹੋਣੀ ਚਾਹੀਦੀ ਹੈ ਜਦ ਗਿਆਨ ਵਿਚ ਪਰਵੇਸ਼ ਹੋ ਸਕਦਾ ਹੈ। ਤਦੋਕੇ ਸਮੇਂ ਸਕੂਲ ਤੇ ਵਿਸ਼ਵ-ਵਿਦਿਆਲੇ ਦੀ ਪੜ੍ਹਾਈ ਸਾਰਿਆਂ ਨੂੰ ਪ੍ਰਾਪਤ ਨਹੀਂ ਹੁੰਦੀ ਸੀ ਪਰ ਅੱਜਕੱਲ੍ਹ ਪ੍ਰਾਣੀ ੧੦-੧੨ ਸਾਲ ਦੀ ਵਿੱਦਿਆ ਪ੍ਰਾਪਤ ਕਰਕੇ ਉੱਤਮ ਵਿੱਦਿਆ ਵਿਚ ਵੀ ਮਗਨ ਹੋ ਸਕਦਾ ਹੈ। ਸੰਸਥਾ ਸੰਬੰਧਕ ਵਿੱਦਿਆ ਗੁਰਮਤਿ ਲਈ ਉਪਯੋਗੀ ਹੈ ਨਾ ਕਿ ਕੋਈ ਅੜਚਣ ਪਾ ਸਕਦੀ ਹੈ। ਨਾ ਹੀ ਅਜੋਕਾ ਗਿਆਨ ਤੇ ਵਿਗਿਆਨ ਗੁਰਮਤਿ ਦੇ ਵਿਪ੍ਰੀਤ ਹੈ। ਅੱਜਕੱਲ੍ਹ ਦਾ ਪ੍ਰਾਣੀ ਬਾਣੀ ਨੂੰ ਆਪਣੇ ਦਹਾਕੇ ਸਾਲਾਂ ਵਿਚ ਸਹਿਜ ਨਾਲ ਸਿੱਖ ਸਕਦਾ ਹੈ।

## ਪਉੜੀ ੩੫

੧ਧਰਮ ਖੰਡ ਕਾ ਏਹੋ ਧਰਮੁ॥
੨ਗਿਆਨ ਖੰਡ ਕਾ ਆਖਹੁ ਕਰਮੁ॥
੩ਕੇਤੇ ਪਵਣ ਪਾਣੀ ਵੈਸੰਤਰ ਕੇਤੇ ਕਾਨ ਮਹੇਸ॥
੪ਕੇਤੇ ਬਰਮੇ ਘਾੜਤਿ ਘੜੀਅਹਿ ਰੂਪ ਰੰਗ ਕੇ ਵੇਸ॥
੫ਕੇਤੀਆ ਕਰਮ ਭੂਮੀ ਮੇਰ ਕੇਤੇ ਕੇਤੇ ਧੂ ਉਪਦੇਸ॥
੬ਕੇਤੇ ਇੰਦ ਚੰਦ ਸੂਰ ਕੇਤੇ ਕੇਤੇ ਮੰਡਲ ਦੇਸ॥
੭ਕੇਤੇ ਸਿਧ ਬੁਧ ਨਾਥ ਕੇਤੇ ਕੇਤੇ ਦੇਵੀ ਵੇਸ॥

[8]ਕੇਤੇ ਦੇਵ ਦਾਨਵ ਮੁਨਿ ਕੇਤੇ ਕੇਤੇ ਰਤਨ ਸਮੁੰਦ॥
[9]ਕੇਤੀਆ ਖਾਣੀ ਕੇਤੀਆ ਬਾਣੀ ਕੇਤੇ ਪਾਤ ਨਰਿੰਦ॥
[10]ਕੇਤੀਆ ਸੁਰਤੀ ਸੇਵਕ ਕੇਤੇ ਨਾਨਕ ਅੰਤੁ ਨ ਅੰਤੁ॥ ੩੫॥

***ਅਰਥ :***

(ਹੇ ਨਾਨਕ) ਇਹ (ਪਉ. ੩੪) ਤਾਂ ਧਰਮਖੰਡ ਦਾ (ਧਰਮ) ਕ੍ਰਮ ਹੈ। (ਹੁਣ ਤੂੰ/ਤੁਸੀਂ) ਗਿਆਨਖੰਡ ਦਾ ਕ੍ਰਮ ਬਿਆਨ ਕਰ।

(ਦੇਖੋ) ਕਿੰਨੇ ਪਵਣ, ਪਾਣੀ, ਤੇ ਅਗਨੀਆਂ ਅਤੇ ਕਿੰਨੇ (ਕਥਿਤ) ਵਿਸ਼ਨੂੰ ਤੇ ਮਹੇਸ਼ ਹਨ? ਕਿੰਨੇ ਖ਼ਿਆਲੀ (ਬਨਾਉਟੀ) ਬ੍ਰਹਮੇ ਬਣਾਏ ਹੋਏ ਹਨ ਜਿਨ੍ਹਾਂ ਦੀਆਂ ਮੂਰਤੀਆਂ ਵਿਭਿੰਨ ਰੂਪ, ਰੰਗ ਤੇ ਵੇਸ ਦੀਆਂ ਹਨ? ਕਿੱਨੀਆਂ ਕਰਮ ਭੂਮੀਆਂ ਹਨ, ਕਿੰਨੇ ਮੇਰੂ ਪਰਬਤ, ਕਿੰਨੇ ਧ੍ਰੂ ਤਾਰੇ ਯਾਨੀ ਉਪਦੇਸ਼ ਹਨ? ਕਿੰਨੇ ਇੰਦਰ, ਚੰਦ੍ਰ, ਸੂਰਜ ਅਤੇ ਕਿੰਨੇ ਮੰਡਲ ਤੇ ਪਰਾਂਤ ਹਨ? ਕਿੱਨੇ ਸਿਧ, ਬੁਧ, ਨਾਥ ਅਤੇ ਕਿੱਨਿਆਂ ਵੇਸਾਂ ਵਾਲੀਆਂ ਕਿੱਨੀਆਂ ਦੇਵੀਆਂ? ਕਿਨੇ ਦੇਵਤੇ, ਦੈਂਤ, ਕਿੰਨੇ ਮੁਨੀਜਨ ਤੇ ਕਿੰਨੇ ਰਤਨਾਂ ਦੇ ਸਮੁੰਦਰ ਹਨ। ਕਿੰਨੇ ਜੀਆਂ ਜੰਤਾਂ ਦੇ ਸੋਮੇ, ਕਿੱਨੀਆਂ ਲੋਕਾਂ ਦੀਆਂ ਬੋਲੀਆਂ ਅਤੇ ਕਿੰਨੇ ਬਾਦਸ਼ਾਹ ਤੇ ਰਾਜੇ ਹਨ? ਕਿੱਨੀਆਂ ਸ਼ੁਰੁਤੀਆਂ (ਸੁਣੇ ਗਿਆਨ ਦੀਆਂ) ਵਿਚ ਕਿੰਨੇ ਭਗਤ (ਮਗਨ) ਹਨ? ਹੇ ਨਾਨਕ! ਇਹ (ਗਿਆਨ) ਤਾਂ ਬੇਅੰਤ ਹੈ। ੩੫।

***ਸ਼ਬਦ ਵਿਚਾਰ :***

**ਖੰਡ** – ਭਾਗ, ਸ਼੍ਰੇਣੀ, ਟੋਟਾ, ਪੋਰੀ, ਹਿੱਸਾ; ਏਥੇ ਖੰਡ ਦਾ ਅਰਥ ਗ੍ਰਹਿ (Planet), ਸਫ਼ਰ/ਯਾਤਰਾ ਦਾ ਪੜਾਅ, ਪ੍ਰਿਥਵੀ ਦਾ ਖੰਡ, ਰਾਜ, ਹਕੂਮਤ ਜਾਂ ਸਲਤਨਤ, ਆਦਿ ਨਹੀਂ ਹੋ ਸਕਦਾ। ਇਹ ਵਿਦਿਆਲੇ ਜਾਂ ਵਿਸ਼ਵ ਵਿਦਿਆਲੇ ਦੀਆਂ ਪਾਠਸ਼੍ਰੇਣੀਆਂ (Grades/Classes) ਤੇ ਵਿੱਦਿਆ ਦੇ ਵਾਰਸ਼ਕ ਕਾਰਜ ਕ੍ਰਮ ਜਾਂ ਵਿਦਿਆਲੇ ਜਾਂ ਵਿਸ਼ਵ ਵਿਦਿਆਲੇ ਦੇ ਸਾਲਾਂ ਆਦਿ ਵਾਂਗ ਹੋ ਸਕਦੇ ਹਨ। **ਧਰਮਖੰਡ** – ਇਹ ਜੁੜਤ ਪਦ ਹੀ ਦਰੁਸਤ ਹੈ, ਇਹ ਸਿੱਖ/ਬੰਦੇ ਦੇ ਅਧਿਆਤਮਿਕ ਜੀਵਨ ਦੇ ਵਿਕਾਸ ਦੀ ਪਹਿਲੀ ਸ਼੍ਰੇਣੀ/ਜਮਾਤ ਹੈ। **ਧਰਮੁ** – ਜੋ ਧਰੀਦਾ ਹੈ ਉਹ ਧਰਮ ਹੈ, ਆਪਣਾ ਵਿਅਕਤੀਗਤ ਸੁਭਾਵ ਤੇ ਸਭਿਅਤਾ, ਫ਼ਰਜ਼ ਪਰ ਹੁਕਮ ਨਾਲ ਸੰਗਤ, ਸੱਚ ਮਾਰਗ। **ਗਿਆਨਖੰਡ**– ਜੀਵਨ ਦੇ ਵਿਕਾਸ ਦਾ ਦੂਸਰਾ ਭਾਗ ਯਾਨੀ ਵਿੱਦਿਆ/ਗਿਆਨ ਦੀ ਸ਼੍ਰੇਣੀ ਹੈ, ਗਿਆਨ ਪ੍ਰਾਪਤੀ ਦਾ ਸਮਾਂਭਾਗ। **ਆਖਹੁ ਕ੍ਰਿ.** – ਮੱਧਮ ਪੁਰਖ, ਬਹੁ ਵਚਨ ਆਗਿਅਰਥ ਹੈ, ਸੋ ਅਰਥ ਹੋਏ ਦੱਸ/ ਦੱਸੋ, ਕਹੋ, ਬਿਆਨ ਕਰੋ; ਅੱਜਕੱਲ੍ਹ ਦੇ ਅਧੁਨਿਕ ਲਿਖਣ ਵਿਚ ਲਿਖਾਰੀ ਆਪਣੇ ਲਈ ਅਸੀਂ ਪ੍ਰਯੋਗ ਵੀ ਕਰਦੇ ਹਾਂ ਜੋ ਉਚਿਤ ਹੈ ਕਿਉਂ ਜੋ ਲਿਖਾਰੀਆਂ ਤੇ ਸੰਪਾਦਕਾਂ ਦੀ ਪੂਰਵਾ ਪਰਨਾਲੀ ਤੇ ਸਰੋਤਿਆਂ ਤੇ ਪਾਠਕਾਂ ਨੂੰ ਸਹਿਯੋਗੀ ਅਨੁਭਵ ਕੀਤਾ ਜਾਂਦਾ ਹੈ। **ਕਰਮੁ ਸੰ.**– ਕ੍ਰਮ ਅਰਥਾਤ ਪਦ/ਕਦਮ ਹੈ, ਅਗਲਾ ਕਦਮ, ਅਗਲੀ ਪਉੜੀ, ਸੰਕੇਤ ਖੰਡ ਵੱਲ ਹੈ; ਕਰਤਬ ਜਾਂ ਕਰਮ ਨਹੀਂ ਹੈ; ਇਹ ਕਰਮ = ਕ੍ਰਮ ਦਾ ਪ੍ਰਯੋਗ ਦੱਸਦਾ ਹੈ ਕਿ ਖੰਡ ਕੀ ਹੈ। **ਘਾੜਤਿ** – ਘੜਤ ਵਿਚ, ਬਨਾਵਟੀ, ਮਸਨੂਈ,

ਖ਼ਿਆਲੀ, ਕਲਪਿਤ ਪਰ ਮੂਰਤੀਮਾਨ, ਏਥੇ ਖ਼ਿਆਲ ਰੱਖੋ ਕਿ ਘਾੜਤਿ ਦਾ ਇਸ਼ਾਰਾ ਕਥਿਤ ਦੇਵਤਿਆਂ ਦੇ ਬੁੱਤਾਂ ਵੱਲ ਹੈ ਤੇ/ਜਾਂ ਉਨ੍ਹਾਂ ਦੀ ਮਨੋ ਕਲਪਣਾ ਵੱਲ। **ਘੜੀਅਹਿ** – ਘੜੇ ਜਾਂਦੇ ਹਨ। **ਕਰਮਭੂਮੀ** – ਕਰਮ ਖੱਟਣ ਦੀਆਂ ਧਰਮਸਾਲਾਂ, ਕਮਾਈ (ਦਾ) ਸਥਲ, ਕਾਜ/ਪੈਦਾਵਾਰ ਕਰਨ ਦਾ ਮੈਦਾਨ, ਕਾਜ/ਕੰਮ ਕਰਨ ਦਾ/ਦੀ ਥਲ/ਸਥਲ, ਜਿਵੇਂ ਕਿਸਾਨ ਧਰਤੀ 'ਤੇ ਕੰਮ ਕਰਕੇ ਬੀਜ ਬੋਂਦਾ ਹੈ, ਜਮਾਊ/ਉਰਵਰ ਭੂਤਲ/ਸਥਲ, ਕਰਮਖੇਤ/ਖੇਤਰ। **ਧੂ** – ਧ੍ਰੂ ਮੰਡਲ ਦਾ ਕੇਂਦਰ, ਜਿਵੇਂ ਸੂਰਜ ਆਪਣੇ ਮੰਡਲ ਦਾ। **ਉਪਦੇਸ** – ਛੋਟੇ ਖੰਡ, ਨਾਂ ਦਿੱਤੇ ਹੋਏ ਛੋਟੇ ਦੇਸ਼/ਗ੍ਰਹਿ। **ਮੰਡਲ** – ਖਿੱਤੀਆਂ ਤੇ ਤਾਰਿਆਂ ਦੇ ਪਰਵਾਰ। **ਦੇਵੀ ਵੇਸ** – ਪਹਿਰਾਵੇ, ਦੇਵੀਆਂ ਤੇ ਓਨਾਂ ਦੇ ਭਿੰਨ-ਭਿੰਨ ਵਸਤਰ ਆਦਿ। **ਰਤਨਸਮੁੰਦ**– ਰਤਨਾਂ ਦੇ ਸਮੁੰਦਰ/ਰਤਨ ਤੇ ਰਤਨਾਂ ਦੇ ਸਮੁੰਦਰ। **ਕੇਤੀਆ ਖਾਣੀ** – ਕਿੰਨੀਆਂ ਖਾਣੀਆਂ, ਚਾਰ ਖਾਣੀਆਂ ਤੋਂ ਉਪਰੰਤ। **ਕੇਤੀਆ ਬਾਣੀ** – ਜੇੜ੍ਹੀਆਂ ਬੋਲੀਆਂ ਅਸੀਂ ਬੋਲਦੇ/ਜਾਣਦੇ ਹਾਂ ਉਨ੍ਹਾਂ ਤੋਂ ਉਪਰੰਤ ਵੀ। **ਸੁਰਤੀ = ਸੁਰਤੀਂ** ਅਧਿ. – ਸੁਰਤੀਆਂ ਵਿਚ, ਸ਼ੁਰੁਤੀਆਂ (ਸੁਣ ਸੁਣ ਕੇ ਪ੍ਰਾਪਤ ਗਿਆਨ) ਵਿਚ; ਕੇਤੀਆਂ ਹੋਣ ਕਰਕੇ ਇਸਤਰੀ ਲਿੰਗ ਹੈ। **ਸੇਵਕ** – ਭਗਤ, ਸੇਵਾਦਾਰ। ਸੁਰਤੀ ਸੇਵਕ – ਸ਼ੁਰੁਤੀਆਂ ਵਿਚ ਸੇਵਕ/ਭਗਤ, ਸੁਣਿਕਾਰਾਂ ਵਿਚ (ਮਸਤ) ਭਗਤ। **ਅੰਤ ਨ ਅੰਤ** – ਬੇਅੰਤ, ਬਿਨਾਂ ਅੰਤ।

### *ਵਿਸ਼ੇਸ਼ ਸ਼ਬਦ ਵਿਚਾਰ :*

ਜਪੁ ਬਾਣੀ ਵਿਚ ਨਿਮਨਲਿਖਤ ਵੇਰਵੇ ਨਾਲ ੮ ਬਾਰੀ ਗਿਆਨ ਪਦ ਵਰਤਿਆ ਹੋਇਆ ਮਿਲਦਾ ਹੈ। ਵੇਰਵੇ ਨਾਲ ਗਿਆਨਖੰਡ ਜੁੜਤ ਪਦ ਵਿਚ ਦੋ ਬਾਰ : ਪਉ. ੩੫ ਪੰਕ. ੨; ਪਉ. ੩੬ ਪੰਕ. ੧; ਗਿਆਨ ਇਕ ਬਾਰ : ਪਉ. ੧੭ ਪੰਕ. ੫; ਗਿਆਨਿ ਇਕ ਬਾਰ ਪਉ. ੩੩ ਪੰਕ. ੫; ਗਿਆਨੁ ਚਾਰ ਬਾਰ : ਪਉ. ੧੦ ਪੰਕ. ੧, ਪਉ. ੧੯ ਪੰਕ. ੫, ਪਉ. ੨੯ ਪੰਕ. ੧, ਪਉ. ੩੬ ਪੰਕ. ੧। ਪ੍ਰਸਤੁਤ ਪਉੜੀ ਲਈ ਜਪੁ ਬਾਣੀ ਵਿਚਲੇ ਇਸ ਪਦ ਦੇ ਸਾਰੇ ਪ੍ਰਯੋਗਾਂ ਦਾ ਧਿਆਨ ਨਾਲ ਅਧਿਐਨ ਕਰ ਲੈਣਾ ਜ਼ਰੂਰੀ ਹੈ। ਇਸ ਤੋਂ ਉਪਰੰਤ ਕਈ ਪਉੜੀਆਂ ਵਿਚ ਹੁਕਮ, ਹੁਕਮਿ, ਵਿਸ਼ਵ, ਏਸ ਜਗਤ, ਸੰਸਾਰ ਆਦਿ ਬਾਰੇ ਬਹੁਤ ਕੁਝ ਦਸਿਆ ਹੈ ਉਹ ਵੀ ਧਿਆਨ ਵਿਚ ਰਖਣਾ, ਕਿਉਂ ਜੋ ਬਾਬਾ ਜੀ ਨੇ ਪਹਿਲੀਆਂ ੩੩ ਪਉੜੀਆਂ ਵਿਚ ਹਰ ਖੰਡ ਬਾਰੇ ਕਾਫ਼ੀ ਕੁਝ ਬਿਆਨ ਕੀਤਾ ਹੈ। ਇਹ ਖੰਡਾਂ ਵਾਲੀਆਂ ਪਉੜੀਆਂ ਬਹੁਤ ਸੰਖੇਪ ਹਨ। ਕਈ ਲਿਖਾਰੀਆਂ ਨੇ ਟਪਲੇ ਖਾਧੇ ਹਨ ਤੇ ਮਨਮਤਿ ਦਾ ਪਰਸਾਰ ਕੀਤਾ ਹੈ। ਸਾਵਧਾਨ ਰਹਿਣਾ ਹਰ ਪ੍ਰਾਣੀ ਦਾ ਫ਼ਰਜ਼ ਹੈ ਪਰ ਸਿੱਖ ਲਈ ਇਹ ਸਵਾਧਰਮ ਵੀ ਹੈ।

### *ਵਿਚਾਰ :*

ਦੋ ਸਤਰਾਂ ਤੋਂ ਛੁੱਟ ਉਪਰੋਕਤ ਪਉੜੀ ਵਿਚ ਪ੍ਰਸ਼ਨ ਜਾਂ ਵਿਸਮਾਦ ਹੀ ਹਨ। ਇਹ ਸਭ ਕੁਝ ਅਤੇ ਵਿਸ਼ਵ ਦੇ ਸਭ ਕੁਝ ਬਾਰੇ ਸਿਖਣਾ ਗੁਰਮਤਿ ਅਨੁਸਾਰ ਗਿਆਨ ਹੈ; ਇਹ ਵਾਹਿਗੁਰੂ ਦੀ ਸਿਰਜਨਾ ਦੀ ਜਾਂਚ ਪੜਤਾਲ ਹੈ। ਇਹ ਸਭ ਗਿਆਨ, ਹੁਕਮ, ਪਸਾਰਾ ਆਦਿ ਸਭ ਨੂੰ ਜਾਨਣਾ ਹੁਕਮ ਨੂੰ ਸਮਝਣਾ ਹੈ। ਇਹ ਵੀ ਸਮਝਣਾ ਲਾਜ਼ਮੀ ਹੈ ਕਿ ਅਨੁਚਿਤ ਪਰਪੰਚ ਤੇ ਅਗਿਆਨ ਤੋਂ ਸਲਾਮਤੀ ਵੀ ਗਿਆਨ ਦੀ ਸਮਝ ਦੁਆਰਾ

ਹੀ ਹੋ ਸਕਦੀ ਹੈ। ਓਸ ਵਕਤ ਦਾ ਗਿਆਨ ਜੋਤਸ਼ ਸੀ। ਅੱਜਕੱਲ੍ਹ ਦਾ ਪਰਬੱਲ ਗਿਆਨ ਵਿਗਿਅਨ ਯਾਨੀ ਸਾਇੰਸ ਕਿਹਾ ਜਾਂਦਾ ਹੈ। ਅਭਿਲਾਸ਼ੀ ਨੂੰ ਇਲਮ ਪ੍ਰਾਪਤੀ ਤੋਂ ਅੱਗੇ ਧਿਆਨ ਕਰਨਾ ਚਾਹੀਦਾ ਹੈ ਕਿ ਇਸ ਸਭ ਕੁਝ ਦਾ ਕੀ ਤਾਤਪਰਜ ਹੈ ਤਾਂ ਜੋ ਉਹ ਆਪਣੀ ਸਥਿਤੀ ਨੂੰ ਅਨੁਭਵ ਕਰ ਸਕੇ। ੧ੴ ਕਿਸੇ ਖ਼ਾਸ ਥਾਂ 'ਤੇ, ਮਹੱਲ ਵਿਚ, ਲੋਕ ਵਿਚ, ਆਦਿ ਬੈਠ ਕੇ ਹੁਕਮ ਨਹੀਂ ਕਰ ਰਿਹਾ। ਉਹ ਤਾਂ ਨਿਰੰਜਨ ਹੈ, ਇਸ ਲਈ ਸਿਰਫ਼ ਅਨੁਭਵ ਹੀ ਕੀਤਾ ਜਾ ਸਕਦਾ ਹੈ ਅਤੇ ਉਸ ਦੀ ਅਨੁਭੂਤੀ ਹੀ ਉਸ ਨੂੰ ਪ੍ਰਾਪਤ ਕਰਨਾ ਤੇ ਮਿਲ ਲੈਣਾ ਹੈ। ਜੁਪ ਵਿਚ ਜਗ੍ਹਾ ਜਗ੍ਹਾ ਅਧਿਆਤਮਕ, ਲੌਕਿਕ ਅਤੇ ਅਲੌਕਿਕ ਗਿਆਨ ਦਾ ਜ਼ਿਕਰ ਹੋਇਆ ਹੈ। ਗੁਰੂ ਜੀ ਵੇਦਾਂਤੀਆਂ ਦੇ ਵਿਪਰੀਤ ਸਾਰੇ ਵਿਸ਼ਵ ਨੂੰ ਵਾਹਿਗੁਰੂ ਦੀ ਸਿਰਜਨਾ ਮੰਨਕੇ ਇਸ ਨੂੰ ਵੀ ਸੱਚਾ ਮੰਨਦੇ ਹਨ। ਜਿਵੇਂ : 'ਸਚੇ ਕੀ ਸਚੀ ਕਾਰ', ਤੇ 'ਏਹੁ ਜਗੁ ਸਚੇ ਕੀ ਹੈ ਕੋਠੜੀ ਸਚੇ ਕਾ ਵਿਚ ਵਾਸੁ' ਵਾਕਅੰਸ਼ ਅਲਾਪਦੇ ਹਨ।

ਇਸ ਪਉੜੀ ਵਿਚ ਤਾਂ ਗਿਆਨ ਵੱਲ ਸੰਖਿਪਤ ਸੰਕੇਤ ਹੀ ਹੈ। ਜਪੁ ਬਾਣੀ ਅਤੇ ਅਜੋਕੇ ਗਿਆਨ/ਵਿਗਿਆਨ ਦੇ ਆਧਾਰ 'ਤੇ ਆਪਣੇ ਮਨ ਵਿਚ ਖ਼ਾਕਾ ਬੰਨ੍ਹੋ ਕਿ ਗਿਆਨ ਕਿੰਨਾ ਵਿਸ਼ਾਲ ਹੈ। ਗਿਆਨ ਦੀ ਪਰਚੰਡਤਾ ਨੂੰ ਅਨੁਭਵ ਕਰੋ ਜਿਸ 'ਤੇ ਗੁਰਾਂ ਨੇ ਅਗਲੀ ਪਉੜੀ ਦੀ ਪੰਕ. ੧, ੨ ਵਿਚ ਉਚਿਤ ਬਲ/ਜ਼ੋਰ ਦਿੱਤਾ ਹੈ। ਜਦ ਗੁਰੂ ਜੀ ਗਿਆਨ ਦੀ ਗੱਲ ਕਰਦੇ ਹਨ ਤਾਂ ਸਰਬ ਗਿਆਨ ਜੋ ਤਦ ਗਿਆਤ ਸੀ, ਉਸ ਦੀ ਗੱਲ ਕਰਦੇ ਹਨ। ਇਸ ਲਈ ਅਜੋਕਾ ਗਿਆਨ ਵੱਧ ਤੋਂ ਵੱਧ ਪ੍ਰਾਪਤ ਕਰਨਾ ਉਪਦੇਸ਼ ਹੈ।

- ਕਈ ਕੋਟਿ ਪਵਣ ਪਾਣੀ ਬੈਸੰਤਰ ॥ ਕਈ ਕੋਟਿ ਦੇਸ ਭੂ ਮੰਡਲ ॥ ਕਈ ਕੋਟਿ ਸਸੀਅਰ ਸੂਰ ਨਖ੍ਯਤ੍ਰ ॥ ਕਈ ਕੋਟਿ ਦੇਵ ਦਾਨਵ ਇੰਦ੍ਰ ਸਿਰਿ ਛਤ੍ਰ ॥ ਸਗਲ ਸਮਗ੍ਰੀ ਅਪਨੈ ਸੂਤਿ ਧਾਰੈ ॥ ਨਾਨਕ ਜਿਸੁ ਜਿਸੁ ਭਾਵੈ ਤਿਸੁ ਤਿਸੁ ਨਿਸਤਾਰੈ ॥ ਪਉ. ੧੦ ॥ ਸੁਖਮਨੀ ॥

ਗਿਆਨਖੰਡ ਵਿਚ ਇਹ ਜਾਨਣਾ ਜ਼ਰੂਰੀ ਹੈ ਕਿ ਵਿਸ਼ਵ ਕਿਸ ਤਰ੍ਹਾਂ ਚਲਦਾ ਹੈ, ਉਸ ਨੂੰ ਕੌਣ ਚਲਾਉਂਦਾ ਹੈ ਅਤੇ ਧਰਤੀ ਉੱਤੇ ਕੌਣ ਕਰਤੇ ਧਰਤੇ ਬਣੇ ਬੈਠੇ ਹਨ ? ਕੀ ਉਹ ਠੀਕ ਹਨ ਜਾਂ ਭੁੱਲ ਵਿਚ ਹਨ। ਇਹ ਜਾਨਣ ਦੀ ਲੋੜ ਇਸ ਲਈ ਹੈ ਕਿ ਕੋਈ ਵੀ ਪ੍ਰਾਣੀ (ਖਾਸ ਕਰਕੇ ਸਿੱਖ) ਗ਼ਲਤ ਨਰਦਾਂ ਨਾ ਖੇਲੇ। ਕੋਈ ਵੀ ਗੁਰਮਤਿ ਦੇ ਰਾਹ ਤੋਂ ਭਟਕਦਾ ਨਾ ਫਿਰੇ।

## ਲਾਵ ੨

**ਹਰਿ ਦੂਜੜੀ ਲਾਵ ਸਤਿਗੁਰੁ ਪੁਰਖੁ ਮਿਲਾਇਆ ਬਲਿ ਰਾਮ ਜੀਉ ॥**
**ਨਿਰਭਉ ਭੈ ਮਨੁ ਹੋਇ ਹਉਮੈ ਮੈਲੁ ਗਵਾਇਆ ਬਲਿ ਰਾਮ ਜੀਉ ॥**
**ਨਿਰਮਲੁ ਭਉ ਪਾਇਆ ਹਰਿ ਗੁਣ ਗਾਇਆ ਹਰਿ ਵੇਖੈ ਰਾਮੁ ਹਦੂਰੇ ॥**
**ਹਰਿ ਆਤਮ ਰਾਮੁ ਪਸਾਰਿਆ ਸੁਆਮੀ ਸਰਬ ਰਹਿਆ ਭਰਪੂਰੇ ॥**

**ਅੰਤਰਿ ਬਾਹਰਿ ਹਰਿ ਪ੍ਰਭੁ ਏਕੋ ਮਿਲਿ ਹਰਿ ਜਨ ਮੰਗਲ ਗਾਏ ॥ ਜਨ ਨਾਨਕ ਦੂਜੀ ਲਾਵ ਚਲਾਈ ਅਨਹਦ ਸਬਦ ਵਜਾਏ ॥ ੨ ॥ ਮ: ੪ ॥ ੭੭੪-੨ ॥**

***ਅਰਥ :***

ਹੇ ਬਲਿਰਾਮ ਜੀ, ਹਰਿ ਦੀ ਦੂਜੀ ਲਾਵ ਹੈ। ਹੁਣ ਵਾਹਿਗੁਰੂ ਕਰਤਾਪੁਰਖ ਨੂੰ ਪਰਿਚਿਤ ਕਰਾਇਆ ਗਿਆ ਹੈ। ਨਿਰਭਉ (ਵਾਹਿਗੁਰੂ) ਦਾ ਭੈ ਮਨ ਵਿਚ ਹੋਕੇ ਹਉਮੈ ਦੀ ਮੈਲ ਖਪਤ ਕੀਤੀ ਗਈ ਹੈ। (ਜਦ) ਹਰਿ ਦਾ ਬੇਦਾਗ਼/ਉੱਜਲ ਭਉ ਲੱਭ ਪਿਆ (ਸਮਝ ਲਿਆ) ਤੇ ਹਰਿ ਦੇ ਗੁਣਾਂ ਨੂੰ ਗਾਇਆ ਤਾਂ ਪ੍ਰਾਣੀ ਰਾਮ ਨੂੰ ਸਰੀਂਹ ਆਪਣੀ ਭੇਂਟ ਵਿਚ ਦੇਖਦਾ ਹੈ। ਹਰਿ ਨੇ ਆਪਣੇ ਆਪ (ਆਤਮ ਰਾਮ) ਨੂੰ ਪਸਾਰਿਆ ਹੋਇਆ ਹੈ ਤੇ ਆਪ ਮਾਲਿਕ ਸਰਵੱਤਰਾ ਵਿਆਪਕ ਹੋ ਰਿਹਾ ਹੈ। ਹੁਣ (ਪ੍ਰਾਣੀ ਦੇ) ਅੰਦਰ ਬਾਹਰ ਇੱਕੋ ਪ੍ਰਭੂ ਹੈ। ਸੋ ਭਗਤ ਸੰਗਤਾਂ (ਜਨ ਸਮੂਹ) ਦੁਆਰਾ ਮਿਲਕੇ ਖ਼ੁਸ਼ੀਆਂ ਮਨਾਈਆਂ ਗਈਆਂ ਹਨ। ਹੇ ਭਗਤ ਨਾਨਕ, ਇਵੇਂ ਦੂਸਰੀ ਲਾਵ ਸਿਰੇ ਚੜ੍ਹੀ ਤੇ ਅਸਰੋਤ (ਅਣ ਸੁਣਿਆਂ) ਧੁਨੀਆਂ ਦੇ ਸ਼ਬਦ ਗਾਏ ਵਜਾਏ ਗਏ।

***ਪਦ ਵਿਚਾਰ :***

**ਸਤਿਗੁਰੁ** - ਗੁਰੂ ਜੋ ਸਤਿ (ਸੱਚ) ਹੈ, ਸੱਚਾ ਵਾਹਿਗੁਰੂ। **ਪੁਰਖੁ** - ਆਤਮਾ, ਪਰਮਾਤਮਾ। **ਨਿਰਭਉ ਭੈ** - ਨਿਰਭਉ (ੴ) ਦਾ ਭਉ/ਡਰ, ਏਸ ਦਾ ਤਾਤਪਰਜ : 'ਸਾਦਰ ਸ਼ਰਮ ਅਤੇ ਸੰਕੋਚ', ਅਦਬ-ਜਨਕ ਡਰ। **ਹਉਮੈ ਮੈਲੁ** - ਮੈਂ ਮੈਂ ਦੀ ਮੈਲ, ਮਾਇਆ ਦੀ ਮੈਲ। **ਹਰਿ ਵੇਖੈ** - ਹਰਿ ਵੇਖਦਾ ਹੈ, ਸਰਵੇਖਣ ਕਰਦਾ ਹੈ। **ਰਾਮੁ ਹਦੂਰੇ** - ਰਾਮ ਦੀ ਭੇਂਟ ਵਿਚ, ਰਾਮ ਦੀ ਹਾਜ਼ਰੀ ਵਿਚ, ਉਸਦੇ ਸਾਮ੍ਹਣੇ। **ਨਿਰਮਲੁ ਭਉ** - ਬੇਦਾਗ਼ ਡਰ, ਪਵਿੱਤਰ ਡਰ, ਡਰ ਕਿ ਹਕੀਕੀ ਇਸ਼ਕ ਅਸਫਲ ਨ ਰਹਿ ਜਾਏ। **ਆਤਮ ਰਾਮੁ** - ਰਾਮ ਦਾ ਆਪਣਾ ਆਪ, ਰਾਮ ਨੇ ਆਪਣੇ ਆਪ ਨੂੰ। **ਪਸਾਰਿਆ** - ਵਿਸਤ੍ਰਿਤ ਕੀਤਾ ਹੋਇਆ, ਬਖੇਰਿਆ ਹੋਇਆ। **ਭਰਪੂਰੇ** - ਵਿਆਪਕ ਤੌਰ 'ਤੇ, ਪੂਰਾ ਭਰਿਆ ਹੋਇਆ। **ਅੰਤਰਿ ਬਾਹਰਿ** - ਸਰੀਰ/ਦਿਲ ਵਿਚ ਤੇ ਬਾਕੀ ਵਿਸ਼ਵ ਵਿਚ। **ਹਰਿ ਜਨ** - ਭਗਤ ਜਨ/ਲੋਕ। **ਮੰਗਲ** - ਖ਼ੁਸ਼ੀ, ਆਨੰਦ। **ਅਨਹਦ ਸਬਦ** - ਸੁਰਹੀਨ ਧੁਨੀ, ਆਹਟ ਬਿਨਾਂ ਧੁਨੀ; ਤੁਲਨਾ ਪਉੜੀ ੩੬ ਪੰਨਾ ੨੧

***ਵਿਚਾਰ :***

ਇਸ ਲਾਵ ਵਿਚ ਹਰਿ ਨਾਲ (ਗਿਆਨ ਦੁਆਰਾ) ਵਾਕਫ਼ੀ ਹੋ ਜਾਂਦੀ ਹੈ ਤੇ ਇਸ ਪਰੀਚੇ ਨਾਲ ਮਨ ਦੇ ਵਿਕਾਰ ਮੰਦੇ ਪੈ ਜਾਂਦੇ ਹਨ। ਉਸ ਦੀ ਵਡਿਆਈ, ਪਸਾਰਾ ਆਦਿ ਧਿਆਨ ਵਿਚ ਲਿਆ ਕੇ ਸਾਦਰ ਭੈ ਉਪਜਦਾ ਹੈ, ਗਿਆਨ ਦਾ ਪਰਵਾਹ ਵੱਗਣ ਲਗ ਪੈਂਦਾ ਹੈ ਅਤੇ ਜਾਣਕਾਰੀ ਹੋਣ ਕਰਕੇ ਭਗਤ ਰਾਗਾਂ ਨਾਦਾਂ ਸਮੇਤ ਖ਼ੁਸ਼ੀਆਂ ਮਨਾਉਣਾ ਸ਼ੁਰੂ ਕਰ ਦਿੰਦੇ ਹਨ; ਅਨੁਭੂਤੀ ਜੜ੍ਹ ਫੜਣ ਲਗ ਜਾਂਦੀ ਹੈ। ਸੰਖੇਪ ਵਿਚ ਇਸ ਲਾਵ ਵਿਚ ਸਤਿਗੁਰੂ ਨਾਲ ਤੁਆਰਿਫ਼/ਪਰੀਚੇ ਹੋਇਆ ਹੈ। ਹਉਮੈ ਦੀ ਮੈਲ ਮੰਨ ਵਿਚੋਂ ਨਿਰਭਉ ਦੇ ਪਿਆਰ ਨ਼ਾਲ ਗਵਾਚ ਗਈ ਹੈ।

ਅਗਲੀ ਪਉ. ੩੬ ਪੰਕ. ੧, ੨ ਵਿਚ ਦੱਸਿਆ ਹੈ ਕਿ ਗਿਆਨਖੰਡ ਵਿਚ ਗਿਆਨ ਦੀ ਧਾਰਾ ਬਹੁਤ ਪਰਭਾਵਸ਼ਾਲੀ ਹੈ; ਓਥੇ ਸੰਗੀਤ ਦੀਆਂ ਤਰਬਾਂ, ਖੇਲਾਂ ਦੀ ਸਮੱਗਰੀ ਤੇ ਹੋਰ ਮੌਜ ਅਨੰਦ ਹਨ। ਪਉੜੀ ੩੫ ਤੇ ਲਾਵ ੨ ਵਿਸ਼ੇ ਦੇ ਲਿਹਾਜ਼ ਨਾਲ ਕਿੰਨੀਆਂ ਸਮਾਨ ਹਨ!

ਹਥਲੇ ਉਦਾਹਰਣ ਗਿਆਨ ਦੀ ਮਹੱਤਤਾ ਨੂੰ ਹੋਰ ਉਘਾੜਦੇ ਹਨ; ਤੁਸੀਂ ਖ਼ੁਦ ਕੁਝ ਪੜਚੋਲ, ਕੁਝ ਅਭਿਆਸ, ਕੁਝ ਵਿਚਾਰ ਤੇ ਕੁਝ ਧਿਆਨ ਜ਼ਰੂਰ ਕਰਨਾ ਹੈ।

- ਮਨੁ ਬੈਰਾਗੀ ਘਰਿ ਵਸੈ ਸਚ ਭੈ ਰਾਤਾ ਹੋਇ ॥ **ਗਿਆਨ ਮਹਾਰਸੁ ਭੋਗਵੈ ਬਾਹੁੜਿ** ਭੂਖ ਨ ਹੋਇ ॥ ਨਾਨਕ ਇਹੁ ਮਨੁ ਮਾਰਿ ਮਿਲੁ ਭੀ ਫਿਰਿ ਦੁਖੁ ਨ ਹੋਇ ॥ ਮ: ੧ ॥ ੨੧-੬ ॥ 'ਗਿਆਨ ਮਹਾਰਸੁ ਭੋਗਵੈ' ਵਿਚਾਰ ਯੋਗ ਹੈ। ਇਹ ਸਰਗੁਣ ਨਿਰਗੁਣ ਨੂੰ ਭੋਗ ਲਾਉਣ (ਮਾਨਣ) ਦੀ ਗੱਲ ਹੈ। ਗਿਆਨ ਹੀ ਮਹਾ ਰਸ ਹੈ।
- ਸਚਾ ਨੇਹੁ ਨ ਤੁਟਈ ਜੇ ਸਤਿਗੁਰੁ ਭੇਟੈ ਸੋਇ ॥ **ਗਿਆਨ ਪਦਾਰਥੁ ਪਾਈਐ** ਤ੍ਰਿਭਵਣ ਸੋਝੀ ਹੋਇ ॥ ਨਿਰਮਲੁ ਨਾਮੁ ਨ ਵੀਸਰੈ ਜੇ ਗੁਣ ਕਾ ਗਾਹਕੁ ਹੋਇ ॥ ਮ: ੧ ॥ ੬੦-੧੦ ॥ ਗਿਆਨ ਪਦਾਰਥੁ ਉੱਪਰ ਵਾਂਗ।
- ਘੜੀਆ ਸਭੇ ਗੋਪੀਆ ਪਹਰ ਕੰਨ੍ ਗੋਪਾਲ ॥ ਗਹਣੇ ਪਉਣੁ ਪਾਣੀ ਬੈਸੰਤਰੁ ਚੰਦੁ ਸੂਰਜੁ ਅਵਤਾਰ ॥ ਸਗਲੀ ਧਰਤੀ ਮਾਲੁ ਧਨੁ ਵਰਤਣਿ ਸਰਬ ਜੰਜਾਲ ॥ ਨਾਨਕ **ਮੁਸੈ ਗਿਆਨ ਵਿਹੂਣੀ** ਖਾਇ ਗਇਆ ਜਮਕਾਲੁ ॥ ਮ: ੧ ॥ ੪੬੫-੫ ॥ ਭਾਵੇਂ ਯਾਦ ਕਰ ਲਵੋ।
- ਕੁੰਭੇ ਬਧਾ ਜਲੁ ਰਹੈ ਜਲ ਬਿਨੁ ਕੁੰਭੁ ਨ ਹੋਇ ॥ **ਗਿਆਨ ਕਾ ਬਧਾ ਮਨੁ ਰਹੈ** ਗੁਰ ਬਿਨੁ ਗਿਆਨੁ ਨ ਹੋਇ ॥ ਮ: ੫ ॥ ੪੬੯-੧੬ ॥
- ਹਰਿ ਹਰਿ ਨਾਮੁ ਜਿਨੀ ਆਰਾਧਿਆ ਤਿਨ ਕੇ ਦੁਖ ਪਾਪ ਨਿਵਾਰੇ ॥ ਸਤਿਗੁਰਿ **ਗਿਆਨ ਖੜਗੁ** ਹਥਿ ਦੀਨਾ ਜਮਕੰਕਰ ਮਾਰਿ ਬਿਦਾਰੇ ॥ ਮ: ੪ ॥ ੫੭੪-੧੪ ॥
- ਸਾਚਾ ਨਾਮੁ ਸਲਾਹੀਐ ਸਾਚੇ ਤੇ ਤ੍ਰਿਪਤਿ ਹੋਇ ॥ **ਗਿਆਨ ਰਤਨਿ** ਮਨੁ ਮਾਜੀਐ ਬਹੁੜਿ ਨ ਮੈਲਾ ਹੋਇ ॥ ਜਬ ਲਗੁ ਸਾਹਿਬੁ ਮਨਿ ਵਸੈ ਤਬ ਲਗੁ ਬਿਘਨੁ ਨ ਹੋਇ ॥ ਨਾਨਕ ਸਿਰੁ ਦੇ ਛੁਟੀਐ ਮਨਿ ਤਨਿ ਸਾਚਾ ਸੋਇ ॥ ਮ: ੧ ॥ ੬੯੨-੧੦ ॥
- ਕਾਮੁ ਕ੍ਰੋਧੁ ਅਹੰਕਾਰੁ ਨਿਵਾਰੇ ॥ ਤਸਕਰ ਪੰਚ ਸਬਦਿ ਸੰਘਾਰੇ ॥ **ਗਿਆਨ ਖੜਗੁ ਲੈ ਮਨ ਸਿਉ ਲੂਝੈ** ਮਨਸਾ ਮਨਹਿ ਸਮਾਈ ਹੇ ॥ ਮ: ੧ ॥ ੧੦੨੨-੧੩ ॥

## ਪਉੜੀ ੩੬

[1]ਗਿਆਨ ਖੰਡ ਮਹਿ ਗਿਆਨੁ ਪਰਚੰਡੁ ॥
[2]ਤਿਥੈ ਨਾਦ ਬਿਨੋਦ ਕੋਡ ਅਨੰਦੁ ॥
[3]ਸਰਮ ਖੰਡ ਕੀ ਬਾਣੀ ਰੂਪੁ ॥
[4]ਤਿਥੈ ਘਾੜਤਿ ਘੜੀਐ ਬਹੁਤੁ ਅਨੂਪੁ ॥

੫ਤਾ ਕੀਆ ਗਲਾ ਕਥੀਆ ਨਾ ਜਾਹਿ ॥
੬ਜੇ ਕੋ ਕਹੈ ਪਿਛੈ ਪਛੁਤਾਇ ॥
੭ਤਿਥੈ ਘੜੀਐ ਸੁਰਤਿ ਮਤਿ ਮਨਿ ਬੁਧਿ ॥
੮ਤਿਥੈ ਘੜੀਐ ਸੁਰਾ ਸਿਧਾ ਕੀ ਸੁਧਿ ॥ ੩੬ ॥

***ਅਰਥ :***

ਗਿਆਨਖੰਡ ਦੇ ਸਮਾਂ ਭਾਗ ਵਿਚ ਗਿਆਨ ਬਹੁਤ ਅਭਿਭੌਤਕ ਹੈ। ਓਥੇ (ਗਿਆਨ ਜਨਕ) ਸੰਗੀਤ ਤਰੰਗਾਂ, ਮਨ ਪਰਚਾਵੇ ਦੇ ਸਾਧਨ ਅਤੇ ਹੋਰ ਮੌਜ ਅਨੰਦ ਹਨ ਭਾਵ ਗਿਆਨ ਰੂਪੀ ਮੰਗਲਿਕ ਲੀਲਾ ਹੈ।

ਸਰਮਖੰਡ ਦੇ ਸਮਾਂ ਭਾਗ ਦੀ ਅ-ਪਦੀ (ਸ਼ਬਦਹੀਣ) ਸ਼ੈਲੀ (ਦਾ ਢੰਗ) ਵਿਆਪਕ ਰੂਪ ਹੈ। ਓਥੇ ਅਨੂਪ ਧਾਰਨਾਂ ਕਲਪਿਤ ਕੀਤੀਆਂ ਜਾਂਦੀਆਂ ਹਨ। ਉਸ (ਵਾਹਿਗੁਰੂ) ਦੀਆਂ ਕਥਨੀਆਂ ਉਚਾਰੀਆਂ ਨਹੀਂ ਜਾ ਸਕਦੀਆਂ। ਜੇ ਕੋਈ ਕਹੇ (ਉਚਾਰੇ) ਤਾਂ ਬਾਅਦ ਵਿਚ ਨਿਮੋਸ਼ ਹੁੰਦਾ ਹੈ। ਓਥੇ ਸ਼ਰੁਤਿ (ਸੁਣਿਕਾਰ ਪ੍ਰਾਪਤ ਗਿਆਨ) ਤੇ ਮਤ, ਮਨ (ਅੰਤਹਕਰਣ) ਦੀ ਬੁੱਧੀ ਦੇ ਰੂਪ ਵਿਚ ਸਾਜੀ ਜਾਂਦੀ ਹੈ। ਓਥੇ ਦੇਵਾਂ (ਪੂਰਣ ਵਿਅਕਤੀਆਂ) ਤੇ ਸਿੱਧਾਂ ਵਾਲੀ ਸੂਝ ਤਿਆਰ ਹੁੰਦੀ ਹੈ। ੩੬।

***ਪਦ ਵਿਚਾਰ :***

**ਪਰਚੰਡੁ** - ਸ਼ੰ ਪ੍ਰਚੰਡ, ਅਭਿਭੌਤਿਕ, ਪਰਭਾਵਸ਼ਾਲੀ, ਪਰਬੱਲ, ਆਕਰਖਣ ਵਿਚ ਚੰਡ, ਸਾਹਸੀ, ਤੀਵਰ, ਸ਼ਕਤੀਸ਼ਾਲੀ, ਵੱਸਕਾਰ; ਸਰਵਉੱਪਰਿ। **ਨਾਦ** - ਸੰਗੀਤ/ਸੰਗੀਤ ਯੰਤਰ, ਨਗ਼ਮੇ, ਗਾਉਣ ਵਜਾਉਣ, ਖ਼ੁਸ਼ੀ ਦੇ ਬੋਲੇ ਜਿਵੇਂ ਉੱਚੀ ਦਹਾੜ, ਗਰਜਨਾ ਤੇ ਸਿੰਹਨਾਦ, ਭਾਵ ਗਿਆਨ ਪ੍ਰਾਪਤੀ ਨਾਲ ਮਨ ਵਿਚ ਇਕ ਖ਼ੁਸ਼ੀ ਪੈਦਾ ਹੁੰਦੀ ਹੈ ਜਿਸ ਨੂੰ ਵਿਅਕਤ ਖਿੱਲੀਆਂ ਪਾ ਕੇ, ਬੋਲੇ ਕੱਢ ਕੇ ਤੇ ਗਾ-ਵਜਾ ਕੇ ਮਨਾਈਦਾ ਹੈ। **ਵਿਨੋਦ** - ਮੰਨ ਪਰਚਾਵਾ ਤੇ ਉਸ ਦੇ ਸਾਧਨ, ਚਾਉ, ਉਮੰਗ, ਖੇਲ੍ਹ-ਮੇਲ੍ਹ (Intellectual Entertainment)। **ਕੋਡ** - ਕੋਟਿ, ਕਰੋੜ; ਸਿੰਧੀ ਵਿਚ ਕੋਡਿ ਦਾ ਅਰਥ ਹੈ ਆਨੰਦ ਵਿਚ, ਖ਼ੁਸ਼ੀ ਵਿਚ, ਰੰਗ ਰਲੀਆਂ, ਇਸ ਦੇ ਅਰਥ ਹਨ ਕੌਤਕ; ਕਉਤਕ ਜਿਸ ਦੇ ਅਰਥ ਹਨ ਤਮਾਸ਼ਾ ਤੇ ਮਨ ਨੂੰ ਆਨੰਦ ਕਰਨ ਵਾਲੀ ਕ੍ਰਿਆ, ਸੋ ਕੋਡ ਦਾ ਭਾਵ ਹੈ ਕਿ ਗਿਆਨ ਵਿਸਮਾਦ, ਮੰਗਲ ਤੇ ਊਰਜਾ ਜਨਕ ਹੈ। **ਅਨੰਦੁ** - ਆਨੰਦ, ਮੰਗਲ, ਖ਼ੁਸ਼ੀ, ਪਰਮ ਸੁਖ (Ecstasy), ਰੂਹਾਨੀ ਹਰਸ਼, ਪੰਕ. ੨ ਸੰਸਾਰ/ਵਿਸ਼ਵ ਨੂੰ ਲੀਲਾ ਰੂਪ ਦਸਦੀ ਹੈ, ਗਿਆਨ ਇਸ ਗੱਲ ਨੂੰ ਪ੍ਰਗਟ (ਆਵਿਸ਼ਕਾਰ) ਕਰਦਾ ਹੈ। **ਸਰਮ** - ਸ਼ਰਮ, ਹਿਆ, ਲੱਜਾ, ਉਹ ਭਾਵ ਹੈ ਜੋ ਵੱਡੇ ਦੀ ਇੱਜ਼ਤ ਤੇ ਓਸ ਤੋਂ ਭੈ ਦੀ ਮਿਸ਼ਰਣ ਨਾਲ ਸ਼ਰਮ ਪੈਦਾ ਕਰਦਾ ਹੈ, ਜਦ ਆਸ਼ਿਕ (ਭਗਤ) ਪਿਆਰ ਨੂੰ ਅਨੁਭਵ ਕਰ ਲੈਂਦੇ ਹਨ ਪਰ ਹਾਲੇ ਬਿਰਹਾ ਦੀ ਵਿਥ ਹੁੰਦੀ (ਅਪੂਰਣ ਸਮਝ) ਹੈ, ਇਸ਼ਟ ਦੇ ਮਿਲਾਪ ਬਾਰੇ ਪੂਰਾ ਪਤਾ ਨਹੀਂ ਹੁੰਦਾ, ਜਦ ਇਸ਼ਟ ਸਾਮ੍ਹਣੇ ਦਿੱਸਦਾ ਹੈ ਤੇ ਅੱਖੀਆਂ ਨਾਲ ਨਹੀਂ ਬਲਕਿ ਕਨੱਖੀਆਂ ਨਾਲ ਤੱਕਿਆ ਜਾਂਦਾ ਹੈ। ਇਹ ਅਵਸਥਾ ਗਿਆਨ ਪ੍ਰਾਪਤੀ ਤੋਂ ਬਾਅਦ ਪੈਦਾ ਹੁੰਦੀ ਹੈ। ਏਥੇ ਕੁਝ ਬਦੀ ਜਾਂ ਅਪਰਾਧ ਕਰਨ ਦੇ ਫਲਸਰੂਪ ਸ਼ਰਮ ਨਹੀਂ; ਮਾਵਾਂ ਦਾਦੀਆਂ ਆਦਿ ਯੁਵਤੀਆਂ ਵਿਚ ਇਸ ਤਰ੍ਹਾਂ ਦੀ ਸੁਰਤੀ

ਪੈਦਾ ਕਰਦੀਆਂ ਸਨ ਤੇ ਜਗਤ ਵਿਚ ਹਾਲੇ ਵੀ ਇਸ ਪ੍ਰਕਾਰ ਦੀ ਵਿੱਦਿਆ ਚਾਲੂ ਹੈ। **ਸਰਮਖੰਡ** – ਸ਼ਰਮ ਭੈ ਜਨਕ ਖੁਸ਼ੀ ਦਾ ਸ਼੍ਰੇਣੀ ਭਾਗ, ਮਿਲਾਪ ਤੋਂ ਪਹਿਲਾਂ ਦਾ ਸਮਾਂ ਜਦ ਗਿਆਨ ਦੁਆਰਾ ਪ੍ਰਾਣੀ ਦਾ ਆਚਾਰ ਨਵਾਂ ਬਣਦਾ ਹੈ। **ਬਾਣੀ** – ਸ਼ੈਲੀ, ਬੋਲੀ ਦਾ ਢੰਗ, ਇਸ਼ਾਰਿਆਂ ਤੇ ਨੁਮਾਇਸ਼ ਦੀ ਬੋਲੀ; ਇਸ ਨੂੰ ਨੀਂਹ ਜਾਂ ਬੁਨਿਆਦ ਕਹਿਣਾ ਦਰੁਸਤ ਨਹੀਂ। **ਰੂਪ** – ਪ੍ਰੇਮ ਜਨਕ ਰੂਪ, ਉਹ ਕਲਪਿਤ ਰੂਪ ਜੋ ਇਕ ਪ੍ਰੇਮੀ ਆਪਣੇ ਮਨਚਿੰਦੇ ਪ੍ਰੇਮੀ ਵਿਚ ਵੇਖਦਾ ਹੈ, ਸੁੰਦਰਤਾ, ਸ਼ਾਇਸਤਗੀ ਤੇ ਅਦਬ। **ਘਾੜਤਿ** – ਨਿਮਿਆ ਹੋਇਆ, ਬਨਾਵਟੀ, ਮਸਨੂਈ, ਕਲਪਿਤ ਆਕਾਰ, ਮੂਰਤਿ (ਘੜਤ ਵਿਚ)। **ਘੜੀਐ** – ਘੜਿਆ ਗਿਆ/ਜਾਂਦਾ ਹੈ। **ਅਨੂਪੁ** – ਨਿਰਾਲਾ, ਬੇਮਿਸਾਲ, ਯਕਤਾ। **ਗਲਾ** – ਗੱਲਾਂ, ਸਥਿਤੀ, ਗਤਿ, ਬਿਆਨ, ਵਰਨਣਾ। **ਸੁਰਤਿ** – ਸ਼੍ਰੁਤਿ, ਸੁਣਿ ਸੁਣਿ ਕੇ ਪ੍ਰਾਪਤ ਗਿਆਨ; ਬਿਬੇਕਤਾ ਤੇ ਚੇਤਨਾ ਵੀ ਅਰਥ ਕੀਤੇ ਜਾਂਦੇ ਹਨ ਪਰ ਠੀਕ ਨਹੀਂ ਲਗਦੇ। **ਮਤਿ** – ਮਤ, ਮਨ ਦੀ ਸੋਚ, ਸੋਚ ਸ਼ਕਤੀ। **ਬੁਧਿ** – ਸੂਝ ਬੂਝ, ਅੰਤਹਕਰਣ ਦੀ ਸੋਚ ਕ੍ਰਿਆ, ਅੰਤਹਕਰਣ ਦਾ ਗਿਆਨ। **ਸੁਧਿ** – ਸੂਝ, ਸੂਕਸ਼ਮ ਬੁੱਧੀ।

***ਵਿਚਾਰ :***

ਇਸ ਪਉੜੀ ਦੀਆਂ ਪੰਕ. ੧, ੨ ਦਾ ਸੰਬੰਧ ਪਉੜੀ ੩੫ ਨਾਲ ਹੈ। ਗਿਆਨ ਪਰਚੰਡ ਵਾਕਅੰਸ਼ ਦਾ ਅਰਥ ਸਮਝਣਾ ਅਤਿਅੰਤ ਜ਼ਰੂਰੀ ਹੋਣ ਕਰਕੇ ਉੱਪਰ ਬਹੁਤ ਸਮੱਗਰੀ ਇਕੱਤਰ ਕੀਤੀ ਗਈ ਹੈ। ਇਸ ਪ੍ਰਯੋਗ ਵਿਚ ਇਸ ਦੇ ਅਰਥ ਹਨ ਕਿ ਗਿਆਨ ਸਭ ਤੋਂ ਉੱਪਰ ਤੇ ਵੱਧਕੇ ਹੈ। ਗਿਆਨ, ਜੀਵਨ ਉੱਤੇ ਸਭ ਨਾਲੋਂ ਅਧਿਕ ਪਰਭਾਵਸ਼ਾਲੀ ਹੈ; ਇਹ ਜੀਵਨ ਨੂੰ ਉਲਟਾ ਪੁਲਟਾ ਜਾਂ ਬਦਲ ਦਿੰਦਾ ਹੈ ਭਾਵ ਵਿਕਸਤ ਕਰਦਾ ਹੈ। ਗਿਆਨ ਵਿੱਦਿਆ ਪ੍ਰਾਪਤੀ ਦਾ ਮੂਲ ਹੈ ਤੇ ਵਿੱਦਿਆ ਦੀ ਇਕ ਪਰਿਭਾਸ਼ਾ ਹੈ ਕਿ ਇਸ ਦੀ ਪ੍ਰਾਪਤੀ ਵਿਦਿਆਰਥੀ ਦੇ ਆਚਰਨ ਤੇ ਵਿਅਕਤਿੱਤਵ ਵਿਚ ਪਰਿਵਰਤਨ ਲਿਆ ਦਿੰਦੀ ਹੈ। ਏਥੇ ਨਾਦ, ਵਿਨੋਦ, ਕੋਡ ਤੇ ਅਨੰਦ ਗਿਆਨ-ਜਨਕ ਹਨ ਤੇ ਗਿਆਨ ਦੇ ਹੀ ਪਰਭਾਵ ਥੱਲੇ ਹਨ। ਇਸ ਲਈ ਨਾਦ, ਵਿਨੋਦ, ਕੋਡ ਤੇ ਅਨੰਦੁ ਸ਼ਬਦਾਂ ਦੇ ਅਰਥ ਤੇ ਭਾਵ ਵਿਸਤਾਰ ਨਾਲ ਲਿਖੇ ਹਨ ਤਾਂ ਜੋ ਅਰਥ ਸਮਝਣ ਵਿਚ ਕੋਈ ਸ਼ੰਕਾ ਨ ਰਹਿ ਜਾਵੇ। ਇਹ ਤੱਥ ਜ਼ਰੂਰ ਖ਼ਿਆਲ ਵਿਚ ਰਖਣਾ ਕਿ ਨਾਦ ਵਿਨੋਦ ਤੇ ਕੋਡ ਬਹੁ ਵਚਨ ਹਨ ਕੇਵਲ ਅਨੰਦੁ ਇਕ ਵਚਨ ਹੈ।

ਇਨ੍ਹਾਂ ਦੋ ਪੰਕਤੀਆਂ ਦਾ ਸੰਖੇਪ ਭਾਵ ਹੈ ਕਿ ਗਿਆਨ ਸਰਵਉਪਰਿ ਹੈ। ਇਸ ਦੀ ਪ੍ਰਾਪਤੀ ਨਾਲ ਬੁੱਧੀਜੀਵਕ ਲਾਭ ਪ੍ਰਾਪਤ ਹੁੰਦੇ ਹਨ ਤੇ ਵਾਹਿਗੁਰੂ ਦੀ ਪ੍ਰਾਪਤੀ ਯਾਨੀ ਅਨੁਭੂਤੀ ਜ਼ਿਆਦਾ ਸਹਿਲ ਹੋ ਜਾਂਦੀ ਹੈ। ਏਥੇ ਇਹ ਆਵਿਸ਼ਕਾਰ ਹੁੰਦਾ ਹੈ ਕਿ ਸਿਖਮਤਿ ਜਾਂ ਗੁਰਮਤਿ ਗਿਆਨ ਦਰਸ਼ਨ ਹੈ।

ਪ੍ਰਾਣੀ ਦੀ ਵਿੱਦਿਆ ਦਾ ਤੀਜਾ ਭਾਗ ਸਰਮਖੰਡ ਹੈ ਜਿਸ ਵਿਚ ਮਨੋਭਾਵਨਾ ਨੂੰ ਪਰਕਾਸ਼ ਕਰਨ ਦਾ ਰਾਹ ਵਿਸ਼ਵਾਸ ਤੇ ਸੁੰਦਰਤਾ ਭਰੀ ਬੋਲੀ (ਸ਼ੈਲੀ) ਹੈ। ਸੋ ਸਰਮ ਨੂੰ ਸਮਝਣਾ ਵੀ ਅਤੀ ਜ਼ਰੂਰੀ ਹੈ। ਜਿਸ ਤਰ੍ਹਾਂ ਪਦ ਵਿਚਾਰ ਵਿਚ ਦੱਸਿਆ ਹੈ ਸਰਮ = ਸ਼ਰਮ ਦਾ ਭਾਵ ਇੱਥੇ ਇਵੇਂ ਹੈ ਜਿਵੇਂ ਮੁਟਿਆਰ ਦੇ ਮਨ ਵਿਚ ਲੱਜਾ ਜਾਂ ਹ੍ਰਿਆ ਹੈ; ਇਹ ਕੋਈ ਐਸੀ ਸ਼ਰਮ ਨਹੀਂ ਜੋ ਨਦਾਮਤ ਕਰਕੇ ਹੈ। ਇਹ ਦੋ ਪ੍ਰੇਮੀਆਂ ਵਿਚ

ਪ੍ਰਤਿਆਸ਼ਿਤ ਮਿਲਾਪ ਤੋਂ ਪਹਿਲਾਂ ਸੰਭਾਵਨਾਵਾਂ ਤੇ ਅਸੰਭਾਵਨਾਵਾਂ ਨੂੰ ਕਲਪਿਤ ਕਰਕੇ ਸੰਕੋਚ ਹੈ; ਇਸ ਵਿਚ ਅਨਡਿਠ ਭਵਿਖ ਦਾ ਭੈ ਹੈ। ਇਹ ਮਨੋਂਭਾਵਨਾ ਆਪ ਤੋਂ ਵੱਡੇ ਲਈ ਝੁੰਡ ਕੱਢ ਕੇ ਵੀ ਦਰਸਾਈ ਜਾਂਦੀ ਹੈ; ਘਰਾਂ ਵਿਚ ਮਾਵਾਂ ਦਾਦੀਆਂ ਬੇਬਾਕ ਨਢੀਆਂ, ਨਿਡਰ ਮੁਟਿਆਰ ਕੁੜੀਆਂ ਨੂੰ 'ਤੁਹਾਡੇ ਦੀਦੇ ਡਰ ਨਹੀਂ' ਕਹਿ ਕੇ ਸਮਝਾਉਂਦੀਆਂ ਹਨ। ਗੁਰੂ ਜੀ, ਧੰਨੁ ਜਾਂ ਭਗਤ ਲਈ ਇਹੀ ਦਰਸਾਉਂਦੇ ਹਨ। ਇਸ ਸਥਿਤੀ ਵਿਚ ਬਹੁਤ ਅਦੁੱਤੀਆਂ ਤੇ ਅਦਭੁੱਤ ਕਲਪਨਾਵਾਂ ਪ੍ਰੇਮੀ ਭਗਤ ਦੇ ਮਨ ਵਿਚ ਉੱਭਰਦੀਆਂ ਹਨ। ਇਸ ਦੇ ਨਾਲ-ਨਾਲ ਬਿਬੇਕਤਾ, ਮਨ ਦੀ ਸੂਝ ਬੂਝ, ਖ਼ਬਰ ਸਾਰ ਤੇ ਯਥਾਰਥ ਗਿਆਨ ਤੋਂ ਅਕਲ ਤੇ ਮਨ ਦੀ ਬੁੱਧੀ (ਸੂਝ ਸ਼ਕਤੀ) ਦਾ ਨਿਰਮਾਣ ਹੁੰਦਾ ਹੈ ਤੇ ਸੁਲਝੇ ਹੋਏ ਦੇਵ ਪੁਰਸ਼ਾਂ ਵਰਗੀ ਪਰਮ ਬਿਬੇਕਤਾ ਵੀ ਵਿਕਸਤ ਹੁੰਦੀ ਹੈ। ਇਹ ਜੀਵਨ ਦਾ ਮਰਹਲਾ ਅਧਿਆਤਮਿਕ ਦ੍ਰਿਸ਼ਟੀਕੋਣ ਤੋਂ ਬਹੁਤ ਪਰਿਵਰਤਨਸ਼ੀਲ ਹੈ; ਹੁਣ ਆਪਣਾ ਅੰਦਰੂਨੀ ਪੁਰਖ ਕਰਮਖੰਡ ਲਈ ਤਿਆਰ ਬਰ ਤਿਆਰ ਹੋ ਰਿਹਾ ਹੈ। ਪਰ ਗਿਆਨ ਵਿਚ ਸਮਾ ਜਾਣਾ ਤੇ ਗਿਆਨ ਨੂੰ ਆਪਣੇ ਵਿਚ ਸਮਾ ਲੈਣਾ ਸਮਾਂ ਮੰਗਦਾ ਹੈ। ਇਹ ਸਮਾਂਭਾਗ ਕੋਈ ਅਲਪ ਸਮਾਂ ਨਹੀਂ ਹੈ। ਪਰ ਸਮਾ ਬੁੱਧੀ ਦੇ ਵਿਕਾਸ 'ਤੇ ਨਿਰਭਰ ਹੈ।

## ਲਾਵ ੩

**ਹਰਿ ਤੀਜੜੀ ਲਾਵ ਮਨਿ ਚਾਉ ਭਇਆ ਬੈਰਾਗੀਆ ਬਲਿ ਰਾਮ ਜੀਉ ॥**
**ਸੰਤ ਜਨਾ ਹਰਿ ਮੇਲੁ ਹਰਿ ਪਾਇਆ ਵਡਭਾਗੀਆ ਬਲਿ ਰਾਮ ਜੀਉ ॥**
**ਨਿਰਮਲੁ ਹਰਿ ਪਾਇਆ ਹਰਿ ਗੁਣ ਗਾਇਆ ਮੁਖਿ ਬੋਲੀ ਹਰਿ ਬਾਣੀ ॥**
**ਸੰਤ ਜਨਾ ਵਡਭਾਗੀ ਪਾਇਆ ਹਰਿ ਕਥੀਐ ਅਕਥ ਕਹਾਣੀ ॥ ਹਿਰਦੈ**
**ਹਰਿ ਹਰਿ ਹਰਿ ਧੁਨਿ ਉਪਜੀ ਹਰਿ ਜਪੀਐ ਮਸਤਕਿ ਭਾਗੁ ਜੀਉ ॥**
**ਜਨੁ ਨਾਨਕੁ ਬੋਲੇ ਤੀਜੀ ਲਾਵੈ ਹਰਿ ਉਪਜੈ ਮਨਿ ਬੈਰਾਗੁ ਜੀਉ ॥ ੩ ॥**
**ਮ: ੪ ॥ ੭੭੪-੫ ॥**

***ਅਰਥ :***

ਹੇ ਬਲਿਰਾਮ ਜੀ, ਹਰਿ ਦੀ ਤੀਜੀ ਲਾਵ ਸਮੇਂ ਬੈਰਾਗੀਆਂ (ਭਗਤਾਂ) ਦੇ ਮਨ ਵਿਚ ਚਾਉ (ਭਾਵ ਮਿਸ਼ਰਤ ਲੱਜਾ/ਸੰਗ ਤੇ ਪਿਆਰ ਦੀ ਉਮੰਗ) ਦੀ ਤਰੰਗ ਉੱਠ ਪਈ ਹੈ। ਹੇ ਬਲਿਰਾਮ ਜੀ, ਵਡਭਾਗੀ ਭਗਤਾਂ (ਸੰਤ ਜਨਾਂ) ਨੇ ਹਰਿ ਨਾਲ ਜੋੜ (ਮੇਲ) ਪ੍ਰਾਪਤ ਕਰ ਲਿਆ ਹੈ ਤੇ ਹੁਣ ਹਰਿ ਨਾਮ ਨਾਲ ਸੰਗਤਿ ਅਨੁਭਵ ਕਰ ਲਈ ਹੈ। ਜਾਂ ਹਰਿ ਨਿਰੰਜਨ ਅਨੁਭਵ ਕਰ ਲਿਆ ਤਾਂ ਹਰਿ ਦੇ ਗੁਣ ਗਾਏ ਗਏ ਤੇ ਮੂੰਹੋਂ ਹਰਿ ਦੀ ਬਾਣੀ ਉਚਾਰੀ ਗਈ। ਭਗਤਾਂ ਨੇ ਵੱਡੇ ਭਾਗਾਂ ਨਾਲ ੧ਓ (ਹਰਿ) ਦਾ ਸੰਕਲਪ ਕਰ ਲਿਆ ਹੈ ਸੋ ਹਰਿ ਦੀ ਅਕਥ ਵਾਰਤਾ ਕਥੀ ਗਈ ਹੈ। ਹਿਰਦੇ ਵਿਚ ਹਰਿ ਹਰਿ ਹਰਿ ਦੀ ਗੂੰਜ ਉੱਠੀ ਹੈ ਤੇ ਹਰਿ ਦੇ ਸਿਮਰਣ ਨਾਲ ਮੱਥੇ ਦੇ ਭਾਗ ਉੱਘੜ ਪਏ ਹਨ। ਭਗਤ ਨਾਨਕ ਬੋਲਦਾ ਹੈ ਕਿ ਤੀਜੀ ਲਾਵ ਵਿਚ/ਦੁਆਰਾ ਮਨ ਵਿਚ ਹਰਿ ਲਈ ਬੈਰਾਗ (ਜੁਦਾਈ ਜਨਕ ਉਦਾਸੀ) ਦੀ ਕਸਕ ਪੈਦਾ ਹੋਈ ਹੈ।

***ਪਦ ਵਿਚਾਰ :***

**ਚਾਉ** – ਉਮੰਗ, ਉਤਸ਼ਾਹ, ਹੁੱਬ, ਉਭਾਰ = ਚਾਉ; ਧਰਤੀ ਤੇ ਪੱਬ ਨਾ ਲਗਣਾ। **ਬੈਰਾਗੀਆ** – ਬੈਰਾਗੀਆਂ (ਭਗਤਾਂ ਦੇ), ਬਿਰਹਾ ਆਰਤਾ, ਤਨਹਾਈ ਕਾਰਨ ਉਦਾਸ, ਜੋ ਪ੍ਰਾਣੀ ਅਲਿਪਤ ਹੋ ਗਿਆ ਹੈ ਭਾਵ ਮਾਇਆ ਦੇ ਝੂਠੇ ਬੰਧਨ ਛਡ ਕੇ ਹੁਕਮ ਵੱਲ ਰੌਚਕ ਹੋ ਗਿਆ ਹੈ। **ਸੰਤ ਜਨਾਂ** – ਭਗਤਾਂ (ਨੇ)। **ਮੇਲੁ** – ਜੋੜ, ਮੰਗ, ਸੰਬੰਧ (ਜਿਵੇਂ ਮੰਗਣੀ), ਸੰਗਤ, ਅਨੁਕੂਲ ਜੋੜ, ਮੁਲਾਕਾਤ। **ਵਡਭਾਗੀਆ** – ਵਡਭਾਗੀਆਂ (ਨੇ), ਬੜੇ ਭਾਗਾਂ ਵਾਲਿਆਂ (ਨੇ)। **ਨਿਰਮਲੁ ਹਰਿ** – ਨਿਰੰਜਨ। **ਭਾਗੀ** – ਭਾਗੀਂ, ਭਾਗਾਂ ਵਿਚ। **ਧੁਨਿ** – ਸੁਰੀਲਾ ਸੁਰ, ਸ਼ਬਦ, ਅਨਹਦ ਮਧੁਰ ਤਰੰਗ। **ਮਸਤਕਿ ਭਾਗੁ** – ਮੱਥੇ ਦਾ ਭਾਗ; **ਲਾਵੈ** – ਲਾਵ ਵਿਚ, ਲਾਵ ਦੇ ਦੌਰਾਨ। **ਬੈਰਾਗ** – ਵੈਰਾਗ, ਜੁਦਾਈ, ਬਿਰਹਾ ਜਨਕ ਉਦਾਸੀ, ਬਿਰਹਾ। **ਕਸਕ** – ਪੀੜਾ, ਖਿਚ; ਇਹ ਪਦ ਲਾਵ ਵਿਚ ਨਹੀਂ ਹੈ।

***ਵਿਚਾਰ :***

ਵਾਹਿਗੁਰੂ ਦਾ ਗਿਆਨ ਭਾਵ ਜਾਣ-ਪਛਾਣ (ਮਿਲਣ ਜਾਂ ਭੇਂਟ ਨਹੀਂ) ਤਾਂ ਦੂਜੀ ਲਾਵ ਸਮੇਂ ਹੋ ਗਈ ਸੀ। ਹੁਣ ਮੰਗ ਦੀ ਚੋਣ ਹੋਈ ਹੈ। ਇਸ ਨਾਲ ਨਾ ਕਿ ਮਨ ਵਿਚ ਚਾਅ ਉਭਰਿਆ ਹੈ ਸਗੋਂ ਉਦਾਸੀ ਭਾਵ ਵੀ ਪੈਦਾ ਹੋ ਗਿਆ ਹੈ। ਆਪਣੀ ਮੰਗ, ਵਰ (ਚੋਣ) ਦੀਆਂ ਵਡਿਆਈਆਂ ਹੋ ਰਹੀਆਂ ਹਨ, ਗੀਤ ਗਾਏ ਜਾਂਦੇ ਹਨ ਤੇ ਮਥੇਰੇ ਭਾਗ ਉੱਘੜ ਪਏ ਹਨ। ਪਰ ਇਸ ਤੀਸਰੀ ਲਾਵ ਸਮੇਂ ਵੈਰਾਗ ਜਨਕ ਉਦਾਸੀ (ਮਾਇਆ ਤੋਂ ਜੁਦਾਈ ਤੇ ਪ੍ਰਭੂ ਪ੍ਰਾਪਤੀ ਦੀ ਖ਼ੁਸ਼ੀ) ਵਰਤ ਰਹੀ ਹੈ : ਇਹ ਅਫ਼ਸੋਸ ਨਹੀਂ; ਇਹ ਤਾਂ ਬਿਰਹਾ ਦੀ ਤਪਤ ਤੇ ਮਿਲਨ ਦਾ ਜੋਸ਼ ਸੋਜ਼ ਹੈ।

***ਸਮੁੱਚਾ ਵਿਚਾਰ :***

ਸਰਮਖੰਡ ਤੇ ਤੀਜੀ ਲਾਵ ਸਮੇਂ ਪ੍ਰਾਣੀ ਆਪਣੀ ਵਿੱਦਿਆ ਦੇ ਚੌਥੇ ਭਾਗ ਵਿਚ ਦਾਖ਼ਲ ਹੋਣ ਲਈ ਤਿਆਰ ਹੋ ਰਿਹਾ ਹੈ। ਏਸ ਖੰਡ ਤੇ ਲਾਵ ਦੀ ਬੋਲੀ ਇੱਕੋ ਹੈ। ਇਹ ਅਵਸਰ ਸਮਝੋ ਕਿ ਸ਼ਰਮ, ਮਿੱਠੇ ਭੈ, ਚਾਉ ਤੇ ਉਦਾਸੀ ਦਾ ਸਮਾਂ ਹੈ। ਕਿਉਂ ?

ਹੁਣ ਗਿਆਨ ਨਾਲ ਲੇਸ ਹੋ ਗਏ ਹੋ। ਤੇ ਇਸ ’ਤੇ ਵਿਚਾਰ ਕਰ ਕਰਕੇ ਪਰਿਵਰਤਨ ਸ਼ੁਰੂ ਹੋ ਜਾਂਦਾ ਹੈ। ਸਰਮਖੰਡ ਦੀ ਭਾਸ਼ਾ ਸ਼ਬਦਾਂ ਵਿਚ ਨਹੀਂ; ਇਹ ਤਾਂ ਅ-ਪਦੀ ਬਾਣੀ ਬਣ ਗਈ ਹੈ। ਗਿਆਨ ਵਿਚ ਸਮਾਕੇ ਹੁਣ ਵਿਚਾਰਾਂ ਤੇ ਖ਼ਿਆਲਾਂ ਦੀ ਘੜਤ ਵਿਚ ਤੁਸੀਂ ਵਾਹਿਗੁਰੂ ਤੇ ਵਿਸ਼ਵ ਨੂੰ ਇਕ ਅਨੂਪ ਰੂਪ ਵਿਚ ਦੇਖਣ ਲਗ ਪੈਂਦੇ ਹੋ। ਇਸ ਨੂੰ ਜਾਨਣ ਲਈ ਉਤਸ਼ਾਹ ਵਧੀ ਜਾਂਦਾ ਹੈ। ਗਿਆਨ ਉਸਦੇ ਗੁਣ ਹਨ ਤੇ ਉਸਦੇ ਰੂਪ ਦੀ ਬਾਣੀ ਗੁਣਬਾਣੀ ਹੈ ਤੇ ਇਹੀ ਗੁਰਬਾਣੀ ਹੈ। ਤੁਸੀਂ ਉਸ ਦੇ ਗੁਣਾਂ ਦੀ ਬਾਣੀ ਪੜ੍ਹ ਸਕਦੇ ਹੋ ਪਰ ਉਸਦੀ ਅਨਹਦ ਬਾਣੀ ਕੁਦਰਤ, ਸੰਸਾਰ ਤੇ ਸਮਾਜ ਦੇ ਗਿਆਨ ਵਿਚ ਹੈ; ਪ੍ਰਾਣੀ ਵਿਚ ਗੁਣ ਪੈਦਾ ਹੋਣ ਕਰਕੇ ਪ੍ਰਾਣੀ ਦੀ ਬੋਲੀ ਵੀ ਗੁਣਬਾਣੀ ਹੈ। ਇਹ ਉਦਾਹਰਣ ਵਿਚਾਰੋ।

- **ਆਪਿ ਕ੍ਰਿਪਾਲੁ ਕ੍ਰਿਪਾ ਪ੍ਰਭੁ ਧਾਰੇ ਹਰਿ ਆਪੇ ਗੁਰਮੁਖਿ ਮਿਲੈ ਮਿਲਾਇਆ ॥**
  **ਜਨੁ ਨਾਨਕੁ ਬੋਲੇ ਗੁਣ ਬਾਣੀ ਗੁਰਬਾਣੀ ਹਰਿ ਨਾਮਿ ਸਮਾਇਆ ॥ ਮ: ੪ ॥**

੪੯੪-੪ ॥ ਗੁਣਬਾਣੀ ਗੁਰਬਾਣੀ - ਗੁਣਾਂ ਨਾਲ ਭਰੀ ਬਾਣੀ ਗੁਰਬਾਣੀ ਹੈ। ਗੁਰਬਾਣੀ ਵਾਂਗ ਗੁਣਬਾਣੀ ਸਮਸਤ ਪਦ ਠੀਕ ਹੈ।

- ਗੁਰਮੁਖਿ ਕ੍ਰਿਪਾ ਕਰੇ ਭਗਤਿ ਕੀਜੈ ਬਿਨੁ ਗੁਰ ਭਗਤਿ ਨ ਹੋਇ ॥ ਆਪੈ ਆਪੁ ਮਿਲਾਏ ਬੂਝੈ ਤਾ ਨਿਰਮਲੁ ਹੋਵੈ ਕੋਇ ॥ ਹਰਿ ਜੀਉ ਸਚਾ **ਸਚੀ ਬਾਣੀ** ਸਬਦਿ ਮਿਲਾਵਾ ਹੋਇ ॥ ਮ: ੩ ॥ ੬੪-੧੬ ॥ ਗੁਰਮੁਖਿ - ਵਾਹਿਗੁਰੂ। ਬਿਨੁ ਗੁਰ ਭਗਤਿ - ਵਾਹਿਗੁਰੂ ਤੋਂ ਬਿਨਾਂ ਭਗਤਿ, ਵਾਹਿਗੁਰੂ ਦੀ ਭਗਤਿ ਤੋਂ ਛੁਟ ਹੋਰ ਭਗਤਿ ਨਹੀਂ, ਜਿਵੇਂ ਬੁੱਤਾਂ ਆਦਿ ਦੀ ਸੇਵਾ ਭਗਤਿ ਨਹੀਂ ਹੈ।
- ਤੇਰੇ ਬਚਨ ਅਨੂਪ ਅਪਾਰ ਸੰਤਨ **ਆਧਾਰ ਬਾਣੀ** ਬੀਚਾਰੀਐ ਜੀਉ ॥ ਸਿਮਰਤ ਸਾਸ ਗਿਰਾਸ ਪੂਰਨ ਬਿਸੁਆਸ ਕਿਉ ਮਨਹੁ ਬਿਸਾਰੀਐ ਜੀਉ ॥ ਮ: ੫ ॥ ੮੦-੧੪ ॥
- ਤੇਰਾ ਮੁਖੁ ਸੁਹਾਵਾ ਜੀਉ **ਸਹਜ ਧੁਨਿ** ਬਾਣੀ ॥ ਚਿਰੁ ਹੋਆ ਦੇਖੇ ਸਾਰਿੰਗਪਾਣੀ ॥ ਮ: ੫ ॥ ੯੬-੧੭ ॥ **ਸਹਜ ਧੁਨਿ** - ਸਹਜ ਧੁਨ ਵਿਚ (ਬਾਣੀ)।
- ਏ ਮਨ ਰੂੜ੍ਹੇ ਰੰਗੁਲੇ ਤੂੰ ਸਚਾ ਰੰਗੁ ਚੜਾਇ ॥ **ਰੂੜੀ ਬਾਣੀ** ਜੇ ਰਪੈ ਨਾ ਇਹੁ ਰੰਗੁ ਲਹੈ ਨ ਜਾਇ ॥ ਮ: ੩ ॥ ੪੨੭-੧ ॥ ਸਾਰਿੰਗਪਾਣੀ - ਸਾਰਿੰਗ (ਧੁਨਖ) ਹੈ ਜਿਸ ਦੇ ਹੱਥ, ਵਾਹਿਗੁਰੂ।

ਉਹੀ ਗਿਆਨ ਜਿਸ ਨਾਲ ਪ੍ਰਾਣੀ ਨੇ ਅਨਹਦ ਬਾਣੀ ਪੜ੍ਹਨੀ ਸਿੱਖੀ ਉਹ ਅੱਗੇ ਪ੍ਰਾਣੀ ਨੂੰ ਮਾਇਆ ਤੇ ਸੰਸਾਰ ਦੇ ਜੰਜਾਲ ਤੋਂ ਅਲਿਪਤ ਤੇ ਫਿਰ ਮੁਕਤ ਹੋਣ ਵੱਲ ਤੋਰਦਾ ਹੈ। ਹੇਠਲੇ ਉਦਾਹਰਣ ਵੈਰਾਗ ਦੀ ਵਿਧੀ ਨੂੰ ਉਘਾੜਦੇ ਹਨ। ਇਨ੍ਹਾਂ ਵਿਚ 'ਮਰਜੀਵੜਾ' ਤੇ ਮਿਲਾਪ ਦਾ ਭਾਵ ਸਮਝ ਪੈ ਜਾਵੇਗਾ।

- ਅੰਤਰ ਕੀ ਗਤਿ ਜਾਣੀਐ ਗੁਰ ਮਿਲੀਐ **ਸੰਕ** ਉਤਾਰਿ ॥ ਮੁਇਆ ਜਿਤੁ ਘਰਿ ਜਾਈਐ ਤਿਤੁ ਜੀਵਦਿਆ ਮਰੁ ਮਾਰਿ ॥ ਅਨਹਦ ਸਬਦਿ ਸੁਹਾਵਣੇ ਪਾਈਐ ਗੁਰ ਵੀਚਾਰਿ ॥ ੨ ॥ ਅਨਹਦ **ਬਾਣੀ** ਪਾਈਐ ਤਹ ਹਉਮੈ ਹੋਇ ਬਿਨਾਸੁ ॥ ਸਤਗੁਰੁ ਸੇਵੇ ਆਪਣਾ ਹਉ ਸਦ ਕੁਰਬਾਣੈ ਤਾਸੁ ॥ ਖੜਿ ਦਰਗਹ ਪੈਨਾਈਐ ਮੁਖਿ ਹਰਿ ਨਾਮ ਨਿਵਾਸੁ ॥ ੩ ॥ ਜਹ ਦੇਖਾ ਤਹ ਰਵਿ ਰਹੇ ਸਿਵ ਸਕਤੀ ਕਾ ਮੇਲੁ ॥ ਤ੍ਰਿਹੁ ਗੁਣ ਬੰਧੀ ਦੇਹੁਰੀ ਜੋ ਆਇਆ ਜਗਿ ਸੋ ਖੇਲੁ ॥ ਵਿਜੋਗੀ ਦੁਖਿ ਵਿਛੁੜੇ ਮਨਮੁਖਿ ਲਹਹਿ ਨ ਮੇਲੁ ॥ ੪ ॥ ਮਨੁ **ਬੈਰਾਗੀ** ਘਰਿ ਵਸੈ ਸਚ ਭੈ ਰਾਤਾ ਹੋਇ ॥ **ਗਿਆਨ** ਮਹਾਰਸੁ ਭੋਗਵੈ ਬਾਹੁੜਿ ਭੂਖ ਨ ਹੋਇ ॥ ਨਾਨਕ ਇਹੁ ਮਨੁ ਮਾਰਿ ਮਿਲੁ ਭੀ ਫਿਰਿ ਦੁਖੁ ਨ ਹੋਇ ॥ ਮ: ੧ ॥ ੨੧-੧ ॥ ਸਿਵ ਸਕਤੀ - ਏਥੇ ਵਾਹਿਗੁਰੂ ਦੀ ਸ਼ਕਤੀ।
- ਸੋ ਸਾਧੂ **ਬੈਰਾਗੀ** ਸੋਈ ਹਿਰਦੈ ਨਾਮੁ ਵਸਾਏ ॥ ਅੰਤਰਿ ਲਾਗਿ ਨ ਤਾਮਸੁ ਮੂਲੇ ਵਿਚਹੁ ਆਪੁ ਗਵਾਏ ॥ ਨਾਮੁ ਨਿਧਾਨੁ ਸਤਗੁਰੂ ਦਿਖਾਲਿਆ ਹਰਿ ਰਸੁ ਪੀਆ ਅਘਾਏ ॥ ੩ ॥ ਜਿਨਿ ਕਿਨੈ ਪਾਇਆ ਸਾਧਸੰਗਤੀ ਪੂਰੈ ਭਾਗਿ **ਬੈਰਾਗਿ** ॥ ਮਨਮੁਖ ਫਿਰਹਿ ਨ ਜਾਣਹਿ ਸਤਗੁਰੁ ਹਉਮੈ ਅੰਦਰਿ ਲਾਗਿ ॥ ਨਾਨਕ ਸਬਦਿ ਰਤੇ ਹਰਿ ਨਾਮਿ ਰੰਗਾਏ ਬਿਨੁ ਭੈ ਕੇਹੀ ਲਾਗਿ ॥ ਮ: ੩ ॥ ੨੯-੧੪,੧੬ ॥

- ਨਾਮਿ ਰਤੇ ਸਦਾ **ਬੈਰਾਗੀ** ॥ ਗ੍ਰਿਹੀ ਅੰਤਰਿ ਸਾਚਿ ਲਿਵ ਲਾਗੀ ॥ ਨਾਨਕ ਸਤਿਗੁਰੁ ਸੇਵਹਿ ਸੇ ਵਡਭਾਗੀ ॥ ਮ: ੩ ॥ ੨੩੦-੧੬ ॥
- ਮਨੁ **ਬੈਰਾਗੀ** ਜਾ ਸਬਦਿ ਭਉ ਖਾਇ ॥ ਮੇਰਾ ਪ੍ਰਭੁ ਨਿਰਮਲਾ ਸਭ ਤੈ ਰਹਿਆ ਸਮਾਇ ॥ ਗੁਰ ਕਿਰਪਾ ਤੇ ਮਿਲੈ ਮਿਲਾਇ ॥ ਮ: ੩ ॥ ੨੩੩-੨ ॥
- ਨਾ ਮੈ ਜੋਗ ਧਿਆਨ ਚਿਤੁ ਲਾਇਆ ॥ ਬਿਨੁ **ਬੈਰਾਗ** ਨ ਛੂਟਸਿ ਮਾਇਆ ॥ ੧ ॥ ਕਬੀਰ ॥ ੩੨੯-੧੯ ॥
- ਮਨ ਮੇਰੇ ਸਤਿਗੁਰੁ ਸੇਵਨਿ ਆਪਣਾ ਸੇ ਜਨ ਵਡਭਾਗੀ ਰਾਮ ॥ ਜੋ ਮਨੁ ਮਾਰਹਿ ਆਪਣਾ ਸੇ ਪੁਰਖ **ਬੈਰਾਗੀ** ਰਾਮ ॥ ਸੇ ਜਨ **ਬੈਰਾਗੀ** ਸਚਿ ਲਿਵ ਲਾਗੀ ਆਪਣਾ ਆਪੁ ਪਛਾਣਿਆ ॥ ਮ: ੩ ॥ ੫੬੯-੧੫ ॥
- ਹਰਿ **ਪ੍ਰੇਮ ਬਾਣੀ** ਮਨੁ ਮਾਰਿਆ ਅਣੀਆਲੇ ਅਣੀਆ ਰਾਮ ਰਾਜੇ ॥ ਜਿਸੁ ਲਾਗੀ ਪੀਰ ਪਿਰੰਮ ਕੀ ਸੋ ਜਾਣੈ ਜਰੀਆ ॥ ਜੀਵਨ ਮੁਕਤਿ ਸੋ ਆਖੀਐ ਮਰਿ ਜੀਵੈ ਮਰੀਆ ॥ ਮ: ੪ ॥ ੪੪੯-੧ ॥ ਬਾਣੀ - ਬੋਲੀ ਵਿਚ, ਬਾਣੀ ਦੁਆਰਾ। ਅਰਥ ਪੰਕ. ੧ : ਹੇ ਰਾਮ ਜੀ, ਹਰਿ ਦੀ ਪ੍ਰੇਮ ਬਾਣੀ ਵਿਚ/ ਦੁਆਰਾ ਮਨ ਮਾਰਿਆ (ਬੇਧਿਆ) ਹੈ; ਜਾਣੋ ਤਿੱਖੇ ਤੀਰਾਂ ਨਾਲ ਘਾਇਲ ਹੋਇਆ ਹੈ।
- ਸਭੁ ਕਿਛੁ ਆਪੇ ਆਪਿ ਹੈ ਦੂਜਾ ਅਵਰੁ ਨ ਕੋਇ ॥ ਜਿਉ ਬੋਲਾਏ ਤਿਉ ਬੋਲੀਐ ਜਾ ਆਪਿ ਬੁਲਾਏ ਸੋਇ ॥ ਗੁਰਮੁਖਿ **ਬਾਣੀ** ਬ੍ਰਹਮੁ ਹੈ ਸਬਦਿ ਮਿਲਾਵਾ ਹੋਇ ॥ ਨਾਨਕ ਨਾਮੁ ਸਮਾਲਿ ਤੂ ਜਿਤੁ ਸੇਵਿਐ ਸੁਖੁ ਹੋਇ ॥ ਮ: ੩ ॥ ੩੯-੪ ॥ ਗੁਰਮੁਖਿ ਬਾਣੀ - ਗੁਰਬਾਣੀ।

ਸਰਮੁ ਸ਼ਬਦ ਬਾਰੇ ਉਦਾਹਰਣ ਤੇ ਵਿਚਾਰ ਪਉੜੀ ੨੮ ਵਿਚ ਦੇਖੋ। ਸਰਮਖੰਡ ਦੇ ਵਿਸ਼ੈ ਤੇ ੨੮-੩੧ ਪਉੜੀਆਂ ਉਪਦੇਸ਼ ਕਰਦੀਆਂ ਹਨ।

## ਪਉੜੀ ੩੭

[1]ਕਰਮ ਖੰਡ ਕੀ ਬਾਣੀ ਜੋਰੁ ॥
[2]ਤਿਥੈ ਹੋਰੁ ਨ ਕੋਈ ਹੋਰੁ ॥
[3]ਤਿਥੈ ਜੋਧ ਮਹਾਬਲ ਸੂਰ ॥
[4]ਤਿਨ ਮਹਿ ਰਾਮੁ ਰਹਿਆ ਭਰਪੂਰ ॥
[5]ਤਿਥੈ ਸੀਤੋ ਸੀਤਾ ਮਹਿਮਾ ਮਾਹਿ ॥
[6]ਤਾ ਕੇ ਰੂਪ ਨ ਕਥਨੇ ਜਾਹਿ ॥
[7]ਨਾ ਓਹਿ ਮਰਹਿ ਨ ਠਾਗੇ ਜਾਹਿ ॥
[8]ਜਿਨ ਕੈ ਰਾਮੁ ਵਸੈ ਮਨ ਮਾਹਿ ॥
[9]ਤਿਥੈ ਭਗਤ ਵਸਹਿ ਕੇ ਲੋਅ ॥
[10]ਕਰਹਿ ਅਨੰਦੁ ਸਚਾ ਮਨਿ ਸੋਇ ॥

੧੧ਸਚ ਖੰਡਿ ਵਸੈ ਨਿਰੰਕਾਰੁ ॥
੧੨ਕਰਿ ਕਰਿ ਵੇਖੈ ਨਦਰਿ ਨਿਹਾਲ ॥
੧੩ਤਿਥੈ ਖੰਡ ਮੰਡਲ ਵਰਭੰਡ ॥
੧੪ਜੇ ਕੋ ਕਥੈ ਤ ਅੰਤ ਨ ਅੰਤ ॥
੧੫ਤਿਥੈ ਲੋਅ ਲੋਅ ਆਕਾਰ ॥
੧੬ਜਿਵ ਜਿਵ ਹੁਕਮੁ ਤਿਵੈ ਤਿਵ ਕਾਰ ॥
੧੭ਵੇਖੈ ਵਿਗਸੈ ਕਰਿ ਵੀਚਾਰੁ ॥
੧੮ਨਾਨਕ ਕਥਨਾ ਕਰੜਾ ਸਾਰੁ ॥ ੩੭ ॥

*ਅਰਥ :*

ਕਰਮਖੰਡ (ਦੇ ਸਮਾਂ ਭਾਗ) ਦੀ (ਇਕਪਦੀ ਜਾਂ ਅ'ਪਦੀ) ਬੋਲੀ ਮਿਲਾਪ ਹੈ। ਓਥੇ ਹੋਰ ਕੋਈ ਹੋੜ (ਬੰਦਸ਼, ਮਾਇਆ ਦਾ ਵੇੜ੍ਹ) ਨਹੀਂ। ਓਥੇ ਭਗਤ ਹੀ ਮਹਾਬਲੀ ਸੂਰਮੇ ਹਨ ਤੇ ਉਨ੍ਹਾਂ ਵਿਚ ਰਾਮ ਯਾਨੀ ੧ਓ ਵਿਆਪਕ ਹੈ। ਓਥੇ ਸ਼ਾਂਤ ਧੰਨਾਂ (ਸੀਤੋ ਸੀਤਾ) ਓਹਦੀ ਮਹਿਮਾ ਵਿਚ ਹਨ। ਉਨ੍ਹਾ ਦੇ (ਅਨੂਪ) ਰੂਪ ਕਹੇ ਨਹੀਂ ਜਾਂ ਸਕਦੇ। (ਓਹ) ਜਿਨ੍ਹਾਂ ਦੇ ਮਨ ਵਿਚ ਵਾਹਿਗੁਰੂ ਵਸਦਾ ਹੈ ਨਾ ਉਹ ਮਰਦੇ ਹਨ ਤੇ ਨਾ ਠੱਗੇ ਜਾਂਦੇ ਹਨ। ਓਥੇ ਕਈ ਲੋਕਾਂ (ਸੰਸਾਰਾਂ) ਦੇ ਭਗਤ ਵਸਦੇ ਹਨ, ਤੇ ਸੱਚਾ ਹੀ ਉਨ੍ਹਾਂ ਦੇ ਮਨ ਵਿਚ ਹੁੰਦੇ ਹੋਏ ਉਹ ਅਨੰਦ ਕਰਦੇ ਨੇ।

(ਇਸ) ਸੱਚਖੰਡ ਵਿਚ ਨਿਰੰਕਾਰ ਵਸ ਰਿਹਾ ਹੈ। ਸ੍ਰਿਸ਼ਟੀ ਨੂੰ ਸਾਜ ਕੇ (ਜਿਵੇਂ ਝਰੋਖੇ ਵਿਚੀਂ) ਦੁਲੱਭ ਤਕਣੀ ਨਾਲ ਨਿਰਨਾ ਕਰਦਾ ਹੈ। ਓਥੇ (ਸੱਚਖੰਡ ਵਿਚ) ਖੰਡ, ਮੰਡਲ ਤੇ ਵਰਭੰਡ ਹਨ। (ਕਿੰਨੇ ਕੁ ?) ਜੇ ਕੋਈ ਆਖਦਾ ਹੈ ਤਾਂ ਇਹੀ ਕਿ ਕੋਈ ਅੰਤ ਨਹੀਂ ਹੈ। ਓਥੇ ਬਹੁਤ ਭਵਨਾਂ ਦਾ ਪਰਪੰਚ ਹੈ। ਓਥੇ ਹੁਕਮ ਅਨੁਸਾਰ ਕਾਰ ਵਿਉਹਾਰ ਹੈ। ਉਹ ਵੇਖਦਾ ਹੈ ਤੇ ਵਿਚਾਰ ਕਰਕੇ ਵਿਕਸਤ ਹੁੰਦਾ ਹੈ। ਹੇ ਨਾਨਕ! ਇਹ ਵਰਨਣ ਕਰਨਾ ਲੋਹੇ ਦਾ ਛੋਲੀਆ ਚੱਬਣ ਸਮਾਨ ਹੈ। ੩੭।

*ਸ਼ਬਦ ਵਿਚਾਰ :*

**ਕਰਮਖੰਡ** - ਬਖ਼ਸ਼ਿਸ ਦਾ ਸਮਾਂ ਭਾਗ/ਸ਼੍ਰੇਣੀ, ਮਿਹਰ ਦਾ ਖੰਡ। **ਜੋਰੁ** - ਜੋੜ, ਸੰਗਤਿ, ਮੇਲਾ, ਮਿਲਾਪ, ਵਸਲ। **ਹੋਰ** - ਹੋੜ, ਬੰਦਸ਼, ਰੁਕਾਵਟ, ਅੜਚਨ, ਅੜਿੱਕਾ, ਔਕੜ, ਵਰਜਣਾ; ਦੋਵਾਂ 'ਹੋਰੁ' ਪਦਾਂ ਵਿਚੋਂ ਇਕ ਦਾ ਅਰਥ ਹੈ ਦੂਸਰਾ, ਅੱਨ, ਔਰ। **ਜੋਧ-ਮਹਾਬਲ-ਸੂਰ** - ਬਲਵਾਨ ਸੂਰਮੇ ਜੋਧੇ, ਮਹਾਬਲੀ ਤੇ ਸੂਰਮੇ/ਵੀਰ, ਬਲਵਾਨ ਤੇ ਬਹਾਦੁਰ ਪੰਚ/ਭਗਤ। **ਰਾਮ** - ੧ਓ, ਵਾਹਿਗੁਰੂ, ਰਮਈਆ, ਜਿਸ ਵਿਚ ਰਮਨ ਕਰੀਏ; ਏਥੇ ਸਿਰੀ ਰਾਮ ਚੰਦਰ ਜਾਂ ਕਿਸੇ ਹੋਰ ਵਿਅਕਤੀ ਦਾ ਨਾਉ ਨਹੀਂ, ਇਹ ਪਾਰਬ੍ਰਹਮ ਦੀ ਉਪਾਧੀ ਹੈ। **ਭਰਪੂਰ** - ਵਿਆਪਕ। **ਸੀਤੋ ਸੀਤਾ** - ਸੀਤਾ: ਸੀਤਾ: = ਸੀਤੋ ਸੀਤਾ, ਬਹੁਤ ਸੀਤਾਵਾਂ, ਰਾਮ ਦੀਆਂ ਸ਼ਾਂਤ ਧੰਨਾ ਭਾਵ ਪੁੱਗੇ ਭਗਤ, ਰਾਮ ਪਿਆਰੀਆਂ ਸੀਤਾਵਾਂ ਕਹੀਆਂ ਹਨ, (ਰਾਮ ਦੀਆਂ ਰਮਾਏਂ; ਸ਼ਾਂਤ ਸੀਤਾਏਂ)। **ਤਾ** - ਤਾ:, ਕਰਤਾ

ਕਾਰਕ, ਇਸਤਰੀ ਲਿੰਗ, ਬਹੁ ਵਚਨ, ਪ੍ਰਯੋਗ ਬਹੁਤ ਵਿਰਲ ਹੈ। **ਸਚਖੰਡਿ** – ਸੱਚਖੰਡ ਵਿਚ, ਆਖ਼ਰੀ ਸ਼੍ਰੇਣੀ/ਭਾਗ ਅਰਥ ਕਰਮਖੰਡ ਯੋਜਨਾ ਪੂਰੀ ਹੋਣ ਤੇ ਰੂਹਾਨੀ ਜੀਵਨ ਸਮੇਂ ਜਦ ਮੁਕਤੀ ਹੋ ਗਈ ਹੈ ਤੇ ਵਾਹਿਗੁਰੂ ਨਾਲ ਮਿਲਾਪ/ਸੰਗਤਿ ਦੀ ਅਨੁਭੂਤਿ ਹੋ ਗਈ ਹੈ; ਕਰਮਖੰਡ ਪੂਰਨ ਹੋਣ 'ਤੇ ਸਭ ਸੱਚਖੰਡ ਹੈ; ਸਚਖੰਡਿ ਦੀ ਅਧਿਕਰਣ ਵਿਭਕਤਿ ਦਸਦੀ ਹੈ ਕਿ ਇਹ ਲੋਕ ਹੈ ਤੇ ਇਸ ਉੱਤੇ/ਵਿਚ ਨਿਰੰਕਾਰ ਵਸਦਾ ਹੈ, ਸਾਡੇ ਲਈ ਇਹ ਆਪਣੀ ਧਰਤੀ ਹੈ। **ਨਦਰਿ ਨਿਹਾਲ** – ਤਕਣੀ ਵਿਚ ਖ਼ੁਸ਼ਹਾਲ, ਨਜ਼ਰ ਵਿਚ ਸੁਖੀ ਤਕ, ਨਜ਼ਰ ਦੀ ਤਕਣੀ। **ਖੰਡ** – ਲੋਇ/ਸੰਸਾਰ/ਜਗਤ, ਪ੍ਰਿਥਵੀ ਵਰਗੇ ਹੋਰ ਗ੍ਰਹਿ ਜਿੱਥੇ ਜੀਵਨ ਸੰਭਵ ਹੈ। **ਮੰਡਲ** – ਤਾਰਿਆਂ ਦੇ ਗਿਰਦ ਲੋਆਂ ਦੇ ਪਰਵਾਰ। **ਵਰਭੰਡ** – ਤਾਰਿਆਂ ਦੀਆਂ ਖਿੱਤੀਆਂ ਜਾਂ ਝੁਰਮਟ ਜਾਂ ਸਰਵ ਵਿਸ਼ਵ।

***ਵਿਸ਼ੇਸ਼ ਵਿਚਾਰ :***

ਸੀਤੋ ਸੀਤਾ – ਭਾਈ ਕਾਨ੍ਹ ਸਿੰਘ ਨੇ ਪੰਕ. ੪, ੫ ਦਾ ਅਰਥ ਕੀਤਾ ਹੈ "ਕਰਮ ਮੰਡਲ (ਭੂਮਿਕਾ) ਵਿੱਚ ਰਾਮ (ਸਰਵਵਜਾਪੀ) ਵਜਾਪ ਰਿਹਾ ਹੈ ਅਥਾ ਆਤਮਿਕ ਸਾਂਤਿ ਰੂਪ ਸੀਤਾ ਵਡੀ ਉੱਨਤੀ ਵਿਚ ਹੈ" - ਮਹਾਨ ਕੋਸ਼, ਪੰ: ੨੦੪- ਥਮਲੀ ੨; ਨਾਲ ਹੀ ਫੁਟਨੋਟ ਦੇਖਣਾ। ਭਾਈ ਸਾਹਿਬ ਨੇ ਰਾਮ ਤੇ ਸੀਤਾ ਦਾ ਜੋੜ (ਰਿਸ਼ਤਾ) ਨਵੀਂ ਸਥਿਤੀ ਵਿਚ ਜਿੱਥੇ ੧ੴ ਹੀ ਰਾਮ (ਵਾਹਿਗੁਰੂ ਦੀ ਉਪਾਧੀ) ਹੈ, ਕਾਇਮ ਰੱਖਿਆ ਹੈ। ਪਉੜੀ ਦੀ ਇਸ ਤੁਕ ਦੇ ਬੜੇ ਵਚਿੱਤਰ ਅਰਥ ਕੀਤੇ ਮਿਲਦੇ ਹਨ। ਇਕ ਹੋਰ ਵੀ ਸਮੱਸਿਆ ਹੈ: ਪੰਕ. ੫ ਵਿਚ 'ਸੀਤਾ', ਪੰਕ. ੬ ਵਿਚ 'ਤਾ' ਬਹੁ ਵਚਨ ਹਨ ਸੋ ਇਹ ਪਦ ਸੰ. ਦੇ ਸੀਤਾ : ਤੇ ਤਾ : ਦੇ ਪੁਰਾਣੀ ਪੰਜਾਬੀ ਗੁਰਬਾਣੀ ਦੇ ਰੂਪ ਸੀਤਾ ਤੇ ਤਾ ਹਨ ਨਾ ਕਿ ਸੰਬੰਧਕੀ ਕਾਰਕ। ਇਸ ਤਰ੍ਹਾਂ ਅਰਥ ਠੀਕ ਬਣਦੇ ਹਨ। ਇਸ ਪਉੜੀ ਵਿਚ ਪੰਕ. ੩-੧੦ ਸਾਰੀਆਂ ਬਹੁ ਵਚਨ ਵਿਚ ਲਿਖੀਆਂ ਹਨ।

ਸਚਖੰਡਿ ਤੇ ਟਿੱਪਣੀ ਸ਼ਬਦ ਵਿਚਾਰ ਵਿਚ ਦੇਖੋ।

***ਵਿਚਾਰ :***

ਨਿਚਿੰਤ ਏਥੇ ਮਿਹਰ ਤੇ ਮਿਲਾਪ ਦੀ ਗੱਲ ਹੈ। ਮਿਲਾਪ ਹੀ ਕਰਮ ਫ਼ਰਮਾਈ, ਭਾਵ ਬਖ਼ਸ਼ਿਸ਼ ਹੈ; ਹੋਰ ਸਭ ਕੁਝ ਇੱਕੋ ਬਾਰ ਦਿੱਤਾ ਹੋਇਆ ਹੈ। ਪਰ ਬਾਣੀ ਜਗ੍ਹਾ ਜਗ੍ਹਾ ਬੋਲਦੀ ਹੈ ਕਿ ੧ੴ ਨੂੰ ਸਮਝਣ ਦੀ ਲੋੜ ਹੈ ਜਦ ਉਹ ਨਿਰੰਜਣ ਹੈ; ਹੋਰ ਸਾਡੇ ਕੋਲ ਚਾਰਾ ਹੀ ਨਹੀਂ - ਸਮਝਣਾ ਹੀ ਮਿਲਨਾ ਹੈ।

ਭਾਈ ਕਾਨ੍ਹ ਸਿੰਘ, ਮਹਾਨ ਕੋਸ਼ ਪੰ: ੨੯੩ 'ਤੇ ਹੋਰੁ ਦਾ ਅਰਥ ਪ੍ਰਤਿਬੰਧ, ਵਰਜਨ ਤੇ ਰੁਕਾਵਟ ਕਰਦੇ ਹਨ ਅਤੇ ਪੰਕ. ੨ ਦਾ ਉਦਾਹਰਣ ਦਿੰਦੇ ਹਨ। ਇਸ ਖ਼ਿਆਲ ਨਾਲ ਮੇਰੀ ਸਹਿਮਤੀ ਹੈ। ਅਜੋਕੀ ਪੰਜਾਬੀ ਵਿਚ ਹੋੜ੍ਹ ਧਾਤੂ ਤੋਂ ਬਣੇ ਕ੍ਰਿਆ ਪਦ ਕਾਫ਼ੀ ਵਰਤੋਂ ਵਿਚ ਆਉਂਦੇ ਹਨ ਜਿਵੇਂ : ਹੋੜਨਾ, ਹੋੜਾ, ਹੋੜ ਦਿਓ ਆਦਿ। ਰਾਗੁ ਗੁਜਰੀ ਵਾਰ ਮ: ੫ ਦੀ ਪਉ. ੧੫ (ਥੱਲੇ ਪਹਿਲਾ ਉਦਾਹਰਣ) ਵਿਚ ਇਹ ਪਦ ਬੜੀ ਸਪਸ਼ਟਤਾ ਨਾਲ ਵਰਤਿਆ ਗਿਆ ਹੈ ਤੇ ਜਪੁ ਪਉ. ੩੭ ਨਾਲ ਇਸ ਦਾ ਵਿਸ਼ਾ ਮਿਲਦਾ ਹੈ।

ਏਥੇ ਇਹ ਕਹਿਣਾ ਕਿ ਮੇਲ ਜਾਂ ਜੋੜ ਦਾ ਭਾਵ ਹੈ ਵਾਹਿਗੁਰੂ ਪਾ ਲਿਆ ਹੈ

ਅਨੁਚਿਤ ਨਹੀਂ ਹੈ; ਸਰਵਵਿਆਪਕ ਦੀ ਅਨੁਭੂਤਿ ਹੀ ਸਾਡਾ ਪਰਮ ਉਦੇਸ਼ ਹੈ। ਜੋ ਉਸ ਨੂੰ ਕਿਤੇ ਦੂਰ ਬੈਠਾ ਦੇਖਦੇ ਹਨ ਉਹ ਭੁੱਲ ਕਰਦੇ ਹਨ। ਅਗਲੇ ਉਦਾਹਰਣ ਪ੍ਰਯੋਗਸ਼ੀਲ ਹੋਣਗੇ।

- ਸੂਰਬੀਰ ਵਰੀਆਮ ਕਿਨੈ ਨ ਹੋੜੀਐ ॥ ਫਉਜ ਸਤਾਣੀ ਹਾਠ ਪੰਚਾ ਜੋੜੀਐ ॥...॥ ਗੁਰੁ ਪੂਰਾ ਆਰਾਧਿ ਬਿਖਮ ਦਲੁ ਫੋੜੀਐ ॥ ਹਉ ਤਿਸੁ ਅਗੈ ਦਿਨੁ ਰਾਤਿ ਰਹਾ ਕਰ ਜੋੜੀਐ ॥ ੧੫ ॥ ਮ: ੫ ॥ ੫੨੨-੫ ॥ ਸਤਾਣੀ - ਤਾਣ ਵਾਲੀ, ਤਕਵੀ। ਹਾਠ - ਹੱਠ ਵਾਲੀ।

ਬਾਕੀ ਦੇ ਬਾਣੀ ਵਿਚੋਂ ਲਏ ਉਦਾਹਰਣ, ਹੋਰ੍-ਹੋਰਨਾਂ ਧਾਤੂ ਤੋਂ ਸਿਰਜੇ ਹੋਏ ਅੱਨ ਸ਼ਬਦਾਂ ਦੇ ਅਰਥ ਦਰਸਾਉਂਦੇ ਹਨ।

- ਹੈ ਕੋਈ ਐਸਾ ਹਉਮੈ ਤੋਰੈ ॥ ਇਸੁ ਮੀਠੀ ਤੇ ਇਹੁ ਮਨੁ ਹੋਰੈ ॥ ਰਹਾਉ ॥ ਮ: ੪ ॥ ੨੧੨-੧੧ ॥
- ਕੋਟਿ ਜੋਰੇ ਲਾਖ ਕ੍ਰੋਰੇ ਮਨੁ ਨ ਹੋਰੇ ॥ ਪਰੈ ਪਰੈ ਹੀ ਕਉ ਲੁਝੀ ਹੇ ॥ ਮ: ੪ ॥ ੨੧੩-੧੧ ॥ ਨ ਹੋਰੇ - ਰੁਕਦਾ ਨਹੀਂ ਹੈ।
- ਨਿੰਦਾ ਕਰੈ ਸੁ ਹਮਰਾ ਮੀਤੁ ॥ ਨਿੰਦਕ ਮਾਹਿ ਹਮਾਰਾ ਚੀਤੁ ॥ ਨਿੰਦਕੁ ਸੋ ਜੋ ਨਿੰਦਾ ਹੋਰੈ ॥ ਹਮਰਾ ਜੀਵਨੁ ਨਿੰਦਕੁ ਲੋਰੈ ॥ ਕਬੀਰ ॥ ੩੩੯-੪ ॥
- ਕੋਊ ਬਿਖਮ ਗਾਰ ਤੋਰੈ ॥ ਆਸ ਪਿਆਸ ਧੋਹ ਮੋਹ ਭਰਮ ਹੀ ਤੇ ਹੋਰੈ ॥ ਰਹਾਉ ॥ ੧ ॥ ਮ: ੫ ॥ ੪੦੮-੧੬ ॥ ਗਾਰ - ਗੜ੍ਹ, ਗਢ।
- ਮੋਹਨੀ ਮੋਹਤ ਰਹੈ ਨ ਹੋਰੀ ॥ ਸਾਧਿਕ ਸਿਧ ਸਗਲ ਕੀ ਪਿਆਰੀ ਤੁਟੈ ਨ ਕਾਹੂ ਤੋਰੀ ॥ ੧ ॥ ਮ: ੫ ॥ ੧੨੧੬-੩ ॥ ਹੋਰੀ- ਰੋਕੀ ਹੋਈ।

ਏਥੇ ਇਹ ਕਹਿਣਾ ਵੀ ਉਚਿਤ ਹੈ ਕਿ ਪੰਕ. ੨ ਵਿਚ ਜੇ ਦੋਹਾਂ ਹੋਰੁ ਸ਼ਬਦਾਂ ਦਾ ਅਰਥ ਦੂਸਰਾ ਜਾਂ ਕੋਈ ਦੂਸਰਾ ਕੀਤਾ ਜਾਵੇ ਤਾਂ ਇਸ ਤੁਕ ਦੇ ਅਰਥ ਬਾਕੀ ਪਉੜੀ ਨਾਲ ਸੰਗਤ ਨਹੀਂ ਰਹਿੰਦੇ। ਦੇਖੋ ਪੰਕ. ੩-੧੦, ਜੋ ਦਸਦੀਆਂ ਹਨ ਕਿ ਹੋਰ ਕੌਣ ਕੌਣ ਕਰਮ ਪ੍ਰਾਪਤੀ ਦੇ ਅਵਸਰ ਉੱਤੇ ਹਜ਼ੂਰੀ ਵਿਚ ਦੱਸੇ ਗਏ ਹਨ। ਜਿਸ ਕਰਕੇ 'ਹੋਰ ਨ ਕੋਈ ਹੋਰ' ਬਾਕੀ ਦੀ ਪਉੜੀ ਨਾਲ ਸੰਗਤ ਨਹੀ ਜੇ ਅਰਥ 'ਹੋਰ ਕੋਈ ਨਹੀਂ' ਕਰੀਏ।

## ਲਾਵ ੪

**ਹਰਿ ਚਉਥੜੀ ਲਾਵ ਮਨਿ ਸਹਜੁ ਭਇਆ ਹਰਿ ਪਾਇਆ ਬਲਿ ਰਾਮ ਜੀਉ ॥ ਗੁਰਮੁਖਿ ਮਿਲਿਆ ਸੁਭਾਇ ਹਰਿ ਮਨਿ ਤਨਿ ਮੀਠਾ ਲਾਇਆ ਬਲਿ ਰਾਮ ਜੀਉ ॥ ਹਰਿ ਮੀਠਾ ਲਾਇਆ ਮੇਰੇ ਪ੍ਰਭ ਭਾਇਆ ਅਨਦਿਨੁ ਹਰਿ ਲਿਵ ਲਾਈ ॥ ਮਨ ਚਿੰਦਿਆ ਫਲੁ ਪਾਇਆ ਸੁਆਮੀ ਹਰਿ ਨਾਮਿ ਵਜੀ ਵਾਧਾਈ ॥ ਹਰਿ ਪ੍ਰਭਿ ਠਾਕੁਰਿ ਕਾਜੁ ਰਚਾਇਆ ਧਨ ਹਿਰਦੈ ਨਾਮਿ ਵਿਗਾਸੀ ॥ ਜਨੁ ਨਾਨਕੁ ਬੋਲੇ ਚਉਥੀ ਲਾਵੈ ਹਰਿ ਪਾਇਆ ਪ੍ਰਭੁ ਅਵਿਨਾਸੀ ॥ ਮ: ੪ ॥ ੭੭੪-੯ ॥**

***ਅਰਥ :***

ਹੇ ਬਲਿਰਾਮ ਜੀ, ਹਰਿ ਦੀ ਚੌਥੀ ਲਾਵ ਹੈ; ਮਨ ਵਿਚ ਸਹਿਜ ਵਰਤ ਗਿਆ ਤੇ ਹਰਿ ਪ੍ਰਾਪਤ ਕਰ ਲਿਆ ਹੈ। ਹੇ ਬੀਰ ਬਲਿਰਾਮ ਵਾਹਿਗੁਰੂ ਸਹਜ ਸੁਭਾਏ ਮਿਲਿਆ ਹੈ ਤੇ ਮੈਂ ਉਸ (ਹਰਿ) ਨੂੰ ਮਨ ਤਨ ਵਿਚ ਮਿੱਠਾ ਕਰਕੇ ਮੰਨਿਆ (ਅਨੁਭਵ ਕੀਤਾ) ਹੈ। ਮੈਂ ਹਰਿ ਨੂੰ ਜਦ ਮਿੱਠਾ ਕਰਕੇ ਮੰਨਿਆ (ਮਾਣਿਆ) ਤਾਂ ਇਹ ਮੇਰੇ ਪ੍ਰਭੂ ਨੂੰ ਪਸੰਦ ਆਇਆ; ਹੁਣ ਦਿਨੋ ਦਿਨ ਮੈਂ ਹਰਿ ਨਾਲ ਪਿਆਰ ਦੀ ਲਿਵ ਲਾ ਲਈ ਹੈ।(ਇਸ ਤਰ੍ਹਾਂ) ਹੇ ਸਵਾਮੀ, ਮੈਨੂੰ ਮੇਰਾ ਮਨ ਭਾਉਂਦਾ ਫਲ (ਨਿਆਮਤ) ਮਿਲਿ ਗਿਆ ਤੇ ਹਰਿਨਾਮ ਦੀ ਵਧਾਈ (ਗੱਜ-ਵੱਜ ਕੇ) ਮਨਾਈ ਹੈ। (ਹੁਣ) ਮਾਣਯੋਗ ਹਰਿ ਪ੍ਰਭੂ ਨੇ (ਮਿਲਨ ਦਾ) ਆਨੰਦ ਕਾਰਜ ਰਚਾਇਆ ਤਾਂ ਧਨ (ਜੀਵਆਤਮਾ) ਹਿਰਦੇ ਵਿਚ ਨਾਮ ਦੁਆਰਾ ਵਿਕਸਤ ਹੋ ਗਈ ਹੈ। ਨਾਨਕ ਭਗਤ ਕਹਿੰਦਾ ਹੈ ਕਿ ਚੌਥੀ ਲਾਵ ਸਮੇਂ ਹਰਿ ਜੋ ਅਵਿਨਾਸ਼ੀ ਪ੍ਰਭੂ ਹੈ, ਪਾ ਲਿਆ।

***ਪਦ ਵਿਚਾਰ :***

**ਸਹਜੁ** - ਸੁਭਾਵ, ਸਹਿਲ, ਨਿਜ ਕੁਦਰਤ। **ਸਹਜੁ ਭਇਆ** - ਆਪਣੇ ਆਪ ਵਿਚ ਹੋ ਜਾਣਾ, ਇਸ ਦਾ ਭਾਵ ਇਹ ਹੈ ਕਿ ਜਦ ਜੀਵ ਆਤਮਾ ਮਾਯਾਵੀ ਪਰਭਾਵਾਂ ਤੋਂ ਆਪਣੇ ਰੂਪ ਵਿਚ ਆ ਗਈ, ਤਦ ਅਲਿਪਤ੍ਹਾ ਆ ਗਈ। **ਗੁਰਮੁਖਿ** - ਵਾਹਿਗੁਰੂ, ਵੱਡਾ ਮੁਖੀ, ਵੱਡਾ ਸਾਹਿਬ। **ਸੁਭਾਇ** - ਸਹਜ ਵਿਚ, ਸੁਭਾਵ ਵਿਚ, ਸਹਜ ਸੁਭਾਵ ਵਿਚ, ਸਵਰੂਪ ਵਿਚ। **ਅਨਦਿਨ** - ਅਨੁਦਿਨ, ਭਾਵ ਦਿਨੋ ਦਿਨ, ਹਰ ਦਿਨ। **ਲਿਵ** - ਲਗਨ, ਪਿਆਰ, ਧਿਆਨ। **ਚਿੰਦਿਆ** - ਮਨ ਦਾ ਚਿੰਤਿਆ, ਇਸ਼ਟ, ਅਭਿਲਸ਼ ਕੀਤਾ ਹੋਇਆ। **ਵਧਾਈ** - ਅਸ਼ੀਰਵਾਦ, ਮੁਬਾਰਕਬਾਦ। **ਵਜੀ ਵਧਾਈ** - ਅਸ਼ੀਰਵਾਦ ਰਾਗ ਰਤਨ ਨਾਲ ਮਨਾਈ, ਜਸ਼ਨ ਮਨਾਇਆ। **ਠਾਕੁਰਿ** - ਠਾਕੁਰ ਨੇ, ਠਾਕੁਰ ਅਰਥ ਮੂਰਤਿ/ਦੇਵਮੂਰਤਿ; ਕਿਉਂਕਿ ਮੂਰਤੀਆਂ ਪੂਜੀਆਂ ਜਾਂਦੀਆਂ ਹਨ, ਸੋ ਇਹ ਸਨਮਾਨਸੂਚਕ ਪਦ ਉਪਾਧੀ ਲਈ ਵਰਤਿਆ ਗਇਆ ਹੈ, ਖ਼ਾਸ ਕਰਕੇ ਰਾਜਪੂਤਾਂ ਤੇ ਬ੍ਰਾਹਮਣਾਂ ਦੇ ਨਾਵਾਂ ਨਾਲ; ਬਾਣੀ ਵਿਚ ਵਾਹਿਗੁਰੂ ਦਾ ਨਾਮ ਜਾਂ ਵਿਸ਼ੇਸ਼ਣ ਹੈ ਤੇ ਅਰਥ ਹਨ ਮਾਣਯੋਗ/ਪੂਜੀਯ। **ਪ੍ਰਭਿ ਠਾਕੁਰਿ** - ਠਾਕੁਰ ਪ੍ਰਭੂ ਨੇ। **ਵਿਗਾਸੀ** - ਵਿਕਸਤ ਹੋਈ, ਉੱਨਿਤ ਹੋਈ, ਵਧੀ ਫੁੱਲੀ, ਕਲੀ ਵਾਂਙ ਖਿੜੀ।

***ਵਿਚਾਰ :***

ਮਨ ਵਿਚ ਸਹਿਜ ਵਸ ਜਾਣਾ ਹੀ ਕਰਮ ਹੈ ਤੇ ਅਨੁਭੂਤੀ ਪ੍ਰਾਪਤੀ ਦੇ ਸਮਾਨ/ਬਰਾਬਰ ਹੈ। ਜਦ ਪ੍ਰਭੁ ਸਹਿਜ ਸੁਭਾਇ ਮਿਲ ਗਿਆ ਤਾਂ ਉਸ ਦੇ ਨਿਰੰਜਨ ਰੂਪ ਨਾਲ ਲਿਵ ਲਗ ਗਈ ਤੇ ਕਾਰਜ ਸਫਲ ਹੋ ਗਿਆ। ਬਸ ਇਹ ਕਰਮਖੰਡ ਹੈ। ਦੇਖੋ ਇਸ ਲਾਵ ਦਾ ਪਉੜੀ ੩੭ ਨਾਲ ਕਿੰਨਾ ਜੋੜ ਹੈ। ਜਦ ਰੂਹ ਨਾਮ ਵਿਚ ਵਿਕਸਤ ਹੋਈ ਤਾਂ ਸੱਚਖੰਡ ਪ੍ਰਾਪਤ ਹੋ ਗਿਆ। ਇਹ ਮਨ ਚਿੰਦਿਆ ਫਲ ਹੈ।

***ਵਿਸ਼ੇਸ਼ ਵਿਚਾਰ :***

ਪੰਜ ਖੰਡ ਪਰ ਚਾਰ ਪਉੜੀਆਂ, ਫਿਰ ਚਾਰ ਹੀ ਲਾਵਾਂ ਸਪਸ਼ਟ ਕਰਦੀਆਂ ਹਨ

ਕਿ ਪੰਜਵਾਂ ਖੰਡ ਯਾਨੀ ਸਚਖੰਡ ਕਰਮਖੰਡ ਦਾ ਸਮਾਂ ਭਾਗ ਪੂਰਾ (ਤਾਮ) ਹੋਣ ਦੇ ਬਾਅਦ ਸ਼ੁਰੂ ਹੁੰਦਾ ਹੈ ਜਦ ਪ੍ਰਾਣੀ ਕਰਮ ਨੂੰ ਪ੍ਰਾਪਤ ਯਾਨੀ ਕਰਮਖੰਡ ਦਾ ਸਮਾਂ ਭਾਗ ਖ਼ਤਮ ਕਰ ਲੈਂਦਾ ਹੈ ਤਾਂ ਪ੍ਰਾਣੀ ਦਰਬਾਰ ਵਿਚ ਹਜ਼ੂਰੀ ਵਿਚ ਆ ਜਾਂਦਾ ਹੈ; ਇਹ ਸੱਚਖੰਡ ਹੈ। ਸੋ ਸੱਚਖੰਡ ਕਾਲ (ਸਮੇਂ) ਦੇ ਲਿਹਾਜ਼ ਨਾਲ ਕਰਮਖੰਡ ਦੇ ਮਗਰੋਂ ਦਾ ਸਾਰਾ ਸਮਾਂ ਹੈ ਪਰ ਦੇਸ (ਦਿਕ ਤੇ ਦੇਸ਼) ਦੇ ਲਿਹਾਜ਼ ਨਾਲ ਇਹ ਸੰਸਾਰ ਜਿਸ ਵਿਚ ਰਹੀਦਾ ਹੈ, ਸੱਚਖੰਡ ਹੈ। ਜਦ ਗਿਆਨ ਨਹੀਂ, ਇਹ ਸੰਸਾਰ - ਜਗਤ ਧਰਮਸਾਲ ਹੀ ਹੈ ਤੇ ਹਰ ਪ੍ਰਕਾਰ ਦੇ ਦੁਖ ਕਲੇਸ ਹਨ। ਜੇ ਆਪਣੇ ਜੀਵਨ ਵਿਚ ਧਰਮਸਾਲ ਨੂੰ ਖੰਡ ਪਾਸ ਕਰਨ ਲਈ ਵਰਤੋਗੇ ਤਦ ਹੀ ਦੁਖ ਹਰੇ ਜਾਣਗੇ। ਪਰ ਜਦ ੧ਓ ਪ੍ਰਾਪਤ ਹੋ ਗਿਆ ਤਾਂ ਇਹ ਅਸਲ ਸੱਚਖੰਡ ਹੈ।

ਜਪੁ ਬਾਣੀ ਵਿਚ ਪਉੜੀ ੨੭ ਦਰਬਾਰ ਦੀ ਤਸਵੀਰ ਖਿਚਦੀ ਹੈ ਤੇ ਓਸ ਨੂੰ ਫਿਰ ਪੜ੍ਹ ਲੈਣ ਤੇ ਸਪਸ਼ਟ ਹੋ ਜਾਂਦਾ ਹੈ ਕਿ ਇਹ ਜਗਤ, ਇਸ ਦੀ ਲੀਲਾ, ਤੇ ਵਿਸ਼ਵ ਜਿਸ ਦਾ ਸਾਰੇ ਆਪਾਂ ਤੇ ਆਪਣੀ ਸਾਂਝੀ ਧਰਤੀ ਹਿੱਸਾ ਹੈ, ਹੀ ਸੱਚਖੰਡ ਹੈ। ਗੁਰਮਤਿ ਅਨੁਸਾਰ ਹੁਣ ਤੁਸੀਂ ਕੂੜ ਛੱਡ ਬੈਠੇ ਹੋ ਤੇ ਬਿਲਕੁਲ ਮੁਕਤ ਹੋ ਗਏ ਹੋ।

ਗੁਰੂ ਜੀ ਨੇ ਪੰਜਵਾਂ ਖੰਡ ਨਹੀਂ ਸ਼ੁਰੂ ਕੀਤਾ ਪ੍ਰੰਤੂ ਕਿਹਾ ਹੈ ਕਿ ਇਹ ਸੱਚਖੰਡ ਹੈ ਤੇ ਇਹ 'ਸਚਖੰਡਿ ਵਸੈ ਨਿਰੰਕਾਰੁ' ਹੈ। ਇਹ ਤਾਂ ਸਾਨੂੰ ਸਭ ਨੂੰ ਟੁੰਬਿਆ ਹੈ ਕਿ ਇਹ ਹੀ ਸੱਚਖੰਡ ਹੈ; ਹੁਣ ਭਗਤ ਮੁਕਤ ਹੋ ਗਏ ਹਨ; ਜਿਉਂਦੇ ਮੁਕਤ ! ਏਸੇ ਸੰਸਾਰ ਵਿਚ ਵਸਦੇ ਰਸਦੇ ਮੁਕਤ, ਹੈ ਨਾ!

ਥੱਲੇ ਆਸਾ ਦੀ ਵਾਰ ਵਿਚੋਂ ਬਾਬਾ ਜੀ ਦਾ ਸਲੋਕ ਤੁਹਾਡੀ ਭੇਂਟ ਹੈ:

- ਸਚੇ ਤੇਰੇ ਖੰਡ ਸਚੇ ਬ੍ਰਹਮੰਡ ॥ ਸਚੇ ਤੇਰੇ ਲੋਅ ਸਚੇ ਆਕਾਰ ॥ ਸਚੇ ਤੇਰੇ ਕਰਣੇ ਸਰਬ ਬੀਚਾਰ ॥ ਸਚਾ ਤੇਰਾ ਅਮਰੁ ਸਚਾ ਦੀਬਾਣੁ ॥ ਸਚਾ ਤੇਰਾ ਹੁਕਮੁ ਸਚਾ ਫੁਰਮਾਣੁ ॥ ਸਚਾ ਤੇਰਾ ਕਰਮੁ ਸਚਾ ਨੀਸਾਣੁ ॥ ਸਚੇ ਤੁਧੁ ਆਖਹਿ ਲਖ ਕਰੋੜਿ ॥ ਸਚੈ ਸਭਿ ਤਾਣਿ ਸਚੈ ਸਭਿ ਜੋਰਿ ॥ ਸਚੀ ਤੇਰੀ ਸਿਫਤਿ ਸਚੀ ਸਾਲਾਹ ॥ ਸਚੀ ਤੇਰੀ ਕੁਦਰਤਿ ਸਚੇ ਪਾਤਿਸਾਹ ॥ ਨਾਨਕ ਸਚੁ ਧਿਆਇਨਿ ਸਚੁ ॥ ਜੋ ਮਰਿ ਜੰਮੇ ਸੁ ਕਚੁ ਨਿਕਚੁ ॥ ੧ ॥ ਮ: ੧ ॥ ਵਡੀ ਵਡਿਆਈ ਜਾ ਵਡਾ ਨਾਉ ॥ ਵਡੀ ਵਡਿਆਈ ਜਾ ਸਚੁ ਨਿਆਉ ॥ ਵਡੀ ਵਡਿਆਈ ਜਾ ਨਿਹਚਲ ਥਾਉ ॥ ਵਡੀ ਵਡਿਆਈ ਜਾਣੈ ਆਲਾਉ ॥ ਵਡੀ ਵਡਿਆਈ ਬੁਝੈ ਸਭਿ ਭਾਉ ॥ ਵਡੀ ਵਡਿਆਈ ਜਾ ਪੁਛਿ ਨ ਦਾਤਿ ॥ ਵਡੀ ਵਡਿਆਈ ਜਾ ਆਪੇ ਆਪਿ ॥ ਨਾਨਕ ਕਾਰ ਨ ਕਥਨੀ ਜਾਇ ॥ ਕੀਤਾ ਕਰਣਾ ਸਰਬ ਰਜਾਇ ॥ ੨ ॥ ਮ: ੧। ੪੬੩-੬ ॥

ਹੁਣ ਗੁਰਮਤਿ ਵਿਚ ਝਾਤ ਮਾਰਨ ਲਈ ਆਨੰਦ ਬਾਣੀ ਵਿਚੋਂ ਪਉੜੀ ੩੬ ਪੇਸ਼ ਹੈ:

- ਏ ਨੇਤ੍ਰਹੁ ਮੇਰਿਹੋ ਹਰਿ ਤੁਮ ਮਹਿ ਜੋਤਿ ਧਰੀ ਹਰਿ ਬਿਨੁ ਅਵਰੁ ਨ ਦੇਖਹੁ ਕੋਈ ॥ ਹਰਿ ਬਿਨੁ ਅਵਰੁ ਨ ਦੇਖਹੁ ਕੋਈ ਨਦਰੀ ਹਰਿ ਨਿਹਾਲਿਆ ॥ ਏਹੁ ਵਿਸੁ ਸੰਸਾਰੁ ਤੁਮ ਦੇਖਦੇ ਏਹੁ ਹਰਿ ਕਾ ਰੂਪੁ ਹੈ ਹਰਿ ਰੂਪੁ ਨਦਰੀ ਆਇਆ ॥ ਗੁਰ ਪਰਸਾਦੀ ਬੁਝਿਆ ਜਾ ਵੇਖਾ ਹਰਿ ਇਕੁ ਹੈ ਹਰਿ ਬਿਨੁ ਅਵਰੁ ਨ ਕੋਈ ॥

ਕਹੈ ਨਾਨਕੁ ਏਹਿ ਨੇਤ੍ਰ ਅੰਧ ਸੇ ਸਤਿਗੁਰਿ ਮਿਲਿਐ ਦਿਬ ਦ੍ਰਿਸਟਿ ਹੋਈ॥
ਮ: ੩ ॥ ੯੨੨-੪ ॥

ਇਹ ਵੀ ਸਮਝਣਾ ਲਾਜ਼ਮੀ ਹੈ ਕਿ ਸੱਚਖੰਡ ਤੇ ਕਰਮਖੰਡ ਇਕੋ ਪੱਧਰ 'ਤੇ ਨਹੀਂ ਹਨ। ਸਰਮਖੰਡ ਦੇ ਬਾਅਦ ਕਰਮਖੰਡ ਸ਼ੁਰੂ ਹੁੰਦਾ ਹੈ; ਇਸ ਦਾ ਸਮਾਂ ਭਾਗ ਵੀ ਕਰਮਖੰਡ ਹੈ। ਜਦ ਕਰਮ ਹੋ ਜਾਂਦਾ ਹੈ ਤਦ ਤੁਸੀਂ ਅਲਿਪਤ ਸਥਲ ਤੇ ਅੱਪੜ ਜਾਂਦੇ ਹੋ। ਜ਼ਿੰਦਗੀ ਦਾ ਇਹ ਖੰਡ ਬਖਸ਼ਿਸ਼ ਪਾਉਣ ਦੇ ਬਾਅਦ ਦਾ ਦੁਨਿਆਵੀ ਜੀਵਨ ਹੈ। ਸੱਚਖੰਡ ਵਿਚ ਜੋ ਵਾਤਾਵਰਨ ਤੁਹਾਡੇ ਅੰਤਹਕਰਣ - ਸੋਚ ਸ਼ਕਤੀ ਵਾਲੀ ਇੰਦਰੀ ਭਾਵ ਮਨ - ਵਿਚ ਤੇ ਤੁਹਾਡੇ ਆਲੇ ਦੁਆਲੇ ਹੈ, ਉਸ ਦਾ ਦ੍ਰਿਸ਼ ਹੈ। ਹੁਣ ਬੰਦਾ ਮਰਜੀਵੜਾ ਹੋਕੇ ਰਹਿੰਦਾ ਹੈ। ਸਭ ਚਿੰਤਨ, ਸਭ ਅਸੱਤ, ਸਭ ਦੁਖ ਦੂਰ ਹੋ ਜਾਂਦੇ ਹਨ ਤੇ ਪ੍ਰਾਣੀ 'ਸਚਿਦਾਨੰਦ' ਨੂੰ ਪ੍ਰਾਪਤ ਹੋ ਜਾਂਦਾ ਹੈ।

# ਗਿਆਰ੍ਹਵਾਂ ਅਧਿਆਇ

# ਪਉੜੀ ੩੮

## ਪਉੜੀ ੩੮

[1]ਜਤੁ ਪਾਹਾਰਾ ਧੀਰਜੁ ਸੁਨਿਆਰੁ ॥
[2]ਅਹਰਣਿ ਮਤਿ ਵੇਦੁ ਹਥੀਆਰੁ ॥
[3]ਭਉ ਖਲਾ ਅਗਨਿ ਤਪ ਤਾਉ ॥
[4]ਭਾਂਡਾ ਭਾਉ ਅੰਮ੍ਰਿਤੁ ਤਿਤੁ ਢਾਲਿ ॥
[5]ਘੜੀਐ ਸਬਦੁ ਸਚੀ ਟਕਸਾਲ ॥
[6]ਜਿਨ ਕਉ ਨਦਰਿ ਕਰਮੁ ਤਿਨ ਕਾਰ ॥
[7]ਨਾਨਕ ਨਦਰੀ ਨਦਰਿ ਨਿਹਾਲ ॥ ੩੮ ॥

*ਸੂਚਨਾ :* ੧-੪ ਪੰਕਤੀਆਂ ਸੂਤਰ ਰੂਪ ਹਨ। ਪਉੜੀ ਦੇ ਦੋ ਅਰਥ ਕੀਤੇ ਹਨ। ਭਾਵ ਵਿਚ ਕੋਈ ਫ਼ਰਕ ਨਹੀਂ ਪਿਆ ਲਗਦਾ। ਉਲੱਥੇ ਭਿੰਨ-ਭਿੰਨ ਪਰ ਭਾਵ ਇਕ !

***ਅਰਥ :***

ਸੰਜਮ ਨੂੰ ਭੱਠੀ (ਭਾਵ ਦੁਕਾਨ), ਧੀਰਜ ਨੂੰ ਸੁਨਿਆਰਾ, ਮੱਤ ਨੂੰ ਵਦਾਣ ਤੇ ਗਿਆਨ ਨੂੰ ਸੰਦ/ਹਥੌੜਾ ਮੰਨਕੇ, (ਵਾਹਿਗੁਰੂ ਦੇ) ਭਉ (ਡਰ) ਨੂੰ ਧੌਂਕਣੀ, (ਦੇਹ ਦੀ) ਅਗਨੀ ਦੀ ਭੱਠੀ (ਭਾਵ ਮਘਦੇ ਕੋਲਿਆਂ ਦਾ ਤਪ-ਤਾਉ) ਅਤੇ ਪ੍ਰੇਮ ਨੂੰ ਕੁਠਾਲੀ ਸਮਝਕੇ (ਫਿਰ) ਇਸ ਸੱਚੇ (ਸੰਚੇ) ਵਿਚ ਅੰਮ੍ਰਿਤ (ਨਾਮ) ਢਾਲੋ। (ਇਸ ਵਿਧੀ ਵਾਲੀ) ਸੱਚੀ ਟਕਸਾਲ ਵਿਚ (ਹੁਕਮਿ ਦੀਆਂ) ਸ਼ਬਦ ਮੁਹਰਾਂ ਘੜੀਆਂ ਜਾਣ। ਜਿਨ੍ਹਾਂ ਲਈ ਨਦਰੀ ਦੀ ਬਖਸ਼ ਹੈ ਇਹ ਉਨ੍ਹਾਂ ਦਾ ਕੰਮ ਹੈ। ਹੇ ਨਾਨਕ ! ਅੱਖਾਂ ਦੁਆਰਾ ਝਾਤੀ ਮਾਰ ਕੇ ਦੇਖ ॥ ੩੮ ॥

***ਅਥਵਾ***

ਜਤ, ਧੀਰਜ, ਮਤਿ ਤੇ ਵੇਦ ਕ੍ਰਮਵਾਰ ਭੱਠੀ ਤੇ ਸੁਨਿਆਰਾ, ਅਹਰਣਿ ਤੇ ਹਥਿਆਰ ਜਾਣੋ। (ਇਸ ਤਰ੍ਹਾਂ ਵਾਹਿਗੁਰੂ ਦੇ) ਭਉ ਦੀ ਧੌਂਕਣੀ ਹੋਵੇ ਤੇ (ਸਰੀਰਕ) ਅਗਨੀ, ਭੱਠੀ (ਤਪ ਤਾਉ) ਦੀ ਪਰਤੀਕ ਤ੍ਰੇ ਪਿਆਰ ਕੁਠਾਲੀ ਕਰਕੇ ਇਸ ਵਿਚ (ਨਾਮ) ਅੰਮ੍ਰਿਤ ਢਾਲੋ (ਵਾਹਿਗੁਰੂ ਨੂੰ ਸੇਵਨ ਕਰੋ)। (ਫਿਰ ਇਸ) ਸੱਚੀ ਟਕਸਾਲ ਵਿਚ ਸ਼ਬਦ (ਪਦਾਰਥ) ਤਿਆਰ ਕੀਤਾ ਜਾਵੇ। ਜਿਨ੍ਹਾਂ ਲਈ ਬਖ਼ਸ਼ਿਸ਼ ਦੀ ਨਜ਼ਰ ਹੈ ਇਹ ਉਨ੍ਹਾਂ ਦਾ (ਨੂੰ ਸੌਂਪਿਆ)

ਕੰਮ ਹੈ। ਹੇ ਨਾਨਕ ! (ਦੁਆਲੇ) ਨਜ਼ਰਾਂ ਦੁਆਰਾ ਵਿਸ਼ੇਸ਼ (ਵਾਹਿਗੁਰੂ) ਨੂੰ ਦੇਖ। ੩੮।

*ਪਦ ਵਿਚਾਰ :*

ਜਤੁ = ਯਤ ਸੰ. – ਗਿਆਨ ਇੰਦਰੀਆਂ ਵਸ ਕਰਨ ਦਾ ਯਤਨ/ਜੋਗ, ਸੰਯਮ = ਸੰਜਮ। **ਪਾਹਾਰਾ** – ਪਹਾਰਾ, ਪ੍ਰਹਾਰ ਕਰਨ ਦੀ ਥਾਂ, ਲੋਹਾਰ/ਸੁਨਾਰ ਦੀ ਦੁਕਾਨ ਜਿੱਥੇ ਹਥੌੜੇ ਦੀਆਂ ਸੱਟਾਂ ਨਾਲ ਗਰਮ ਲੋਹੇ/ਸੋਨੇ ਦੇ ਸੰਦ, ਗਹਿਣੇ ਆਦਿ ਬਣਾਏ ਜਾਂਦੇ ਹਨ, ਇਸ ਨੂੰ ਸਮੁੱਚੇ ਭੱਠੀ ਵੀ ਕਹਿੰਦੇ ਹਨ। **ਧੀਰਜੁ** – ਸਥਿਤੀ, ਦ੍ਰਿੜ੍ਹ ਭਾਵ, ਦ੍ਰਿੜ੍ਹਤਾ, ਸਹਿਜ ਭਾਵ। **ਵੇਦੁ** ਇਕ ਵਚਨ – ਗਿਆਨ। **ਅਹਰਣਿ** – ਅਹਰਣ, ਸੰਦਾਨ, ਵਦਾਣ, ਲੋਹੇ ਦਾ ਪਿੰਡਾ। **ਮਤਿ** – ਮੱਤ ਜਿਵੇਂ ਸਿੱਖ-ਮੱਤ ਵਿਚ, ਬੁੱਧੀਜੀਵੀ ਧਰਮ, ਫ਼ਲਸਫ਼ਾ। **ਹਥਿਆਰੁ** – ਸੰਦ, ਔਜ਼ਾਰ, ਹਥਲੇ ਸੰਦ। **ਭਉ** – ਡਰ, ਖ਼ੌਫ਼, ਸ਼ਰਮ ਤੇ ਆਦਰ ਜਨਕ ਡਰ। **ਖਲਾ** – ਧੌਂਖਣੀ, ਅੱਗ ਮਘਾਉਣ ਲਈ ਚਮੜੇ/ਖੱਲ ਦਾ ਯੰਤਰ। **ਅਗਨਿ** – ਅੱਗ, ਸਰੀਰ ਦੀ ਅੱਗ, ਪੰਜਾਂ ਤੱਤਾਂ 'ਚੋਂ ਇਕ ਤੱਤ। **ਤਪ-ਤਾਉ** – ਭੱਠੀ, ਬਲਦੀ ਅੱਗ ਦਾ ਕੁੰਡ ਜਿਸ ਕਰਕੇ ਦੁਕਾਨ ਨੂੰ ਵੀ ਭੱਠੀ ਆਖਦੇ ਹਨ। **ਭਾਂਡਾ** – ਕੁਠਾਲੀ, ਪਾਤ੍ਰ/ਸੰਚਾ, ਬਰਤਨ/ਬਾਸਨ। **ਭਾਉ** – ਪ੍ਰੇਮ, ਕਰੁਣਾ, ਦਇਆ। **ਭਾਂਡਾ ਭਾਉ** – ਪਰੇਮ ਦਾ ਬਾਸਨ/ਸੰਚਾ/ਕਾਲਬੂਦ, ਦਿਲ, ਸਰੀਰ। **ਅੰਮ੍ਰਿਤੁ** – ਅੰਮ੍ਰਿਤ ਪਦਾਰਥ, ਅਵਿਨਾਸ਼ੀ ਵਾਹਿਗੁਰੂ, ਉਹਦਾ ਨਾਮ, ਬਾਣੀ; ਸ਼ਬਦ ਆਦਿ; ਅਲ-ਅਕਸੀਰ, ਆਬਿ ਹਿਯਾਤ ਵੀ ਅਰਥ ਕਰਦੇ ਹਨ ਪਰ ਏਥੇ ਉਚਿਤ ਨਹੀਂ ਹਨ। **ਤਿਤੁ** – ਉਸ (ਵਿਚ), ਤਿਤੁ ਪੜਨਾਵ ਇਕ ਵਚਨ ਅਧਿਕਰਣ ਕਾਰਕ ਹੈ। **ਢਾਲਿ** – ਆਗਿਆਰਥ ਕਾਲ ਮਾਅਨੇ ਢਾਲੋ; ਢਾਲ ਕੇ, ਸੰਚੇ 'ਚ ਤਰਲ (ਪਿਘਲਿਆ ਹੋਇਆ) ਪਦਾਰਥ ਪਾਕੇ ਕੋਈ ਆਕਾਰ ਬਨਾਉਣ ਦੀ ਕ੍ਰਿਆ। **ਸਬਦ** – ਸ਼ਬਦ, ਨਾਮ ਸ਼ਬਦ, ਅੱਖਰ, ਬਾਣੀ। **ਟਕਸਾਲ** – ਸਿੱਕੇ ਘੜਣ ਦਾ ਕਾਰਖ਼ਾਨਾ, ਜੀਵਨ ਦੀ ਪਰਤੀਕ। **ਨਦਰਿ ਕਰਮੁ** – ਨਜ਼ਰ ਵਿਚ ਕਰਮ, ਮਿਹਰ ਦੀ ਨਜ਼ਰ। **ਤਿਨ ਕਾਰ** – ਤਿਨ੍ਹਾਂ ਦਾ ਕੰਮ/ਕਾਜ। **ਨਦਰੀ** – ਨਜ਼ਰਾਂ ਵਿਚ/ਦੁਆਰਾ, ਅੱਖਾਂ ਨਾਲ। **ਨਦਰਿ** – ਨਜ਼ਰ ਮਾਰ, ਦੇਖ। **ਨਿਹਾਲ** – ਨੀਝ, ਝਾਤੀ, ਤਕਣੀ । **ਨਦਰੀ ਨਦਰਿ ਨਿਹਾਲ** – ਅੱਖੀਂ ਨੀਝ ਲਾ, ਅੱਖਾਂ ਨਾਲ ਝਾਤੀ ਮਾਰ।

*ਵਿਚਾਰ :*

ਇਹ ਪਉੜੀ ਬਾਣੀ ਦਾ ਅੰਤਮ ਆਦੇਸ਼ ਹੈ। ਪਹਿਲੀਆਂ ਪੰਜ (੫) ਪੰਕਤੀਆਂ ਵਿਚ ਭਾਣਾ ਮੰਨਣ ਤੇ ਧਰਮ ਸੇਤੀ ਸੰਬੰਧ ਰੱਖਣ ਵਾਲੇ ਦੇ ਜੀਵਨ ਢਾਲਣ ਲਈ ਕਲਪਿਤ ਯਾਨੀ ਰੂਪਕ ਅਲੰਕਾਰੀ ਟਕਸਾਲ ਦੱਸੀ ਹੈ। ਜੀਵਨ ਹਰ ਕਿਸਮ ਦੇ ਭਰਮਾਂ ਤੋਂ ਅਲਿਪਤ ਰਹਿਣਾ ਚਾਹੀਦਾ ਹੈ। ਪੰਕ. ੬ ਵਿਚ ਦੱਸਿਆ ਹੈ ਕਿ ਜਿਨ੍ਹਾਂ ਨੂੰ ਪਰਮਾਤਮਾ ਨੇ ਇਹ ਕਰਨ ਦੀ ਯੋਗਤਾ ਬਖਸ਼ੀ ਹੈ ਇਹ ਉਨ੍ਹਾਂ ਦਾ ਹੀ ਵਿਹਾਰ, ਵਸੀਲਾ ਤੇ ਫ਼ਰਜ਼/ਧਰਮ ਹੈ। ਇਹ ਵਿਧੀ ਪਤਿ ਦੀਆਂ ਪੌੜੀਆਂ ਚੜ੍ਹਨ ਦੀ ਸਹੀ ਵਿਧੀ ਹੈ ਨਾ ਕਿ ਪਉ.੩੨, ਪੰਕ. ੧-੩ ਵਾਲੀ ਜੋ ਗੁਰੂ ਜੀ ਨੇ ਰੱਦ ਕਰ ਦਿੱਤੀ ਹੈ। ਉਸ ਪਉੜੀ ਨੂੰ ਭੁਲਣਾ ਨਹੀਂ।

ਜੇ ਪਉ. ੩੨ ਅਤੇ ਪਉ. ੩੮ ਦੀ ਪਰਸਪਰ ਤੁਲਨਾ ਕਰੀਏ ਤਾਂ ਪਤਾ ਲਗਦਾ ਹੈ ਕਿ ਪਉ. ੩੮ ਦੀਆਂ ਪਹਿਲੀਆਂ ੫ ਪੰਕਤੀਆਂ ਕਿੰਨੀਆਂ ਭਿੰਨ ਤੇ ਵਿਲੱਖਣ ਹਨ।

ਪਉ. ੩੮ ਦੀ ਵਿਧੀ ਪਉ. ੩੨ ਦੇ ਉਲਟ ਸਹੀ ਹੁਕਮ ਅਨੁਸਾਰ ਹੈ। ਇਸ ਪਉੜੀ ਦੀਆਂ ੬ ਤੇ ੭ ਪੰਕਤੀਆਂ ਉਸ ਪਉੜੀ ਦੀ ਪੰਕ. ੫ ਨਾਲ ਮਿਲਦੀਆਂ ਹਨ। ਇਹ ਸਭ ਮੁਕਾਬਲਾ ਸੱਚੀ ਵਿਧੀ ਦੀ ਹਾਮੀ ਭਰਦਾ ਹੈ।

ਇਸ ਪਉੜੀ ਦਾ ਦੂਸਰਾ ਨਿਰਨਾ ਜੋ ਖ਼ਿਆਲ ਵਿਚ ਆਉਂਦਾ ਹੈ, ਉਹ ਦੱਸਦਾ ਹੈ ਕਿ ਚੌਹਾਂ ਖੰਡਾਂ (ਅਥਵਾ ਚੌਹਾਂ ਲਾਵਾਂ) ਦੀ ਭੱਠੀ ਵਿਚ ਦੀ ਨਿਕਲਣਾ ਹੀ ਮੁਕਤੀ ਤੇ ਮਰਜੀਵੜਾਪਨ ਹੈ। ਇਸ ਪਉੜੀ ਵਿਚ ਕੇਵਲ ਤੋਪੇ ਹੀ ਲਾਏ ਹਨ। ਪਹਿਲੀ ਪੰਕਤੀ ਧਰਮਖੰਡ ਦਾ ਤੋਪਾ ਹੈ, ਦੂਜੀ ਪੰਕਤੀ ਗਿਆਨਖੰਡ ਦਾ, ਤੀਜੀ ਤੋਂ ਪੰਜਵੀਂ ਪੰਕਤੀਆਂ ਸਰਮਖੰਡ ਦਾ ਅਤੇ ਛੇਵੀਂ ਕਰਮਖੰਡ ਦਾ ਆਖ਼ਰੀ ਤੋਪਾ ਹੈ। ਪੰਕ. ੭ ਇਸ ਸੱਚਖੰਡੀ ਜਗਤ ਵਿਚ ਤੁਹਾਨੂੰ ਸ਼ਾਬਾਸ਼ ਹੈ। ਇਸ ਅੰਤਮ ਪਉੜੀ ਵਿਚ ਸਰਮਖੰਡ ਲਈ ੩ ਸਤਰਾਂ ਵਰਤੀਆਂ ਹਨ। ਏਥੇ ਜਪੁ ਬਾਣੀ ਦੇ ਅਖ਼ੀਰ 'ਤੇ ਆ ਕੇ ਪ੍ਰਗਟ ਹੋ ਜਾਂਦਾ ਹੈ ਕਿ ਗੁਰਮਤਿ ਅਨੁਸਾਰ ਜੀਵੰਦਿਆਂ ਮਰਨਾ ਮੁਕਤੀ ਦਾ ਅਸਲ ਭਾਵ ਹੈ। ਮਰਕੇ ਮੁਕਤ ਹੋਏ ਤਾਂ ਫਿਰ ਮਜ਼ਾ/ਅਨੰਦ ਕੀ ਆਇਆ! ਇਹ ਵਿਚਾਰ ਅੱਗੇ ਅੰਤਮ ਸਲੋਕ ਵਿਚ ਹੋਰ ਵੀ ਅਧਿਕ ਉੱਘੜਦਾ ਹੈ। ਨਾਲ ਖ਼ਿਆਲ ਕਰਨਾ ਕਿ ਮਰ ਕੇ ਮੁਕਤੀ ਪਾਉਣ ਦਾ ਖ਼ਿਆਲ ਤੇ ਕੋਸ਼ਿਸ਼ ਗੁਰਮਤਿ ਦੇ ਉਲਟ ਹੈ ਤੇ ਆਤਮ ਹੱਤਿਆ ਦੇ ਬਰਾਬਰ ਹੈ। ਸੋ ਖ਼ਬਰਦਾਰ!

ਥੱਲੇ ਕੁਝ ਉਦਾਹਰਣ ਹਨ: ਇਨ੍ਹਾਂ ਵਿਚੋਂ ਇਕ 'ਪਾਹਾਰਾ' ਤੇ ਦੋ 'ਪਹਾਰਾ' ਦੇ ਪ੍ਰਯੋਗ ਹਨ। ਇਨ੍ਹਾਂ ਤਿਨਾਂ ਨਾਲ ਪ੍ਰਗਟ ਪਦ ਸੰਬੰਧਤ ਹੈ। ਇਸ ਤੋਂ ਅਗਲੇ ਕੁਝ ਉਦਾਹਰਣ ਕ੍ਰਮਵਾਰ ਧੀਰਜ, ਤੇ ਭਉ ਬਾਰੇ ਹਨ। ਇਨ੍ਹਾਂ ਸ਼ਬਦਾਂ ਦੀ ਪਰਿਭਾਸ਼ਾ ਹੋਰ ਸਪਸ਼ਟ ਹੋ ਜਾਵੇਗੀ।

- ਨਿੰਦਾ ਕਹਾ ਕਰਹੁ ਸੰਸਾਰਾ ॥ ਨਿੰਦਕ ਕਾ ਪਰਗਟਿ ਪਾਹਾਰਾ ॥ ਨਿੰਦਕੁ ਸੋਧਿ ਸਾਧਿ ਬੀਚਾਰਿਆ ॥ ਕਹੁ ਰਵਿਦਾਸ ਪਾਪੀ ਨਰਕਿ ਸਿਧਾਰਿਆ ॥ ਰਵਿਦਾਸ ॥ ੮੭੫-੧੮ ॥ ਕਹਾ - ਕੀ। ਪੰਕ.੨: ਨਿੰਦਕ ਦੀ ਅਪਵਾਦ ਘੜਨ ਦੀ ਜਗ੍ਹਾ ਤੇ ਤਰੀਕਾ ਪ੍ਰਗਟ ਹੈ।
- ਪ੍ਰਗਟ ਪਹਾਰਾ ਜਾਪਦਾ ਸਭਿ ਲੋਕ ਸੁਣੰਦੇ ॥ ਸੁਖੁ ਨ ਪਾਇਨਿ ਮੁਗਧ ਨਰ ਸੰਤ ਨਾਲਿ ਖਹੰਦੇ ॥ ੩੦੬-੧੬ ॥ ਅਰਥ: ਜੋ ਮੁਗਧ ਆਦਮੀ ਸੰਤਾਂ ਨਾਲ ਲਗਦੇ ਹਨ ਉਹ ਸੁਖ ਨਹੀਂ ਪ੍ਰਾਪਤ ਕਰਦੇ; ਉਨ੍ਹਾਂ ਦੇ ਅਪਵਾਦ ਦਾ ਪ੍ਰਗਟ ਧੰਦਾ (ਕਾਜ) ਸਭ ਲੋਕ ਸੁਣ ਤੇ ਦੇਖ ਰਹੇ ਹਨ।
- ਜਿਸੁ ਨਾਮੁ ਰਿਦੈ ਤਿਸੁ ਪ੍ਰਗਟਿ ਪਹਾਰਾ ॥ ਜਿਸੁ ਨਾਮੁ ਰਿਦੈ ਤਿਸੁ ਮਿਟਿਆ ਅੰਧਾਰਾ ॥ ਮ: ੫। ੧੧੫੬-੭ ॥ ਅਰਥ: ਜਿਸ ਹਿਰਦੇ ਵਿਚ ਨਾਮ ਹੈ ਉਸ ਦਾ ਵੀ ਕਾਰ ਵਿਹਾਰ ਜ਼ਾਹਰ ਹੈ। ...
- ਬਿਨੁ ਗੁਰ ਗਰਬੁ ਨ ਮੇਟਿਆ ਜਾਇ ॥ ਗੁਰਮਤਿ ਧਰਮੁ ਧੀਰਜੁ ਹਰਿ ਨਾਇ ॥ ਨਾਨਕ ਨਾਮੁ ਮਿਲੈ ਗੁਣ ਗਾਇ ॥ ਮ: ੧ ॥ ੨੨੫-੫ ॥ ਅਰਥ ਮੱਧ ਪੰਕਤੀ: ਹਰਿਨਾਮ ਵਿਚ (ਵਿਸ਼ਵਾਸ) ਗੁਰਮਤਿ ਦਾ ਦ੍ਰਿੜ੍ਹ ਧਰਮ ਹੈ।

- ਕਹਤਉ ਪੜਤਉ ਸੁਣਤਉ ਏਕ ॥ ਧੀਰਜ ਧਰਮੁ ਧਰਣੀਧਰ ਟੇਕ ॥ ਜਤੁ ਸਤੁ ਸੰਜਮੁ ਰਿਦੈ ਸਮਾਏ ॥ ਚਉਥੇ ਪਦ ਕਉ ਜੇ ਮਨੁ ਪਤੀਆਏ ॥ ਮ: ੧ ॥ ੬੮੬-੧ ॥ ਅਰਥ ਦੂਜੀ ਪੰਕਤੀ : ਧਰਣੀਧਰ (ਵਾਹਿਗੁਰੂ) ਦਾ ਆਸਰਾ ਦ੍ਰਿੜ੍ਹ ਧਰਮ ਹੈ।
- ਖਿਮਾ ਧੀਰਜੁ ਕਰਿ ਗਊ ਲਵੇਰੀ ਸਹਜੇ ਬਛਰਾ ਖੀਰੁ ਪੀਐ ॥ ਸਿਫਤਿ ਸਰਮ ਕਾ ਕਪੜਾ ਮਾਂਗਉ ਹਰਿ ਗੁਣ ਨਾਨਕ ਰਵਤੁ ਰਹੈ ॥ ਮ: ੧ ॥ ੧੩੨੯-੯ ॥ ਖਿਮਾ ਤੇ ਧੀਰਜ ਨੂੰ ਲਵੇਰੀ ਗਾਂ ਬਣਾ (ਸਮਝ)।
- ਭਉ ਮੁਚੁ ਭਾਰਾ ਵਡਾ ਤੋਲੁ ॥ ਮਨ ਮਤਿ ਹਉਲੀ ਬੋਲੇ ਬੋਲੁ ॥ ਸਿਰਿ ਧਰਿ ਚਲੀਐ ਸਹੀਐ ਭਾਰੁ ॥ ਨਦਰੀ ਕਰਮੀ ਗੁਰ ਬੀਚਾਰੁ ॥ ੧ ॥ ਭੈ ਬਿਨੁ ਕੋਇ ਨ ਲੰਘਸਿ ਪਾਰਿ ॥ ਭੈ ਭਉ ਰਾਖਿਆ ਭਾਇ ਸਵਾਰਿ ॥ ੧ ॥ ਰਹਾਉ ॥ ਭੈ ਤਨਿ ਅਗਨਿ ਭਖੈ ਭੈ ਨਾਲਿ ॥ ਭੈ ਭਉ ਘੜੀਐ ਸਬਦਿ ਸਵਾਰਿ ॥ ਭੈ ਬਿਨੁ ਘਾੜਤ ਕਚੁ ਨਿਕਚ ॥ ਅੰਧਾ ਸਚਾ ਅੰਧੀ ਸਟ ॥ ੨ ॥ ਮ: ੧ ॥ ੧੫੧-੬ ॥

ਬਾਰ੍ਹਵਾਂ ਅਧਿਆਇ

# ਅੰਤਮ ਸਲੋਕ

ਹੇਠਾਂ ਪਹਿਲਾ ਸਲੋਕ ਮ: ੨ ਮਾਝ ਦੀ ਵਾਰ ਵਿਚੋਂ ਹੈ। ਇਸ ਦੇ ਤਿੰਨ ਉਘਾੜੇ ਹੋਏ ਪਦਾਂ ਵਿਚੋਂ ਦੋ ਪਦ 'ਪਉਣੁ' ਤੇ 'ਦਿਨਸੁ' ਬਦਲ ਕੇ ਜਪੁ ਬਾਣੀ ਵਿਚ ਪ੍ਰਯੋਗ ਕੀਤੇ ਹਨ। ਤੀਸਰਾ ਪਦ 'ਹੋਰ' ਮੁਕਤ ਕਰ ਦਿੱਤਾ ਗਿਆ ਹੈ। ਪਉਣ (ਚਲਦੀ ਹਵਾ) ਤੋਂ ਪਵਣ (ਤੱਤ) ਤੇ ਦਿਨਸ ਭਾਵ ਰਾਤ ਦਿਨ ਤੋਂ ਦਿਵਸ ਭਾਵ ਨਿਰਮਲ ਦਿਨ ਵਿਅਕਤ ਕੀਤੇ ਹਨ। 'ਹੋਰ ਕੇਤੀ' ਵਿਚ ਹੋਰ ਪੁਨਰ-ਉਕਤੀ ਜਾਂ ਫ਼ਾਲਤੂ-ਪਨ ਦਾ ਭਾਵ ਦਿੰਦਾ ਹੈ ਸੋ ਛੇਕ ਦਿੱਤਾ ਹੈ। 'ਕੇਤੀ' ਤੇ 'ਹੋਰ ਕੇਤੀ' ਸਾਮਾਨਾਰਥ ਹਨ। ਪਉੜੀ ੨੭ ਦੇ ਮੁਕਾਬਲੇ 'ਤੇ ਇਹ ਕੋਈ ਵੱਡੀ ਸੰਪਾਦਨਾ ਨਹੀਂ ਹੈ। ਜਾਣਕਾਰੀ ਲਈ ਇਸ ਸਲੋਕ ਨੂੰ ਏਥੇ ਰੱਖਿਆ ਹੈ।

ਸਲੋਕੁ
ਪਉਣੁ ਗੁਰੂ ਪਾਣੀ ਪਿਤਾ ਮਾਤਾ ਧਰਤਿ ਮਹਤੁ ॥
ਦਿਨਸੁ ਰਾਤਿ ਦੁਇ ਦਾਈ ਦਾਇਆ ਖੇਲੈ ਸਗਲ ਜਗਤੁ ॥
ਚੰਗਿਆਈਆ ਬੁਰਿਆਈਆ ਵਾਚੇ ਧਰਮੁ ਹਦੂਰਿ ॥
ਕਰਮੀ ਆਪੋ ਆਪਣੀ ਕੇ ਨੇੜੈ ਕੇ ਦੂਰਿ ॥
ਜਿਨੀ ਨਾਮੁ ਧਿਆਇਆ ਗਏ ਮਸਕਤਿ ਘਾਲਿ ॥
ਨਾਨਕ ਤੇ ਮੁਖ ਉਜਲੇ ਹੋਰ ਕੇਤੀ ਛੁਟੀ ਨਾਲਿ ॥ ਮ: ੨ ॥ ੧੪੬-੧੪ ॥

## ਅੰਤਮ ਸਲੋਕੁ

[1]ਪਵਣੁ ਗੁਰੂ ਪਾਣੀ ਪਿਤਾ ਮਾਤਾ ਧਰਤਿ ਮਹਤੁ ॥
[2]ਦਿਵਸੁ ਰਾਤਿ ਦੁਇ ਦਾਈ ਦਾਇਆ ਖੇਲੈ ਸਗਲ ਜਗਤੁ ॥
[3]ਚੰਗਿਆਈਆ ਬੁਰਿਆਈਆ ਵਾਚੈ ਧਰਮੁ ਹਦੂਰਿ ॥
[4]ਕਰਮੀ ਆਪੋ ਆਪਣੀ ਕੇ ਨੇੜੈ ਕੇ ਦੂਰਿ ॥
[5]ਜਿਨੀ ਨਾਮੁ ਧਿਆਇਆ ਗਏ ਮਸਕਤਿ ਘਾਲਿ ॥
[6]ਨਾਨਕ ਤੇ ਮੁਖ ਉਜਲੇ ਕੇਤੀ ਛੁਟੀ ਨਾਲਿ ॥ ੧ ॥ ਜਪੁ ॥

***ਅਰਥ :***

ਪਵਣੁ, ਗੁਰੂ (ਬਾਬਾ), ਪਾਣੀ, ਪਿਤਾ, ਮਾਤਾ, ਧਰਤਿ ਤੇ ਮਹਤੁ (ਮਹਤ ਨੇਮ/ ਵਾਹਿਗੁਰੂ) ਹਨ ਅਤੇ ਦਿਨ ਰਾਤ ਦੋਨੋਂ ਦਾਈ ਤੇ ਦਾਇਆ (ਵਾਂਗ) ਹਨ; ਇਸ ਸਭ ਮੇਲੇ (ਮਿਲਾਪ) ਵਿਚ ਸਾਰਾ ਸੰਸਾਰ ਖੇਲਦਾ ਪਿਆ ਹੈ। ਬਦੀਆਂ ਅਤੇ ਨੇਕੀਆਂ ਧਰਮਰਾਜ (ਵਾਹਿਗੁਰੂ ਦੀ) ਹਜ਼ੂਰੀ ਵਿਚ ਪੇਸ਼ ਕਰਦਾ ਹੈ। ਆਪੋ ਆਪਣੇ ਲਿਖੇ ਕਰਮਾਂ ਅਨੁਸਾਰ ਕਈ ਜਣੇ ਨੇੜੇ ਹਨ ਤੇ ਕਈ ਦੂਰੀ 'ਤੇ ਹਨ। ਜਿਨ੍ਹਾਂ ਨੇ ਨਾਮ ਸਿਮਰਿਆ (ਜੱਪਿਆ) ਉਹ ਆਪਣੀ ਆਪਣੀ ਮੁਸ਼ਕਲ (ਫ਼ਰਜ਼, ਜ਼ੁਮੇਵਾਰੀ) ਨਿਭਾ (ਪੂਰੀ ਕਰ) ਗਏ ਹਨ। ਹੇ ਨਾਨਕ! ਓਹੀ ਸ਼ੋਭਾਵਾਨ ਬਣੇ ਅਤੇ ਉਨ੍ਹਾਂ ਨਾਲ ਕਈਆਂ ਦੀ ਮੁਕਤੀ ਹੋਈ। ੧॥

***ਸ਼ਬਦ ਵਿਚਾਰ :***

**ਪਵਣੁ** – ਹਵਾ, ਭਾਵ ਹਵਾ ਧਾਤੂ। **ਗੁਰੂ** – ਗ੍ਰਹਪਤਿ/ਕੁਲਪਤਿ, ਬਜ਼ੁਰਗ, ਵਡੇਰਾ ਯਾਨੀ ਬਾਬਾ, ਏਥੇ ਕੁਟੰਬ ਜਾਂ ਟੱਬਰ ਦੀ ਗੱਲ ਹੈ; ਦੀਖਿਆ ਦੇਣ ਵਾਲਾ, ਪੜ੍ਹਾਉਣ ਵਾਲਾ; ਗੁਰੂਮਾਂ ਤੇ ਗੁਰੂਮਹਾਸ਼ਾ ਵਿਚ ਆਦਰ ਲਈ ਵਿਸ਼ੇਸ਼ਣ ਹੈ। **ਧਰਤਿ** – ਧਰਤੀ, ਇਹ ਿ-ਅੰਤ ਪਦ ਸ਼ਾਇਦ ਵਿਅਕਤੀਰੂਪ ਕੀਤਾ ਹੈ, ਸੰ. ਪਦ ਧਰਿਤ੍ਰਿ ਤੋਂ ਉਤਪੰਨ ਹੋਇਆ ਹੈ। ਇਸ ਦਾ ਅਰਥ ਹੈ ਪ੍ਰਿਥਵੀ, ਭੂਮੀ, ਮਿੱਟੀ; ਧਾਰਯਿਤ੍ਰੀ ਪਦ ਦਾ ਅਰਥ ਵੀ ਪ੍ਰਿਥਵੀ ਹੈ। **ਮਹਤੁ** – ਸੰਖਿਆ ਦਰਸ਼ਨ ਵਿਚ ਵਿਕਾਸ ਜਨਕ ਵੱਡਾ/ਬੜਾ ਨੇਮ/ ਨੀਯਮ ਹੈ ਪਰ ਗੁਰੂ ਜੀ ਨੇ ਏਸ ਨੂੰ ਵਾਹਿਗੁਰੂ ਦਾ ਨਾਂ ਜਾਂ ਉਪਾਧੀ ਮਨ ਕੇ ਪ੍ਰਯੋਗ ਕੀਤਾ ਹੈ। **ਦਿਵਸੁ** – ਚਾਰ ਪਹਿਰ ਦਾ ਉਜਲਾ ½ ਦਿਨ। **ਸਗਲ ਜਗਤੁ** – ਸਾਰਾ ਸੰਸਾਰ; ਏਥੇ ਅਰਥ ਹਨ ਜੀਵਤ ਸੰਸਾਰ। **ਧਰਮੁ** – ਧਰਮਰਾਜ। **ਹਦੂਰਿ** – ਸਾਮ੍ਹਣੇ, ਹਜ਼ੂਰੀ ਵਿਚ, ਦਰਬਾਰ ਵਿਚ ਹਾਜ਼ਰੀ ਭਰਦੇ ਹੋਏ। **ਕਰਮ** – ਲੇਖ, ਭਾਗ, ਕਰਨੇ, ਖੱਟੇ ਕਰਮ। **ਜਿਨੀ** – ਜਿਨ੍ਹਾਂ ਨੇ। **ਮਸਕਤਿ** ਫ਼. – ਮਸ਼ੱਕ਼ਤ, ਘਾਲ, ਕਰਨੀ, ਮੁਸ਼ਕਲ ਕੰਮ, ਔਖੀ ਜ਼ੁੰਮੇਵਾਰੀ। **ਘਾਲਿ** – ਕਰਕੇ, ਨਿਭਾ ਕੇ, ਮਿਹਨਤ ਸਿਰੇ ਚਾੜ੍ਹ ਕੇ। **ਗਏ ਮਸਕਤਿ ਘਾਲਿ** – ਮੁਸਕਤਿ ਘਾਲਿ ਗਏ। **ਉਜਲੇ** – ਸ਼ੋਭਾਵੰਤ, ਨਿਰਮਲ, ਗੁਣਵਾਣ, ਪਦ ਮੂਲ ਅਰਥ ਹਨ ਚਿੱਟੇ। **ਕੇਤੀ** – ਕੇਤੀਂ, ਕਈਆਂ ਨੇ, ਕਈਆਂ ਦੁਆਰਾ। **ਛੁਟੀ** – ਛੁੱਟੀ, ਖ਼ਲਾਸੀ, ਮੁਕਤੀ, ਨਿਰਵਾਣ।

***ਵਿਚਾਰ :***

ਜਿਸ ਤਰ੍ਹਾਂ ਪਉ. ੩੪ ਦੀਆਂ ਪਹਿਲੀਆਂ ਦੋ ਪੰਕਤੀਆਂ ਵਿਚ ਧਰਤੀ ਦਾ ਚੌਗਿਰਦ ਤੇ ਵਾਤਾਵਰਣ ਦਿਖਾਇਆ ਹੈ ਓਸੇ ਪ੍ਰਕਾਰ ਪ੍ਰਸਤੁੱਤ ਸਲੋਕ ਵਿਚ ਪ੍ਰਾਣੀ ਦੇ ਘਰ ਤੇ ਪੜੋਸ ਦਾ ਆਲ਼ਾ ਦੁਆਲ਼ਾ ਦਰਸਾਇਆ ਹੈ ਨਾ ਕਿ ਦਸਿਆ ਹੈ ਕਿ ਕੌਣ ਗੁਰੂ ਹੈ ਤੇ ਕੌਣ ਮਾਤਾ ਪਿਤਾ ਆਦਿ ਹਨ; ਪਹਿਲੀ ਪੰਕਤੀ ਦੇ ਸਾਰੇ ਸ਼ਬਦ ਯਥਾ ਲੋੜ ਖਿਲਾਰੇ ਜਾਂ ਬਿਖੇਰੇ ਹੋਏ ਹਨ। ਸਿਰਫ਼ ਦਿਨ ਰਾਤ ਨੂੰ ਦਾਈ ਦਾਇਆ ਨਾਲ ਜੋੜਿਆ ਹੈ ਜੋ ਕਾਵਿ-ਸੌਂਦਰੀਯ ਹੈ। ਅਸਲ ਵਿਚ ਏਥੇ ਵੀ ਧਰਮਸਾਲ ਵੱਲ ਇਸ਼ਾਰਾ ਹੈ ਅਤੇ ਇਹ ਧਰਮਸਾਲ ਦੀ ਸਥਿਤੀ ਹੈ ਜਿੱਥੇ ਤੱਤਾਂ ਨਾਲ ਕੁਟੰਬ ਤੇ ਪ੍ਰਾਣੀਆਂ ਦੇ ਨਾਂ ਰਲਾਏ ਹਨ ਤਾਂ ਜੋ ਇਹ ਵਸਦਾ ਰਸਦਾ ਵਾਤਾਵਰਣ ਲੱਗੇ। ਕੁਦਰਤ ਤੇ ਮਾਨਵ ਜਾਤਿ ਵਿਚ ਸੰਗਤਿ ਦਾ ਸੁਝਾਅ ਹੈ।

ਪਉੜੀ ੩੪ ਵਿਚ ਧਰਤੀ ਦਾ ਸੁਹਾਵਣਾ ਪਉਣ ਪਾਣੀ (ਵਾਤਾਵਰਣ), ਤੇ ਸੁੰਦਰ ਪ੍ਰਾਕ੍ਰਿਤਿਕ ਜੁਗਾੜ ਉਪਰੰਤ ਯਥਾਰਥ ਅਵਸਥਾ (ਮਾਹੌਲ) ਦੱਸਿਆ ਸੀ; ਏਥੇ ਪ੍ਰਾਣੀ ਦੀ ਆਪਣੀ ਮਾਨਸਿਕ ਇਸਥਿਤੀ ਤੇ ਸੁਖਸਾਂਦ, ਪਾਲਣ ਪੋਸ਼ਣ ਤੇ ਰਹਿਣ ਬਹਿਣ ਵਰਨਣ ਕੀਤਾ ਹੈ। ਇਹ ਵੀ ਮਨ ਵਿਚ ਰੱਖੋ ਕਿ ਜੇ ਆਦਿ ਪਦ ਦਾ ਪ੍ਰਯੋਗ ਕਰਕੇ ਇਨ੍ਹਾਂ ਪਦਾਰਥਾਂ ਦੀ ਗਿਣਤੀ ਹੋਰ ਵੀ ਅਧਿਕ ਅਨੁਭਵ ਕੀਤੀ ਜਾਵੇ ਤਾਂ ਸਾਰਾ ਰਹੱਸ ਖੁਲ੍ਹ ਜਾਵੇਗਾ ਕਿ ਬਾਬਾ ਜੀ ਦਾ ਤਾਤਪਰਜ ਕੀ ਹੈ। ਇਹ ਸੱਚਖੰਡ ਹੈ ਨਾ! ਸੰਖੇਪ ਵਿਚ ਓਥੇ ਧਰਮਖੰਡ ਦੇ ਸ਼ੁਰੂ ਦਾ ਸੰਬੰਧ ਸੀ, ਏਥੇ ਸਚਖੰਡ ਨਾਲ ਯੋਗ/ਤੇ ਸੰਗਤਿ ਹੈ। ਧਰਤੀ ਉਹੀ ਹੈ ਤੇ ਇੱਕੋ ਅਵਸਥਾ ਵਿਚ ਅਨੁਭਵ ਕੀਤੀ ਹੈ, ਪਰ ਇਨਸਾਨ ਉੱਨਤ ਤੇ ਵਿਕਸਤ ਹੈ। ਜਦ ਪ੍ਰਾਣੀ ਮੁਕਤ ਹੋ ਗਿਆ ਤਾਂ ਧਰਤੀ ਸੱਚਖੰਡ ਹੋ ਗਈ।

ਮਹਤੁ ਪਦ ਪੁਲਿੰਗ ਹੈ ਪਰ ਜਿਸ ਤਰਾਂ ਤਰਜਮਾ ਕੀਤਾ ਜਾਂਦਾ ਹੈ ਮਹਤੁ ਅਰਥ ਵੱਡੇ ਤੋਂ ਵੱਡੀ ਕਰਕੇ ਧਰਤੀ ਨਾਲ ਜੋੜ ਦਿੱਤਾ ਜਾਂਦਾ ਹੈ ਭਾਵ ਵੱਡੀ ਧਰਤੀ ਅਰਥ ਕੀਤੇ ਜਾਂਦੇ ਹਨ। ਪਹਿਲੀ ਪੰਕਤੀ ਦੇ ਪੂਰਵ ਕੀਤੇ ਹੋਏ ਉਲੱਥੇ ਬਹੁਤ ਕਲਪਿਤ ਲਗਦੇ ਹਨ। ਹਾਂ ਜੇ ਪੰਕ. ੧ ਵਿਚ ੬ ਯਾਂ ੮ ਪਦ ਹੋਣ ਤਾਂ ਜੋੜੇ ਬਣ ਸਕਦੇ ਹਨ ਪਰ ਪਵਣੁ ਨੂੰ ਏਥੇ ਗੁਰੂ ਕਹਿਣ ਵਿਚ ਮੁਸ਼ਕਿਲ ਪੈਂਦੀ ਹੈ। ਪਾਣੀ ਤੋਂ ਬਿਨਾਂ ਕਿਸੇ ਪ੍ਰਕਾਰ ਦਾ ਜੀਵਨ ਨਹੀਂ ਵਧ-ਫੁਲ ਸਕਦਾ, ਪਰ ਪਾਣੀ ਨੂੰ ਪਿਤਾ ਜਾਂ ਪਿਤਾ ਮਾਤਾ ਕਹਿਣਾ ਬਨਾਉਟੀ ਲਗਦਾ ਹੈ। ਫਿਰ ਵੀ ਪਾਣੀ ਨੂੰ ਪਿਤਾ ਮਾਤਾ ਧਾਰ ਕੇ ਵੱਡੀ ਧਰਤੀ ਨਹੀਂ ਕਹਿ ਸਕਦੇ ਕਿਉਂ ਜੋ ਲਿੰਗ ਦੇ ਵਿਰੋਧ ਕਾਰਣ ਵਿਆਕਰਣਿਕ ਬਾਦ ਹੈ। ਬਾਕੀ ਚਾਰ ਪੰਕਤੀਆਂ ਵਿਚ ਕੋਈ ਐਸੀ ਮੁਸ਼ਕਿਲ ਨਹੀਂ ਹੈ।

ਮਹਤੁ ਬਹੁਤ ਮਾਤਰਾ 'ਮਹਾਨ' ਅਰਥਾਂ ਵਿਚ ਵਰਤਿਆ ਹੈ। ਮਹਲੇ ਤੀਜੇ ਦੀ ਮਾਰੂ ਦੀ ਵਾਰ ਦੀ ਇਕ ਪਉੜੀ ਪੇਸ਼ ਹੈ।

- ਜੋ ਜਨ ਲੂਝਹਿ ਮਨੈ ਸਿਉ ਸੇ ਸੂਰੇ ਪਰਧਾਨਾ ॥ ਹਰਿ ਸੇਤੀ ਸਦਾ ਮਿਲਿ ਰਹੇ ਜਿਨੀ ਆਪੁ ਪਛਾਨਾ ॥ ਗਿਆਨੀਆ ਕਾ ਇਹੁ ਮਹਤੁ ਹੈ ਮਨ ਮਾਹਿ ਸਮਾਨਾ ॥ ਹਰਿ ਜੀਉ ਕਾ ਮਹਲੁ ਪਾਇਆ ਸਚੁ ਲਾਇ ਧਿਆਨਾ ॥ ਜਿਨ ਗੁਰ ਪਰਸਾਦੀ ਮਨੁ ਜੀਤਿਆ ਜਗੁ ਤਿਨਹਿ ਜਿਤਾਨਾ ॥ ੮ ॥ ਮ: ੩ ॥ ੧੦੮੯-੫ ॥ **ਮਹਤੁ** - ਮਹਾਨ ਨੇਮ, ਅਸੂਲ ਆਦਿ।

ਏਥੇ ਮਹਤੁ ਦਾ ਅਰਥ ਗਿਆਨੀਆਂ ਦਾ 'ਵੱਡਾ ਨੇਮ' ਲਿਆ ਗਿਆ ਹੈ; ਇਹ ਪ੍ਰਸਤੁੱਤ ਸਲੋਕ ਦਾ ਮਹਤੁ ਨਹੀਂ ਹੈ। ਪ੍ਰਸਤੁਤ ਸਲੋਕ ਵਿਚ ਮਹਤੁ ਕੋਈ ਹਸਤੀ, ਪਦਾਰਥ ਆਦਿ ਹੋਣਾ ਚਾਹੀਦਾ ਹੈ ਨਾ ਕਿ ਅਮੂਰਤ ਨੇਮ। ਇਹ ਸੰਭਵ ਹੈ ਕਿ ਸਾਂਖ ਦਰਸ਼ਨ ਦਾ ਪ੍ਰਾਕ੍ਰਿਤਿ ਦੇ ਵਿਕਾਸ਼ ਦਾ ਮਹਾਨ ਨੇਮ ਜਾਂ ਕਾਰਣ, ਗੁਰੂ ਜੀ ਨੇ ਰਾਮ ਆਦਿ ਦੀ ਤਰ੍ਹਾਂ ਵਾਹਿਗੁਰੂ ਦੀ ਉਪਾਧੀ ਮੰਨ ਕੇ ਪਰਮਾਤਮਾ ਦਾ ਇਕ ਨਵਾਂ ਨਾਂ ਦੱਸਿਆ ਹੈ। ਦੋ ਹੋਰ ਉਦਾਹਰਣ ਦੇਖੋ :

- ਆਪੇ ਦਾਨਾ ਆਪੇ ਬੀਨਾ ॥ ਆਪੇ ਆਪੁ ਉਪਾਏ ਪਤੀਨਾ ॥ ਆਪੇ **ਪਉਣੁ** ਪਾਣੀ **ਬੈਸੰਤਰੁ** ਆਪੇ ਮੇਲਿ ਮਿਲਾਈ ਹੇ ॥ ਮ: ੧ ॥ ੧੦੨੦-੧੪ ॥

- **ਪਉਣੁ ਗੁਰੂ ਪਾਣੀ ਪਿਤ ਜਾਤਾ ॥ ਉਦਰ ਸੰਜੋਗੀ ਧਰਤੀ ਮਾਤਾ ॥ ਰੈਣਿ ਦਿਨਸੁ ਦੁਇ ਦਾਈ ਦਾਇਆ ਜਗੁ ਖੇਲੈ ਖੇਲਾਈ ਹੇ ॥ ਮ: ੧ ॥ ੧੦੨੧-੨ ॥**

ਪਹਿਲੇ ਉਦਾਹਰਣ 'ਤੇ ਟੀਕੇ ਦੀ ਲੋੜ ਨਹੀਂ ਹੈ ਕਿਉਂ ਜੋ ਵਾਹਿਗੁਰੂ ਸਰਵਕਾਰ ਹੈ। ਦੂਸਰੇ ਉਦਾਹਰਣ ਵਿਚ ਪਉਣੁ ਤੋਂ ਜਾਤਾ ਤਕ ਪੰਜ ਸ਼ਬਦ ਹਨ। ਜੇ ਇਨ੍ਹਾਂ ਦੇ ਜੁਟ ਬਣਾਈਏ ਤਾਂ ਨਹੀਂ ਬਣਦੇ। ਜਾਤਾ ਸ਼ਬਦ ਸਖਣਾ ਰਹਿ ਜਾਂਦਾ ਹੈ ਤੇ ਇਸ ਦਾ ਅਰਥ ਵੀ ਹੈ : ਜਾਣਿਆ ਹੋਇਆ ਜਾਂ ਜਾਣਿਆ ਗਿਆ। ਨਾਲ ਹੀ ਦੇਖੋ ਕਿ ਅਗਲੀ ਪੰਕਤੀ ਵਿਚ ਧਰਤੀ ਨੂੰ ਗਰਭਵਤੀ ਮਾਤਾ ਕਿਹਾ ਹੈ। ਸੋ ਇਸ ਉਦਾਹਰਣ ਤੋਂ ਸਪਸ਼ਟ ਹੋ ਜਾਂਦਾ ਹੈ ਕਿ ਜਪੁ ਬਾਣੀ ਦੇ ਅੰਤਮ ਸਲੋਕ ਵਿਚ ਸਾਰੇ ਪਦ ਸਮੂਹ ਦੇ ਅੰਕ ਹਨ ਨਾ ਕਿ ਜੁੱਟ; ਜਿਵੇਂ ਆਮ ਲਿਖਾਰੀ ਕਰਦੇ ਹਨ।

ਪ੍ਰਸਤੁੱਤ ਸ਼ਲੋਕ ਵਿਚ ਧਰਤਿ ਸਿਹਾਰੀ ਨਾਲ ਹੈ ਤੇ ਇਸ ਉਦਾਹਰਣ ਵਿਚ ਧਰਤੀ ਬਿਹਾਰੀ ਨਾਲ ਹੈ। ਜੇ ਸਿਹਾਰੀ ਵਾਲਾ ਪਦ ਧ੍ਰਿਤ੍ਰਿ ਪਦ ਤੋਂ ਉਪਜਿਆ ਹੈ ਤਾਂ ਇਸ ਦਾ ਅਰਥ ਹੈ ਪਾਲਣ ਪੋਸਣ ਵਾਲਾ ਤੇ ਏਸੇ ਵਿਚਾਰ ਨਾਲ ਧਰਤਿ ਮਹਤੁ ਦਾ ਅਰਥ ਪਾਲਣ ਪੋਸ਼ਣ ਵਾਲਾ ਤੇ ਮਹਾਨ, ਸੋ ਪੰਕ. ੧ ਦਾ ਅਰਥ ਹੋ ਗਇਆ : ਪਵਣੁ, ਗੁਰੂ, ਪਾਣੀ, ਪਿਤਾ, ਮਾਤਾ, ਧਰਤਿ (ਪਾਲਣ ਪੋਸ਼ਣ ਵਾਲਾ) ਤੇ ਮਹਾਨ ਹਨ। ਪਾਲਣ ਪੋਸਣ ਵਾਲਾ ਦੇ ਅਰਥ ਵਾਹਿਗੁਰੂ ਜਾਂ ਮਹਾਨ ਧਰਤਿ ਦੇਵਤਾ। ਗੁਰਬਾਣੀ ਦੇਵਤੇ ਦੀ ਕਲਪਣਾ ਨੂੰ ਨਹੀਂ ਮੰਨੇਗੀ। ਕੇਵਲ ਧਰਤਿ ਨੂੰ ਸੰਗਿਆ ਇਕ ਵਚਨ ਤੇ ਪੁਲਿੰਗ ਮੰਨਣਾ ਪਵੇਗਾ ਜੋ ਅੱਜ ਤਕ ਦੇ ਲਿਖਾਰੀ ਮੰਨਦੇ ਨਹੀਂ ਜਾਪਦੇ। ਇਸ ਕਰਕੇ ਜੋ ਅਰਥ ਉੱਤੇ ਹੋਏ ਹਨ ਓਹੀ ਉਚਿਤ ਹਨ। ਸਿਹਾਰੀ ਤੇ ਬਿਹਾਰੀ ਗੁਰਬਾਣੀ ਵਿਚ ਆਮ ਵਟੀਜੇ ਹੋਏ ਵੀ ਮਿਲਦੇ ਹਨ।

ਇਹ ਸਲੋਕ ਜਪੁ ਬਾਣੀ ਦਾ ਅੰਤਮ ਸੰਖੇਪ ਸਾਰ ਹੈ। ਇਸ ਵਿਚ ਜੀਵਨ ਦੇ ਅਰੰਭ ਤੇ ਪਲਣ ਪੋਸਣ ਵੱਲ ਇਸ਼ਾਰਾ ਹੈ; ਇਹ ਸਲੋਕ ਜੀਵਨ ਦੇ ਸਾਰੇ ਖੰਡਾਂ ਬਾਰੇ ਹੈ। ਸਭ ਤੋਂ ਪਹਿਲਾਂ ਧਰਮਸਾਲ ਵੱਲ ਇਸ਼ਾਰਾ ਹੈ ਜੋ ਪਹਿਲੀਆਂ ਦੋ ਪੰਕਤੀਆਂ ਵਿਚ ਦੱਸਿਆ ਹੈ; ਇਹ ਇਕ ਖੇਲ ਦਾ ਬਹੁਤ ਸੁੰਦਰ ਮੈਦਾਨ ਹੈ। ਏਥੇ ਨਿਚਲੇ ਉਦਾਹਰਣ ਦੁਆਰਾ ਦੱਸੀ ਵਿਧੀ ਮੁਜਬ ਜੀਵਨ ਸੁਹਾਵਣਾ ਹੈ।

- ਨਾਨਕ ਸਤਿਗੁਰਿ ਭੇਟਿਐ ਪੂਰੀ ਹੋਵੈ ਜੁਗਤਿ ॥ ਹਸੰਦਿਆ ਖੇਲੰਦਿਆ ਪੈਨੰਦਿਆ ਖਾਵੰਦਿਆ ਵਿਚੇ ਹੋਵੈ ਮੁਕਤਿ ॥ ਮ: ੫ ॥ ੫੨੨-੧੦ ॥

ਫਿਰ ਗਿਆਨਖੰਡ ਤੇ ਸਰਮਖੰਡ ਵਿਚ ਵਿੱਦਿਆ ਪ੍ਰਾਪਤੀ ਤੇ ਨਾਮ ਸਿਮਰਣ ਸਮੇਂ ਦੇ ਕਮਾਏ ਕਰਮਾਂ ਦੇ ਫਲਸਰੂਪ ਮਿਲਾਪ ਜਾਂ ਵਿਛੋੜਾ ਮਿਲਦਾ ਦੱਸਿਆ ਹੈ। ਆਖ਼ਿਰ ਕਰਮਖੰਡ ਵਿਚ ਜਿਨ੍ਹਾਂ ਨੇ ਹੁਕਮ ਮੰਨਿਆ ਤੇ ਨਾਮ ਧਿਆਇਆ ਹੈ ਉਹ ਭਗਤ ਸੁਰਖ਼ਰੂ ਹੋ ਗਏ ਦੱਸੇ ਹਨ ਤੇ ਉਨ੍ਹਾਂ ਨੇ, ਆਪਣੇ ਨਾਲ ਹੋਰਨਾਂ ਦੀ ਵੀ ਛੁੱਟੀ ਸੁਤੇ ਕਰਵਾ ਦਿੱਤੀ ਹੈ।

ਜਪੁ ਬਾਣੀ ਦਾ ਵਿਸ਼ਾ ਵਿਸ਼ਾਲ ਹੈ ਤੇ ਇਸ ਸਲੋਕ ਵਿਚ ਸਾਰਾ ਉਦੇਸ਼ ਤਾਂ ਹੀ ਪੱਲੇ ਪੈਂਦਾ ਹੈ ਜਦ ਜਪੁ ਬਾਣੀ ਨੂੰ ਬਾਰ-ਬਾਰ ਘੋਖਿਆ ਜਾਵੇ। ਇਸ ਤੋਂ ਛੁੱਟ ਗੁਰੂ

ਗ੍ਰੰਥ ਦਾ ਅਧਿਐਨ ਨਾਲ-ਨਾਲ ਕਰਨ ਦੇ ਬਹੁਤ ਲਾਭ ਹਨ। ਜਪੁ ਬਾਣੀ ਪੜ੍ਹਨਾ ਤੇ ਸਮਝਣਾ ਸਹਿਲ ਤੇ ਸਰਲ ਹੋ ਜਾਵੇਗਾ। ਅਕਸਰ ਬਾਣੀ ਆਸਾਨ ਹੈ; ਇਹ ਪੁਰਾਣੀ ਪਰ ਆਸਾਨ ਪੰਜਾਬੀ ਵਿਚ ਲਿਖੀ ਹੋਈ ਹੋਣ ਕਰਕੇ ਕਾਫ਼ੀ ਸਮਝ ਪੈ ਜਾਂਦੀ ਹੈ। ਵਿਆਕਰਣ ਦਾ ਗਿਆਨ ਹਰ ਹਾਲਤ ਵਿਚ ਦਰਕਾਰ ਹੈ।

- ਸਭੇ ਰਾਤੀ ਸਭਿ ਦਿਹ ਸਭਿ ਥਿਤੀ ਸਭਿ ਵਾਰ ॥ ਸਭੇ ਰੁਤੀ ਮਾਹ ਸਭਿ ਸਭਿ ਧਰਤੀ ਸਭਿ ਭਾਰ ॥ ਸਭੇ ਪਾਣੀ ਪਉਣ ਸਭਿ ਸਭਿ ਅਗਨੀ ਪਾਤਾਲ ॥ ਸਭੇ ਪੁਰੀਆ ਖੰਡ ਸਭਿ ਸਭਿ ਲੋਅ ਲੋਅ ਆਕਾਰ ॥ ਹੁਕਮੁ ਨ ਜਾਪੀ ਕੇਤੜਾ ਕਹਿ ਨ ਸਕੀਜੈ ਕਾਰ ॥ ਆਖਹਿ ਥਕਹਿ ਆਖਿ ਆਖਿ ਕਰਿ ਸਿਫਤੀ ਵੀਚਾਰ ॥ ਤ੍ਰਿਣੁ ਨ ਪਾਇਓ ਬਪੁੜੀ ਨਾਨਕੁ ਕਹੈ ਗਵਾਰ ॥ ਮ: ੧ ॥ ੧੨੪੧-੧੭ ॥
- ਗੁਰਮੁਖਿ ਧਰਤੀ ਗੁਰਮੁਖਿ ਪਾਣੀ ॥ ਗੁਰਮੁਖਿ ਪਵਣੁ ਬੈਸੰਤਰੁ ਖੇਲੈ ਵਿਡਾਣੀ ॥ ਸੋ ਨਿਗੁਰਾ ਜੋ ਮਰਿ ਮਰਿ ਜੰਮੈ ਨਿਗੁਰੇ ਆਵਣ ਜਾਵਣਿਆ ॥ ਮ: ੩ ॥ ੧੧੭-੧੦ ॥

ਆਖਰੀ ਉਦਾਹਰਣਾਂ ਨਾਲ ਜਪੁ ਬਾਣੀ ਦੀ ਵਿਚਾਰ ਦਾ ਵਿਸ਼ਾ ਬੰਦ ਕਰਦੇ ਹਾਂ। ਬਾਣੀ ਨੂੰ ਪੜ੍ਹਨਾ, ਸੁਨਣਾ, ਮੰਨਣਾ, ਗਾਉਣਾ ਆਦਿ ਬਹੁਤ ਜ਼ਰੂਰੀ ਹੁੰਦਾ ਸੀ। ਲੋਕ ਇਕ ਦੂਜੇ ਤੋਂ ਸੁਣਿ ਸੁਣਿ ਸਿੱਖ ਲੈਂਦੇ ਸਨ। ਅੱਜਕੱਲ੍ਹ ਉਹ ਵਾਤਾਵਰਣ ਨਹੀਂ ਪਰ ਹੁਣ ਦਾ ਬੰਦੋਬਸਤ ਪੜ੍ਹਨ ਲਿਖਣ ਲਈ ਪਹਿਲੇ ਵਤੀਰੇ ਦਾ ਪੂਰਕ ਹੈ।

- ਜੈ ਘਰਿ ਕੀਰਤਿ ਆਖੀਐ ਕਰਤੇ ਕਾ ਹੋਇ ਬੀਚਾਰੋ ॥ ਤਿਤੁ ਘਰਿ ਗਾਵਹੁ ਸੋਹਿਲਾ ਸਿਵਰਿਹੁ ਸਿਰਜਣਹਾਰੋ ॥ ਮ: ੧ ॥ ੧੨-੧੧ ॥
- ਕਿਲਵਿਖ ਸਭੇ ਉਤਰਨਿ ਨੀਤ ਨੀਤ ਗੁਣ ਗਾਉ ॥ ਕੋਟਿ ਕਲੇਸਾ ਊਪਜਹਿ ਨਾਨਕ ਬਿਸਰੈ ਨਾਉ ॥ ਮ: ੫ ॥ ੫੨੨-੧੦ ॥

ੴ ਸਤਿਨਾਮ ੴ

# ਖੋਜ-ਸਹਾਇਕ ਪੁਸਤਕਾਵਲੀ

ਪੁਸਤਕਾਂ ਜਾਂ ਹੋਰ ਸਮੱਗਰੀ ਦੇ ਅੰਕ ਲੇਖ/ਵਾਰਤਕ ਵਿਚ ਨਹੀਂ ਦਿੱਤੇ। ਇਸ ਲਈ ਇੱਥੇ ਵੀ ਪੁਸਤਕਾਂ ਆਦਿ ਦੇ ਮੋਹਰੇ ਅੰਕ ਨਹੀਂ ਦਿੱਤੇ ਗਏ।

## ਬਾਣੀ ਦੇ ਸੋਮੇਂ


*ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ*, ੧੯੮੩, ਸ਼੍ਰੋਮਣੀ ਗੁਰਦਵਾਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ।

*ਸ੍ਰੀ ਗੁਰੂ ਗ੍ਰੰਥ ਸਾਹਿਬ ਜੀ*, ਛਪਣ ਬਰਸ ਅਗਿਆਤ, ਭਾਈ ਜਵਾਹਰ ਸਿੰਘ ਕ੍ਰਿਪਾਲ ਸਿੰਘ ਐਂਡ ਕੋ: ਬਾਜ਼ਾਰ ਮਾਈ ਸੇਵਾਂ, ਅੰਮ੍ਰਿਤਸਰ; ਇਸ ਪੁਸਤਕ ਤੇ 'ਸ੍ਰੀ ਦਮਦਮੀ ਬੀੜ' ਦਾ ਨਿਸ਼ਾਨ ਮੁਦ੍ਰਿਤ ਹੈ।

ਗੁਰਬਾਣੀ ਸੀ ਡੀ, ੧੯੯੫, ਡਾਕਟਰ ਕੁਲਬੀਰ ਸਿੰਘ ਥਿੰਦ, ਸਨ ਮੈਟਿਓ ਕੈਲਿਫ਼ੋਰਨੀਆ ੯੪੪੦੩, ਯੁ. ਐਸ. ਏ.।

ਸਿੰਘ, ਡਾਕਟਰ ਤਾਰਨ, *ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸਾਹਿਤਕ ਇਤਿਹਾਸ*, ੧੯੬੩, ਫ਼ਕੀਰ ਸਿੰਘ ਐਂਡ ਸਨਜ਼, ਘੰਟਾ ਘਰ ਅੰਮ੍ਰਿਤਸਰ, ਭਾਰਤ


## ਕੋਸ਼


*ਸ੍ਰੀ ਗੁਰੂ ਗ੍ਰੰਥ ਕੋਸ਼*, ੧੯੫੦, ਖਾਲਸਾ ਟ੍ਰੈਕਟ ਸੁਸਾਇਟੀ, ਅੰਮ੍ਰਿਤਸਰ, ਪੰਜਾਬ, ਭਾਰਤ।

ਨਾਭਾ, ਭਾਈ ਕਾਨ੍ਹ ਸਿੰਘ, *ਗੁਰਸ਼ਬਦ ਰਤਨਾਕਰ ਮਹਾਨ ਕੋਸ਼*, ੧੯੯੩, ਨੈਸ਼ਨਲ ਬੁੱਕ ਸ਼ਾਪ, ਪਲਈਅਰ ਗਾਰਡਨ ਮਾਰਕੀਟ, ਚਾਂਦਨੀ ਚੌਕ, ਦਿੱਲੀ-੧੧੦੦੦੬, ਭਾਰਤ।

ਪੰਜਾਬੀ ਯੂਨੀਵਰਸਿਟੀ, *ਪੰਜਾਬੀ-ਅੰਗਰੇਜ਼ੀ ਕੋਸ਼*, ੧੯੯੯, ਪਬਲੀਕੇਸ਼ਨ ਬਿਊਰੋ, ਪੰਜਾਬੀ ਯੂਨੀਵਰਸਿਟੀ, ਪਟਿਆਲਾ, ਪੰਜਾਬ, ਭਾਰਤ।

ਬੁਲਕੇ, ਫ਼ਾਦਰ ਕਾਮਿਲ, *ਅੰਗਰੇਜ਼ੀ ਹਿੰਦੀ ਕੋਸ਼*, ਤੀਜਾ ਸੰਸਕਰਣ ੧੯੯੬, ਐਸ. ਚਾਂਦ ਐਂਡ ਕੰਪਨੀ ਲਿ., ਰਾਮ ਨਗਰ, ਦਿੱਲੀ-੧੧੦੦੫੫।

ਆਪਟੇ, ਵਾਮਨ ਸ਼ਿਵਰਾਮ, *ਸੰਸਕ੍ਰਿਤ-ਹਿੰਦੀ ਕੋਸ਼*, ੧੯੮੪, ਮੋਤੀ ਲਾਲ ਬਨਾਰਸੀ ਦਾਸ, ਬੰਗਲੋ ਰੋਡ, ਜਵਾਹਰ ਨਗਰ, ਦਿੱਲੀ-੭, ਭਾਰਤ।

Nagendra, *A Dictionary of Sanskrit Poetics,* 1987, B. R. Publishing Corporation, Delhi-110052, India

Madina, Maan Z., *Arabic-English Dictionary,* 1973, Pocket Books, New York, U.S.A.

Haim, S., *Haim Shorter Persian English Dictionary,* 1989, Farhang Moaser, Tehran, Iran.

Muhammad, Maulvi Faiz, *Mubädi-ul-Lugghät,* 1938, Kaumi Kutb Khänah, Lahore, India.

Paul, Dr. S.C., *The New Royal Persian-English Dictionary,* No Publication Date, Räma Naräin Läla Publisher and Bookseller, Allahäbäd, India.

Rodale, J. L., *The Synonym Finder,* 1986, Warner Books, 666 Fifth Avenue, New York, N.Y., U.S.A.

Senguptä, Subodhchandra and Sudhangshukumara Senguptä, *Samsad English-Bengali Dictionary,* 4th Ed., 1973, Reprint, 1975, Sahitya Samsad, Calcutta-9, Bhärat.

## ਵਿਆਕਰਣ

*ਸ਼ਬਦਾਰਥ -ਸ੍ਰੀ ਗੁਰੂ ਗ੍ਰੰਥ ਸਾਹਿਬ ਜੀ* (ਭੂਮਿਕਾ ਵਿਚ ਯਤਨਸ਼ੀਲ ਵਿਆਕਰਣ- ਤੇਜਾ ਸਿੰਘ ਆਦਿ ਕ੍ਰਿਤ), ੧੯੬੯, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ, ਪੰਜਾਬ, ਭਾਰਤ।

ਸਕਸੇਨਾ, ਡਾ: ਬਾਬੂਰਾਮ, *ਹਾਈ ਸਕੂਲ ਸੰਸਕ੍ਰਿਤ ਵਿਆਕਰਣ,* ਚੌਥੀ ਵਾਰ ੧੯੭੫, ਸਾਹਿਤਯ ਸੰਸਥਾਨ, ਲਾਊਦਰ ਰੋਡ, ਇਲਾਹਾਬਾਦ, ਭਾਰਤ।

ਸਿੰਘ, ਡਾਕਟਰ ਸਾਹਿਬ, *ਗੁਰਬਾਣੀ ਵਿਆਕਰਣ,* ੧੯੮੬, ਸਿੰਘ ਬ੍ਰਦਰਜ਼, ਮਾਈ ਸੇਵਾਂ, ਅੰਮ੍ਰਿਤਸਰ, ਭਾਰਤ।

ਸਿੰਘ, ਗਿਆਨੀ ਹਰਿਬੰਸ, *ਨਵੀਨ ਗੁਰਬਾਣੀ ਵਿਆਕਰਣ,* ੨000, ਗੁਰਬਾਣੀ ਸੇਵਾ ਪਰਕਾਸ਼ਨ, ੧੭-ਏ ਡੋਗਰਾ ਸਟਰੀਟ, ਪਟਿਆਲਾ. ਭਾਰਤ।

ਚੰਦੂ, ਦੁਨੀ, *ਪੰਜਾਬੀ ਭਾਸ਼ਾ ਦਾ ਵਿਆਕਰਣ,* ੧੯੯0, ਪੰਜਾਬ ਯੂਨੀਵਰਸਿਟੀ ਪਬਲੀਕੇਸ਼ਨਜ਼ ਬਿਊਰੋ, ਚੰਡੀਗੜ੍ਹ, ਭਾਰਤ।

ਚੰਦੂ, ਦੁਨੀ, *ਪੰਜਾਬੀ ਭਾਸ਼ਾ ਦਾ ਵਿਕਾਸ,* ੧੯੮੭, ਪੰਜਾਬ ਯੂਨੀਵਰਸਿਟੀ ਪਬਲੀਕੇਸ਼ਨਜ਼ ਬਿਊਰੋ, ਚੰਡੀਗੜ੍ਹ, ਭਾਰਤ।

*ਅਜੋਕੀ ਪੰਜਾਬੀ ਦਾ ਵਿਆਕਰਣ ਅਤੇ ਲੇਖ-ਰਚਨਾ,* ੧੯੯੫, ਪੰਜਾਬ ਸਕੂਲ ਸਿਖਿਆ ਬੋਰਡ, ਫੇਜ਼-੮ ਸਾਹਿਬਜ਼ਾਦਾ ਅਜੀਤ ਸਿੰਘ ਨਗਰ-੧੬00੫੯, ਪੰਜਾਬ, ਭਾਰਤ।

*ਫ਼ੈਜ਼-ਅਲ-ਕਵਾਇਦ* (ਫ਼ਾਰਸੀ ਗਰਾਮਰ ਵ ਤਰਜਮਹ ਕੀ ਕਿਤਾਬ) ੧੯੭੩, ਪਰੀਮੀਅਰ ਕੰਪਨੀ, ਦਰਯਾ ਗੰਜ, ਦਿੱਲੀ, ਭਾਰਤ।

Shackle, C., *An Introduction to Sacred Language of the Sikhs,* 1983, University of London, England

Triton, A.S., *Arabic* (Teach Yourself Book), 1970, Teach Yourself Books, Warwick Lane, London E.C.4 England.

Wheeler M. Thackston, *An Introduction to Koranic and Classical Arabic,* 1994, Ibex Publications, Bethesda, Maryland, U.S.A.

## ਜਪੁ ਬਾਣੀ ਅਨੁਵਾਦ, ਨਿਰਨਾ ਅਤੇ ਵਿਆਖਿਆ

*ਸ਼ਬਦਾਰਥ -ਸ੍ਰੀ ਗੁਰੂ ਗ੍ਰੰਥ ਸਾਹਿਬ ਜੀ,* ੧੯੬੯, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ, ਪੰਜਾਬ, ਭਾਰਤ।

ਸਿੰਘ, ਗਿ: ਹਰਿਬੰਸ, *ਜਪੁ ਨਿਰਣੈ ਸਟੀਕ,* ੧੯੯੧, ਗੁਰਬਾਣੀ ਸੇਵਾ ਮਿਸ਼ਨ, ਪਟਿਆਲਾ, ਭਾਰਤ।

ਸਿੰਘ, ਡਾਕਟਰ ਸਾਹਿਬ (ਟੀਕਾਕਾਰ), *ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ* (ਪੰਜਾਬੀ), ੧0 ਜਿਲਦ, ੧੯੭੨, ਰਾਜ ਪਬਲਿਸ਼ਰਜ਼ (ਰਜਿ), ਅੱਡਾ ਟਾਂਡਾ, ਜਲੰਧਰ, ਭਾਰਤ।

ਸਿੰਘ, ਵਰਿਆਮ, *ਪੁਰਾਤਨ ਟੀਕਾ,* ੧੯੯੪, ਵਿਸ਼ਵ ਗੁਰਮਤਿ ਰੂਹਾਨੀ ਮਿਸ਼ਨ ਟਰੱਸਟ, ਚੰਡੀਗੜ੍ਹ, ਭਾਰਤ।

ਪੰਡਤ ਨਰੈਣ ਸਿੰਘ ਜੀ ਗਿਆਨੀ, *ਨਿਤਨੇਮ ਸਟੀਕ*, ੧੯੭੯, ਭਾਈ ਜਵਾਹਰ ਸਿੰਘ ਕ੍ਰਿਪਾਲ ਸਿੰਘ ਐਂਡ ਕੋ: ਬਾਜ਼ਾਰ ਮਾਈ ਸੇਵਾਂ,ਅੰਮ੍ਰਿਤਸਰ

ਰਜਨੀਸ਼, ਸ੍ਰੀ ਓਸ਼ੋ, ੧ੳ *ਸਤਿਨਾਮ - ਨਾਨਕ ਬਾਣੀ*, ਦਸਵੀਂ ਛਾਪ ੧੯੯੯, ਰਜਨੀਸ਼ ਫਰੈਂਡਜ਼ ਕਲੱਬ, ੬੪ ਸੰਤ ਨਗਰ ਸਿਵਲ ਲਾਈਨ, ਲੁਧਿਆਣਾ, ਪੰਜਾਬ, ਭਾਰਤ।

Chahal, Devinder Singh, *Jap : the Essence of Nanakian Philosophy* (A Scientific & Logical Interpretation), 2003, Institute for Understanding Sikhism, Laval, Quebec, Canada.

Chellaram, Pujya Dada Ji, *Jap Ji,* Translation, Exposition and Annotations in English, Original text in Hindi, Dada Chellarama Publications, 11/26 East Patel Nagar, New Delhi.

Doabia, Harbans Singh, *Sacred Nitnem,* 1976, Singh Brothers, Bazar Mai Sewan, Amritsar, India.

Macauliffe, Max Arthur, *The Sikh Religion* (Its Gurus, Sacred Writings and Authors, 6 Vols., 1983, S. Chand & Company Ltd., Räma Nagar, New Delhi, India.

Makin, Gurbachan Singh, "Japu Ji" in *The Essence of Sri Guru Granth Sahib* (English Translation), 1998, Guru Teg Bahadur Educational Centre, Chandigarh, India.

Randhawa, G., *Guru Nänak's Japuji* (Text Translation and Study), 1993, Guru Nänak Dev University, Amritsar, India.

Singh, Iqbal, *The Essence of Truth: Japji and Other Sikh Scriptures,* 1986, Allen, McMillan and Enderson, New York, New, York, U.S.A.

Singh, Lou, *Understanding Sikhism: Is Sikhism the Way for Me,* 1990, New Approach Mission for Occidental Sikhism, Selangor, Malaysia

Singh, Manmohan, "Japu Bani" in *Sri Gurü Granth Sähib* (in English & Panjabi Translation), 1962, Shiromani Gurdwara Parbandhak Committee, Amritsar, India.

Singh, Parkash, *Gurü Nänak and His Japji,* 1969, Singh Brothers, Bazär Mäi Sewän, Amritsar, India.

Talib, Gurbachan Singh, *Sri Gurü Granth Sahib* (English Translation), 1991, Publication Bureau Punjabi University, Patiala, India.

Afeef (pen name) Giani Nihala Singh, *Naghmah i Irfaanu* (Translation of Japu Sahib; in Urdü Verse, No Date of Publication, Distributed Free by M/s Didar Singh Charan Singh.

Muhammad, Khuwaajah Dil, *Japu Ji aur Sukhmani,* Original and Translation (in Verse) in Urdu Script, No date of Publication, (Original, circa 1945 A. D.) Aazaad Book Depot, Hall Bazar, Amritsar.

ਸਿੰਘ, ਡਾ. ਹਰਕੀਰਤ ਅਤੇ ਇੰਦਰ ਸਿੰਘ, *ਗੁਰਬਾਣੀ ਦਾ ਸ਼ੁੱਧ ਉਚਾਰਨ*, ੧੯੮੫, ਚੀਫ ਖਾਲਸਾ ਦੀਵਾਨ, ਜੀ ਟੀ ਰੋਡ, ਅੰਮ੍ਰਿਤਸਰ, ਪੰਜਾਬ, ਭਾਰਤ।

ਗੁਰਮਤਿ ਮਿਸ਼ਨਰੀ ਕਾਲਜ, *ਸ਼ੁਧ ਗੁਰਬਾਣੀ ਉਚਾਰਨ*, ਅਪ੍ਰੈਲ, ੧੯੭੯, ੧੦੦ ਸੰਤ ਨਗਰ, ਨਵੀਂ ਦਿੱਲੀ-੧੧੦੦੬੫, ਭਾਰਤ।